੧ ੴਸਤਿਗੁਰ ਪ੍ਰਸਾਦਿ ॥

# ਅਥ ਕਿੱਸਾ ਸ਼ੀਰੀਂ ਫ਼ਰਿਹਾਦ ਕ੍ਰਿਤ ਕਿਸ਼ਨਸਿੰਘ

## ਆਰਿਫ਼ ਅੰਮ੍ਰਿਤਸਰ ਨਿਵਾਸੀ ਕਾ ਲਿਖਯਤੇ

### ਸਿਫ਼ਤ ਪਰਮੇਸ਼ਰ ਦੀ

ਏ ਅੱਗ ਹਮੇਸ਼ ਰਹੀਮ ਰਾਜ਼ਕ ਮਾਲਕ ਮੁਲਕ ਮਕਾਨ
ਨ ਦਾ ਜੇ। ਓਹੀ ਆਸਰਾਪੀਰਫ਼ਕੀਰਦਾ ਹੈਬਾਦਸ਼ਾਹ
ਮੁਸਲਮਾਨ ਦਾ ਜੇ। ਸੂਰਜ ਚੰਦ ਤਾਰੇਹੋਰਨੂੰ
ਨੂਰ ਥੀਂ ਨੂਰ ਅਸਮਾਨ ਦਾਜੇ। ਖ਼ਾਕ ਬਾ
ਲ ਚਾਰੇ ਕਰੇ ਬੁਤ ਸਬੂਤ ਇਨਸਾਨਦ . ਜੰਦਾ
ਨਾਬਾਪ ਨਾਯਾਰਦੁਸਮਨ ਜਾਨੀਜਾਨਪਿਆਰਾਜਾਨ
ਦਾਜੇ।ਹਰ ਜਿਸਮਦੇਵਿੱਚਹੈ ਜਾਨਵਾਂਗੂ ਆਪੇਆਪਨੂੰ
ਸਿਆਨਦਾ ਜੇ।ਖਿੜਿਆ ਬਾਗ਼ ਦੇਵਾਂਗ ਜਹਾਨਸਾਰਾ
ਰੰਗ ਅੰਦਰ ਰੰਗ ਮਾਨਦਾਜੇ। ਨਿੱਤ ਨਵੇਂ ਹੀ ਫੁੱਲ
ਰ ਹੋਵਨ ਏਥੇ ਕੰਮਨਾਹੀਂ ਕੋਈ ਸਾਨਦਾ ਜੇ। ਬੰਦਾ
ਕ ਤੇ ਰੱਬਮਸੂਕ ਜਾਨੋ ਇਸਕ ਹੱਕਤੋਂਹੱਕਸਿਆਨਦਾ
ਇਸਕ ਹੱਕ ਮਿਜ਼ਾਜ ਸਾਬੂਤ ਹੋਵੇਸੋਈਮੌਜਮਾਸੂਕਦੀ
ਦਾ ਜੇ। ਕਿਸਨਸਿੰਘ ਪਛਾਨਨਾ ਰੱਬ ਤਾਈਂ ਏਹਕੰਮ

ਗਿਆਨ ਧਿਆਨ ਦਾ ਜੇ ॥ ੧ ॥ ਆਈ ਦਿਲ ਦੇ ਵਿੱਚ
ਦਲੀਲ ਮੇਰੇ ਦਿਆਂ ਇਸ਼ਕਦੀ ਬਾਤ ਬਤਾਇ ਲੋਕੋ।ਕਿੱਸਾ
ਸ਼ੀਰੀਂ ਫਰਿਹਾਦ ਦਾ ਸ਼ੁਰੂਕੀਤਾ ਨਾਲਸ਼ੌਕਦੇਦਿਆਂਬਨਾਇ
ਲੋਕੋ।ਖੂਬ ਕਾਢੀਆ ਜੋੜ ਦਰੁਸਤ ਕਰਕੇ ਅਤੇ ਠੀਕਰਦੀਫ
ਮਿਲਾਇਲੋਕੋ। ਜੋਸ਼ ਦਿਲ ਦਰੀਆਉ ਦਾ ਕਰਾਂ ਜ਼ਾਹਿਰ
ਮੋਤੀ ਸੁਖ਼ਨ ਦੇ ਦਿਆਂ ਸੁਨਾਇਲੋਕੋ। ਕਦਰ ਮੋਤੀਆਂਦੀ
ਪਰਖ ਵਾਲਿਆਂ ਨੂੰ ਅਤੇ ਮੂਰਖਾਂ ਖ਼ਬਰ ਨਾ ਕਾਇ ਲੋਕੋ॥
ਆਕੜ ਬਰਸ ਜਾਂਦੇ ਬੱਦਲਵਾਂਗ ਸਾਰੇ ਦਿਲੋਂ ਰੱਖਕੇ ਸ਼ੌਕ
ਖੁਦਾਇਲੋਕੋ।ਬਾਗ਼ਾਂ ਵਿੱਚ ਰੰਗਾ ਰੰਗ ਫੁਲ ਖਿੜਦੇ ਕੰਡੇਕੱਖ
ਖਾਈਆਂ ਰੱਖੇ ਲਾਇ ਲੋਕੋ।ਕਿੱਸਾ ਵਾਂਗ ਨਿਮਾਨੇਦੇ ਰੱਖਿਆ
ਮੈਂ ਪਰ ਬੋਲਸੀ ਬੋਲ ਸਫਾਇ ਲੋਕੋ।ਅੰਦਰ ਦੇਸ ਪੰਜਾਬ
ਸੁਹਾਵਣੇ ਦੇ ਲਿਆ ਜਨਮ ਫਕੀਰ ਨੇ ਆਇ ਲੋਕੋ।ਕਾਬਲ
ਅਤੇ ਕੰਧਾਰ ਕਸਮੀਰ ਕੋਲੋਂ ਚੰਗੀ ਦੇਸ ਪੰਜਾਬ ਦੀਵਾਇ
ਲੋਕੋ। ਦਿੱਲੀ ਕਲਕੱਤਾ ਅਤੇ ਲਖਨਊ ਅਸਾਂ ਦੇਖ ਲੀਤਾ
ਅਜ਼ਮਾਇਲੋਕੋ। ਚਾਰੋਂ ਤਰਫ ਦੇਖੇ ਨਹੀਸ਼ਹਿਰਐਸਾਜੈਸੀ
ਰੀਤ ਪੰਜਾਬ ਬਨਾਇ ਲੋਕੋ। ਚੰਗਾ ਖਾਵਣਾ ਪੀਵਣਾਬੋਲਨ
ਹੈ ਅਤੇ ਹੁਸਨ ਚੰਗਾ ਮਨ ਭਾਇ ਲੋਕੋ।ਪਾਨੀ ਹੋਰਨਾਕਿਤੇ
ਪੰਜਾਬ ਜੈਸਾ ਦੇਖੋ ਦੇਸ ਸਾਰੇ ਪਰਤਾਇ ਲੋਕੋ। ਕਹਿੰਦੇਸਾਧ
ਅਮੀਰ ਫਕੀਰ ਸਾਰੇ ਸੁਰਗ ਲੋਕ ਪੰਜਾਬ ਸੁਹਾਇ ਲੋਕੋ ।
ਕਿਸ਼ਨਸਿੰਘ ਪੰਜਆਬ ਪੰਜਾਬ ਅੰਦਰ ਜੋ ਦੀ ਤਾਬਿਆ
ਪੰਜ ਦਰਆਇ ਲੋਕੋ ॥ ੨ ॥

## ਅਥ ਸਿਫ਼ਤ ਅੰਮ੍ਰਿਤਸਰ ਦੀ

ਇਕ ਸ਼ਹਿਰ ਪੰਜਾਬ ਦੇ ਵਿੱਚ ਚੰਗਾ ਅੰਮ੍ਰਿਤਸਰ ਜੋ ਨਾਉਂ
ਮਸ਼ਹੂਰ ਹੈ ਜੀ। ਸਿਫ਼ਤ ਕੀਤਿਆਂ ਬੜਾ ਪਸਾਰ ਹੋਵੇ ਕਹਾਂ
ਜਿਤਨਾਂ ਬਹੁਤ ਜ਼ਰੂਰ ਹੈ ਜੀ। ਚਹੋਂ ਤਰਫ਼ ਦੀਵਾਰ ਹੈ ਸ਼ਹਿਰ
ਗਿਰਦੇ ਦੂਰੋਂ ਦੇਖਿਆ ਇਕ ਜ਼ਹੂਰ ਹੈ ਜੀ। ਕਿਲੇ ਬਾਗ਼ ਅਮਾਰਤਾਂ
ਨਹਿਰ ਖੂਹੇ ਤਾਲ ਨਾਲ ਜਮਾਲ ਜ਼ਹੂਰ ਹੈ ਜੀ। ਇਕ ਖ਼ੂਬ
ਾਰ ਗੁਲਜ਼ਾਰ ਖਿੜਿਆ ਤਾਲ ਜਲ ਦਾ ਗਿਰਦ ਭਰਪੂਰ
। ਰੰਗ ਰੰਗ ਦੇ ਮੇਗ ਨਿਸੰਗ ਲਾਏ ਦੇਖ ਅਕਲ ਹੋਵੇ
ਚੂਰ ਹੈ ਜੀ। ਸੋਨੇ ਚਾਂਦੀ ਦਾ ਕੁਝ ਸ਼ੁਮਾਰ ਨਾਹੀਂ ਹੀਰਾ
ਜਵਾਹਰ ਜ਼ਰੂਰ ਹੈ ਜੀ। ਦੇਖ ਔਰਤਾਂ ਸੁੰਦਰਾਂ ਸੋਹਣੀਆਂ
ਮ ਖਾਇ ਜਾਵੇ ਪਰੀ ਹੂਰ ਹੈ ਜੀ। ਜ਼ੇਵਰ ਸੋਹਣਿਆਂ
ਨਿਹਾਲ ਹੋਈਆਂ ਚਾਲ ਮੋਰ ਚਕੋਰ ਦੀ ਪੂਰ ਹੈ ਜੀ
ਦੇਖ ਕੇ ਦਿਲ ਪਤੰਗ ਵਾਂਗੂ ਜਲ ਬੱਲ ਹੋ ਜਾਇ ਮਨੂਰ
। ਦੇਖ ਸੂਰਤਾਂ ਮੂਰਤਾਂ ਹੋਨ ਬੰਦੇ ਅਤੇ ਆਸ਼ਕਾਂ ਬੜਾ
ਹੈ ਜੀ। ਨੈਨ ਤੀਰ ਤੇ ਭਵਾਂ ਕਮਾਨ ਜੈਸੇ ਲੱਗਨ ਜਿਸ
ਵੰਦਾ ਚੂਰ ਹੈ ਜੀ। ਤੀਵੀਂ ਮਰਦ ਦੀ ਸਕਲ ਹੈ ਅਸਲ
ਦੇਖ ਹੋਂਵਦਾ ਦਿਲ ਸਰੂਰ ਹੈ ਜੀ। ਮੱਥਾ ਟੇਕਦੇ ਦੇਖਦੇ
ਸਾਰੇ ਚਾਰੋਂ ਤਰਫ਼ ਦਾ ਮਰਦ ਰੰਜੂਰ ਹੈ ਜੀ। ਕਹੋ ਸੁਰਗ
ਤ ਬੈਕੁੰਠ ਕੋਈ ਕਿ ਕੇ ਇੰਦਰ ਅਖਾੜੇ ਦਾ ਨੂਰ ਹੈ ਜੀ॥
ਵਾਰਤਾ ਗਿਆਨ ਧਿਆਨ ਹੋਵੇ ਹਰ ਚੀਜ ਮੌਜੂਦ ਜ਼ਰੂਰ
। ॥ ਕਾਂਸੀ ਮਥਰਾ ਅਤੇ ਅਜੁਧਿਆ ਭੀ ਅੰਮ੍ਰਿਤਸਰ ਅੱਗੇ

ਮਜ਼ਦੂਰਹੈ ਜੀ। ਗਯਾਰੰਗ ਪਰਾਗ ਠੇਬੱਦਰੀਭੀ ਿਮ੍ਰਤਸਰ ਦੇ ਤਾਲਦਾ ਬੂਰਹੈਜੀ।ਵਾਰ ਸੂਵੀਏ ਸਹਿਰ ਅਨੇਕਇਸਤੋਂ ਸਭ ਤੀਰਥਾਂ ਦਾਏਹ ਮੂਰਹੈ ਜੀ। ਭਜਨ ਬੰਦਗੀ ਰਾਤ ਤੇ ਦਿਨੇਂਹੋਵੇ ਭਗਤੀ ਵਿੱਚ ਨ ਕੁਝ ਕਸੂਰ ਹੈ ਜੀ।ਬਡੇਸੋਹਿਨੇ ਖੂਬ ਬਾਜ਼ਾਰ ਬਾਂਕੇ ਦੇਖ ਦਿਲਹੋਵੇ ਮਖ਼ਮੂਰ ਹੈ ਜੀ।ਦੂਰਹੋਨ ਉਦਾਸੀਆਂ ਸਭ ਦਿਲਤੋਂ ਹੋਵੇ ਸਹਿਰਦੇਜਦੋਂ ਹਜ਼ੂਰਹੈਜੀ। ਦਿਲ ਖਿੜੇ ਗੁਲਾਬ ਦੇ ਫੁਲ ਵਾਂਗੂੰਦੇਖਸਹਿਰਦਾ ਰੰਗਮਸ ਹੂਰ ਹੈ ਜੀ। ਦੇਖੇ ਸੁਨੇ ਦਾ ਫ਼ਰਕਹੈ ਬਹੁਤਸਾਰਾਨੂਰ ਅੱਖ ਦਾ ਕਹਿਨ ਅਖਨੂਰ ਹੈ ਜੀ॥ ਕ੍ਰਿਸਨਸਿੰਘ ਸੂਰਮਾ ਹੋਯਾ ਅੱਖੀਆਂ ਦਾ ਮੂਸੇ ਮੰਗਿਆ ਨੂਰ ਕੋਹਤੂਰ ਹੈ ਜੀ॥ ੩॥

ਸਿਫ਼ਤ ਤਸਨੀਫ਼ ਕਿਤਾਬ

ਕਿਸਾ ਸੀਰੀਂ ਫ਼ਰਿਹਾਦ ਦਾ ਸੁਨੋਲੋਕੋ ਜੇਹਾ ਆਵਸੀਤਿਹਾ ਸੁਨਾਵਸਾਂ ਮੈਂ। ਨਹੀਂ ਸਾਇਰਾਂ ਦੇਨਾਲ ਰੀਸ ਮੇਰੀ ਅਕਲ ਆਪਨੀ ਖੋਲ ਦਿਖਾਵਸਾਂ ਮੈਂ।ਇਸਕ ਹੱਕਦੇ ਨਾਲਮਿਜ਼ਾਜ ਮੇਲਾਂਪਾਨੀ ਦੁਧਦੇਵਿਚਰਲਾਵਸਾਂਮੈਂ। ਸੂਰਤਲਿਖ ਮਾਸ਼ੂਕ ਦੀਪੱਤਰੇਤੇ ਅੱਗੇ ਆਸਕਾਂ ਮੁਲ ਪੁਵਾਵਸਾਂ ਮੈਂ।ਪੱਥਰਚਿੱਤ ਸਨ ਚੀਰਸਰੀਰਵਿੱਚੋਂ ਸੁਖਨ ਲਾਲ ਅਮੋਲ ਲਿਆਵਸਾਂਮੈਂ ਅੰਦਰ ਦਿਲ ਦਰੀਯਾਇ ਦੇ ਮਾਰ ਗੋਤੇ ਮੋਤੀ ਕੱਢਕੇ ਹਾਰ ਬਨਾਵਸਾਂਮੈਂ। ਬਾਦਸਾਹੀ ਅੰਗਰੇਜ਼ ਦੀ ਬਹੁਤ ਗੀਐਸੇ ਅਮਲ ਮੈਂ ਅਮਲ ਕਮਾਵਸਾਂ ਮੈ। ਉਨੀਂ ਸੌਨੌਬੀਸਤ੍ਰੈ ਜਾਨ ਸੰਮਤ ਬਿੱਕ੍ਰਮਜੀਤ ਏਹ ਰੀਤ ਬਤਾਵਸਾਂ ਮੈਂ।ਕਿੱਸਾਵਾਸਤੇ

ਲੜਕਿਆਂ ਬਾਲਿਆਂ ਦੇ ਸਿਆਨਾ ਹੋਇ ਇਕੇ ਕੱਥ ਕਥਾਂ ਵਸਾਂ ਮੈਂ। ਰਹੀ ਸਾਬਤੀ ਆਸ਼ਕਾਂ ਸਾਦਕਾਂ ਦੀ ਉਸੇ ਸਾਬਤੀ ਨੂੰ ਪਿਆ ਗਾਵਸਾਂ ਮੈਂ। ਕਿਸ਼ਨਸਿੰਘ ਗੁਲਾਬ ਦੇ ਫੁੱਲ ਵਾਗੂ ਹਸਹਸ ਕੇ ਲੋਕ ਹਸਾਵਸਾਂ ਮੈਂ ॥ ੪ ॥ ਅਥ ਸਿਫਤ ਇਸ਼ਕ

ਇਸ਼ਕ ਬਿਨਾ ਨਾ ਹੋਂਵਦਾ ਕੰਮ ਕੋਈ ਕਿਸੇ ਕੰਮ ਤਾਈਂ ਹੱਥ ਲਾਇ ਦੇਖੋ। ਬਿਨਾ ਇਸ਼ਕ ਨਾ ਮਿਲੇ ਮਹਬੂੰਬ ਪਿਆਰਾ ਭਾਵੇ ਲੱਖ ਤਾਵੀਜ਼ ਲਿਖਾਇ ਦੇਖੋ। ਇਸ਼ਕ ਬਿਨਾ ਨਾ ਰੱਖਦਾ ਕੰਨ ਕੋਈ ਭਾਵੇਂ ਕਿਤਨੇ ਗਿਆਨ ਸੁਨਾਇ ਦੇਖੋ। ਬਿਨਾਂ ਭੁਖ ਨਾ ਕੁਝ ਸੁਆਦ ਆਵੇ ਭਾਵੇਂ ਖੀਰ ਖੰਡੂ ਖੋਏ ਖਾਇ ਦੇਖੋ। ਬਿਨਾਂ ਪਿਆਸ ਨਾ ਰਾਸ ਹੋ ਕੋਈ ਪੀਵੇ ਭਾਵੇਂ ਮਿਸਰੀਆਂ ਘੋਲ ਪਿਲਾਇ ਦੇਖੋ। ਬਿਨਾਂ ਸ਼ੌਕ ਨਾ ਕੋਈ ਫ਼ਕੀਰ ਹੋਵੇ ਭਾਂਵੇ ਲੱਖ ਫਨਾਹਿ ਬਤਾਇ ਦੇਖੋ। ਮੈਲ ਮਨ ਦੀ ਕਦੇ ਨਾ ਦੂਰ ਹੋਵੇ ਲੱਖ ਤੀਰਥੀਂ ਜਾਇਕੇ ਨ੍ਹਾਇ ਦੇਖੋ। ਮੱਕੇ ਗਿਆਂ ਨਾ ਮੁਕਦੀ ਗਲ ਮੂਲੋਂ ਜੇ ਤਾਂ ਆਪ ਨਾ ਮਨੋਂ ਮੁਕਾਇ ਦੇਖੋ। ਮਨਕਾ ਮਨਕਾ ਫਿਰੇ ਨਾ ਫ਼ਕਰ ਬਾਝੋਂ ਮਾਲਾ ਤਸਬੀਆਂ ਲੱਖ ਫਿਰਾਇ ਦੇਖੋ। ਬਾਝ ਯਾਰ ਨਾ ਸਬਰ ਕਰਾਰ ਆਵੇ ਭਾਵੇਂ ਕਿਤਨਾ ਮਨ ਠਹਰਾਇ ਦੇਖੋ। ਮਿਲੇ ਬਾਝ ਨਾ ਮਿਲਦਾ ਜ਼ਖ਼ਮ ਦਿਲ ਦਾ ਲੱਖ ਮਰਹਮਾਂ ਪੱਟੀਆਂ ਲਾਇ ਦੇਖੋ। ਦੁਸ਼ਮਨ ਮੀਤ ਨਾ ਹੋਂਵਦੇ ਬਾਝ ਸੋਟੇ ਹੱਥ ਜੋੜਕੇ ਸੀਸ ਨਿਵਾਇ ਦੇਖੋ। ਬਿਨਾਂ ਪਰਮ ਨਾ ਪਰਮ ਸਰੂਪ ਪਾਈਏ ਭਾਵੇਂ ਕਿਤਨੇ ਵੇਸ ਬਨਾਇ ਦੇਖੋ। ਬਿਨਾਂ ਗੁਰਾਂ ਨਾ ਬ੍ਰਹਮ ਗਿਆਨ ਹੋਵੇ ਭਾਵੇਂ ਕਿਤਨੇ ਕਰਮ ਕਮਾਇ ਦੇਖੋ

। ਕਿਸ਼ਨ ਸਿੰਘ ਨਾ ਨਾਮ ਬਿਨ ਰੰਗ ਆਵੇ ਭਾਵੇਂ ਕਿਤਨੇ ਰੰਗ ਰੰਗਾਇ ਦੇਖੇ ॥੫॥

ਸ਼ੁਰੂ ਕਿੱਸਾ ਸ਼ੀਰੀਂ ਫ਼ਰਿਹਾਦ ਕਾ ਲਿਖਯਤੇ

ਸੂਰਜ ਲਾਹ ਦੀ ਵੱਲ ਇਕ ਸ਼ਹਿਰ ਕਹਿੰਦੇ ਇਸਤੰਬੋਲ ਹੈ ਉਸਦਾ ਨਾਮ ਸਾਈਂ। ਉਸ ਸ਼ਹਿਰ ਦੀ ਸਿਫ਼ਤ ਕੀ ਕਰੇ ਕੋਈ ਅਸਫ਼ਾ ਨਿਸਫ਼ ਜਹਾਨ ਹੈ ਆਮ ਸਾਈਂ। ਬੂਹਾ ਸ਼ਹਿਰ ਦਾ ਸੱਤਰ ਹਜ਼ਾਰ ਆਹਾ ਲਿਖੀ ਸ਼ਹਿਰਾਂ ਸਿਅਕ ਕਲਾਮ ਸਾਈਂ। ਜ਼ੀਨ ਤੇ ਜ਼ੇਬ ਸੋਨਾਂ ਚਾਂਦੀ ਅੰਤ ਨਹੀਂ ਸੀ ਟੁਕੜਾ ਜਿਤਨੇ ਰੂਮ ਤੇ ਸ਼ਾਮ ਸਾਈਂ। ਰੰਗੇ ਨਕਸ਼ ਨਿਗਾਰ ਬਾਜ਼ਾਰ ਅੰਦਰ ਵੇਖ ਥਿੜਕ ਜਾਵੇ ਪਾਉਂ ਗਾਮ ਸਾਈਂ। ਓਥੇ ਸ਼ਾਹ ਅਜ਼ੀਜ਼ ਦਾ ਰਾਜ ਆਹਾ ਲੋਕ ਵੱਸਦੇ ਨਾਲ ਆਰਾਮ ਸਾਈਂ। ਕਰੇ ਅਦਲ ਨੌਸ਼ੇਰਵਾਂ ਵਾਂਗ ਦਾਇਮ ਹੁੱਕਮਾ ਜੀਤ ਤੇ ਕਰਨ ਦੇ ਕਾਮ ਸਾਈਂ। ਹਾਤਮ ਵੇਖ ਸਖ਼ਾ ਵਤਾਂ ਤਮ ਹੋਵੇ ਰੁਸਤਮ ਜ਼ੋਰ ਨੂੰ ਦੇਖ ਤਮਾਮ ਸਾਈਂ। ਅੱਗੇ ਮੀਰ ਵਜ਼ੀਰ ਦਬੀਰ ਐਸੇ ਅਫ਼ਲਾਤੂੰਨ ਨੂੰ ਗਿਣਨ ਗ਼ੁਲਾਮ ਸਾਈਂ। ਜਿਨਾਂ ਵੇਖ ਲੁਕਮਾਨ ਹੈਰਾਨ ਹੋਵੇ ਜਾਲੀਨੂਸ ਫਸੇ ਵਿੱਚ ਦਾਮ ਸਾਈਂ। ਹੋਰ ਬਾਦਸ਼ਾਹ ਆਇਕੇ ਭਰਨ ਹਾਸਲ ਤੁਰਾਸਾਨ ਤੇ ਰੂਮ ਲੈ ਸ਼ਾਮ ਸਾਈਂ। ਫ਼ੌਜਾਂ ਲਸ਼ਕਰਾਂ ਦਾ ਕੋਈ ਅੰਤ ਨਾਹੀ ਚਾਰੋਂ ਵੱਲ ਰਹਿੰਦੀ ਲਗੀ ਲਾਮ ਸਾਈਂ। ਸੋਲਾਂ ਲਾਖ ਸਿਪਾਹ ਸਵਾਰ ਜੰਗੀ ਚੁਸਤ ਖੜੇ ਰਹਿੰਦੇ ਆਠੋਂ ਜਾਮ ਸਾਈਂ। ਘੋੜੇ ਅਰਬ ਈਰਾਨ ਤੇ ਤੁਰਕ ਤਾਜ਼ੀ ਬੜੇ ਤੇਜ਼ ਰਫ਼ਤਾਰ ਖੁਸ਼ ਗਾਮ ਸਾਈਂ। ਨੌਕਰ ਹਬਸ਼ ਤੇ ਹਿੰਦ ਕੰਧਾਰ ਕਾਬਲ ਕੀਤਾ ਖ਼ੂਬ ਐਸਾ

ਇੰਨਤਜ਼ਾਮਸਾਈਂ॥ ਰੱਖੇਨਾਲਪਿਆਰਦੇ ਨਜ਼ਰਸਾਰੇਜਿਵੇ
ਅਲੀ ਅਜ਼ੀਜ਼ ਇਮਾਮ ਸਾਈਂ ॥ਦੁਖੀ ਦੇਖ ਨਾਸੱਕਦਾਕਿਸੇ
ਤਾਈਂਰਖੇਖਬਰਸਾਰੀ ਸੁਬਾਸਾਮ ਸਾਈਂ॥ ਮਹਿਲੀਂਗੋਲੀਆਂ
ਬਾਂਦੀਆਂ ਬੇਗਮਾਂ ਸਨ ਜਿਨਾਂ ਦੂਸਰਾ ਮਰਦਹਰਾਮ ਸਾਈਂ
ਪਕੇਕਿਲੇਇਮਾਰਤੀ ਸਿਫਤਲਾਇਕਇੱਦਨਜ਼ਰਨਾਆਂਵਦੀ
ਖ਼ਾਮ ਸਾਈਂ ॥ ਚੋਰ ਯਾਰ ਤੇਠੱਗ ਨਾਕੋਈ ਦਿਸੇਜ਼ੁਲਮਜ਼ੋਰ
ਹੋਗਿਆ ਨੀਲਾਮਸਾਈਂ॥ਕਰੇ ਨਿਆਉਂ ਨਾਬਾਉਂਸੁਨਾਵਨੇ
ਦੀ ਜਿਵੇਂਜਨਕਤੇਭਰਥਰੀ ਰਾਮਸਾਈਂ॥ਦਿਨੇਤਖ਼ਤੇਰਾਤ
ਨੂੰ ਸਹਿਰ ਅੰਦਰ ਪਹਿਨਗੋਦੜੀ ਸੁਨੇਕਲਾਮਸਾਈਂ॥ਪਈ
ਅਦਲਦੀ ਧੁੰਮਸੰਸਾਰਸਾਰੇਸੇਰਹਰਨਨੂੰਕਰਨਸਲਾਮਸਾਈ
॥ ਕੋਈ ਪੀਏ ਸਰਾਬ ਨਾ ਕਰੇ ਚੁਗ਼ਲੀਨਹੀਂਸੀਜੂਏਜ਼ਨਾਹ
ਦਾ ਨਾਮ ਸਾਈਂ ॥ ਸਦਾਐਸ ਅਰਾਮ ਨਾ ਗ਼ਮ ਕੋਈ ਇੱਕ
ਬਾਝ ਔਲਾਦ ਦਿਲ ਸਾਮਸਾਈਂ॥ਧਨਮਾਲਜ਼ਵਾਲਹੈਬਾਲ
ਬਾਝੋਂ ਜਿਵੇਂਲੂਨਦੇਬਾਝ ਤੁਆਮ ਸਾਈਂ॥ਬਿਨਾਂ ਪੁੱਤਰਾਂਅੰਧ
ਅੰਧਾਰ ਘਰ ਮੇਂ ਜਿਵੇਂ ਬਾਝ ਦੀਵੇ ਕੰਮ ਖ਼ਾਮ ਸਾਈਂ॥ਕਰੇ
ਦੁਆਇ ਖੁਦਾਇ ਥੀਂ ਅੰਸ ਬਦਲੇਜਿਵੇਂਰਾਤਦਿਨੇ ਆਦਮ
ਜਾਮਸਾਈ॥ ਹੇ ਰੱਬਦੇ ਖੜਾ ਫਕੀਰਹੋਵੇ ਮੰਗ ਖ਼ੈਰ ਲਈ
ਹਥ ਜਾਮ ਸਾਈਂ ॥ ਤੇਰੀਆਸਨਿਰਾਸਿਆਬੰਦਿਆਂਨੂੰਤੇਰੇ
ਦੁਆਰ ਖੜਾ ਖ਼ਾਸੋ ਆਮ ਸਾਈਂ ॥ਤੇਰੇਬਾਝਨਾਆਸਰਾਹੋਰ
ਕੋਈ ਕੁਲ ਖ਼ਲਕ ਸਾਈਂ ਤੇਰੀ ਸਾਮ ਸਾਈਂ॥ਕਿਸ਼ਨਸਿੰਘ
ਬੇਟੀ ਘਰ ਬਾਪਜੰਮੀਇੱਕਗਿਰੀ ਜਿਉਂਵਿੱਚਬਾਦਾਮਸ ਈ

ਖ਼ਬਰ ਹੋਨੀ ਸ਼ਾਹ ਅਜ਼ੀਜ਼ਨੂੰ ਸ਼ੀਰੀਂ ਦੇ ਜੰਮਨੇ ਦੀ ਹੋਈਖ਼ਬਰਅਜ਼ੀਜ਼ਨੂੰਕੁੜੀ ਜੰਮੀ ਕਿਹਾਸ਼ੁਕਰਹੈਰੱਬਗ਼ੁਫ਼ਾਰ ਦਾ ਜੀ॥ ਬਾਲੀ ਸੱਖਨੀਭਲੀਕਿਨਾਲਖਿਚਰੀਜਿਵੇਂਭੁੱਖੇਨੂੰ ਮੰਨ ਜੁਵਾਰ ਦਾ ਜੀ॥ ਅੱਜ ਔਤ੍ਰੇ ਤੇ ਹੋਯਾਸੌਤਰਾਮੈਂਪਾਧਾ ਫਲ ਜੋ ਏਸ ਸੰਸਾਰ ਦਾ ਜੀ॥ਪੁਤ੍ਰ ਧੀਸਭਦਾਤਏਹਰੱਬਦੀ ਏ ਬੰਦਾ ਸੋਈ ਜੋਸ਼ੁਕਰਗੁਜ਼ਾਰਦਾਜੀ॥ਧੀਆਂਪੁਤ੍ਰਾਂਤੋਂਬਹੁਤ ਪਿਆਰੀਆਂ ਨੀ ਬੁਰਾਜਾਨਨਾ ਕੰਮ ਗਵਾਰਦਾਜੀ॥ਲੜਕੀ ਲੜਕਿਆਂ ਤੋਂ ਹੋਈ ਨੇਕ ਜਾਨੋ ਕਿਲਾਤੋੜਦੀਤੁਰਤਸੰਬਾਰ ਦਾ ਜੀ॥ ਨਾਦੂਸ਼ਾਹ ਸਰਾਫ਼ ਨੂੰ ਸਾਫ਼ਕੀਤਾਪੇਰਮੋੜਿਆਧੀ ਦਸਤਾਰ ਦਾ ਜੀ॥ ਧੀਆਂਮਾਪਿਆਂਨਾਲਨਿਹਾਲਸਦਾ ਪੁੱਤ੍ਰ ਗੱਭਰੂ ਹੋਇ ਕਿਆੜਦਾਜੀ॥ ਉਹਰਨਾਲ ਮਾਂਬਾਪਦੇਸ਼ਾਦ ਬੇਟਾ ਜਿਚਰ ਮੁੱਖ ਨਾ ਵੇਖਿਆਨਾਰਦਾਜੀ॥ਹੋਵੇਵਿਆਹਤਾਂ ਮਾਊਂ ਨੂੰ ਦੇ ਗਾਲੀਂਅਤੇ ਬਾਪਦੀਪੱਗ ਉਤਾਰਦਾਸੀ॥ਲੜੇ ਨਾਲ ਭਰਾਵਾਂ ਦੇਹੋਇਸਾਂਵਾਂਪਕੜਲਾਠੀਆਂਸੀਸਮੇਂਮਾਰਦਾ ਜੀ॥ ਹਿਸਾ ਵੰਡ ਸ਼ਰੀਕਾਂ ਤੋਂ ਸੋਰਕਰਕੇਅਤੇਵੱਖਰੇਮਹਿਲ ਉਸਾਰਦਾ ਜੀ॥ਐਵੇਂਮਾਪਿਆਂ ਨੂੰ ਚਾਉਪੁਤ੍ਰਾਂਦੇਕੋਈਗੱਲਨਾ ਅਸਲ ਵਿਚਾਰਦਾਜੀ॥ਵਹੁਟੀਆਇਕੇ ਸੱਸਦੇਨਾਲਲੜਦੀ ਫਿੜ ਨਾਰ ਤੋਂ ਭੈਣ ਨੂੰ ਮਾਰਦਾ ਜੀ॥ਬਹੁਘਿੰਨਕੇਵੱਖਹੋਇ ਜਾਇ ਬੈਠੇ ਕੁੱਲ ਕੋੜਮਾਂ ਚਾਇ ਵਿਸਾਰਦਾ ਜੀ॥ ਫਾਰਖਤੀ ਲਿਖਾਕੇਬਾਪਕੋਲੋਂਅਤੇਭਾਈਆਂਮਾਰਨਿਖਾਰਦਾਜੀ॥ਦੌਲਤ ਬਾਪਦੀ ਵੇਖ ਪ੍ਰਸੰਨਹੋਵੇਓਹਨੂੰਨਾਲਦਵਾਈਦੇਮਾਰਦਾਜੀ

॥ਮਾਰਦਾਰਾਸ਼ਕੋਹਔਰੰਗਜ਼ੇਬੇਸੰਗਲਸ਼ਾਹਿਜਹਾਨਨੂੰਭਾਰਦਾ ਜੀ॥ਔਗਨਇਤਨੇ ਪੁੱਤਰਾਂ ਵਿੱਚਲੋਕੋ ਕੋਈ ਨੇਕਹੋਵੇ ਨੇਕੀ ਸਾਰਦਾ ਜੀ ॥ ਪਵੇ ਧੁੰਮ ਜਹਾਨ ਦੇ ਵਿੱਚਸਾਰੇਭੈੜਾਹੋਇਜੋ ਪੁੱਤ੍ਰਸਰਦਾਰਦਾਜੀ॥ ਰੰਨ ਸੋਹਣੀ ਕਈਨਾ ਮੂਲਛੱਡੇ ਅਤੇ ਬਾਪਦਾ ਮਾਲਉਜਾੜਦਾ ਜੀ॥ਫਿਰੇਗਸ਼ਤੀਆਂਮਗਰਖੁਵਾਰ ਹੁੰਦਾਭਾਵੇਂਪੁੱਤਹੋਵੇਸ਼ਾਹੂਕਾਰਦਾ ਜੀ॥ਜਿਵੇਂ ਸ਼ੇਰ ਫਿਰ ਪਿੱਛੇ ਖੇਤੀਆਂਦੇਨਹੀਂ ਆਪਨਾਕਦਰਸੰਭਾਰਦਾਜੀ॥ ਖਾਵੇਜੁੱਤੀਆਂ ਜਾਇਜੁੱਲਾਹਿਆਂ ਤੋਂ ਪਰ ਨਾਰਾਂਨੂੰ ਛੇੜਦਾਫ਼ਾ ਦਾਜੀ॥ਕਰੇ ਬਾਪਦਾਨਾਮੁਬਦਨਾਮਸਾਰੇਅਤੇ ਹਟਕਿਆਮੂਲਨਾ ਹਾਰਦਾ ਜੀ॥ ਕੋਈਅਸਲਅਸੀਲ ਦਿਲੀਲਚੰਗੀ ਦੌਲਤ ਮੁਫ਼ਤਦੀ ਵੇਖ ਰਿਝਾਰਦਾਜੀ ॥ ਰੱਖੇਲਾਜਜਹਾਨਮੇਂਮਾਪਿਆਂਦੀਕਾਜ ਆਪਨਾ ਆਪ ਸੰਵਾਰਦਾਜੀ ॥ ਪੁਤ੍ਰ ਬਹੁਤ ਮੰਦੇਬੇਟੀਕੋਈ ਮੰਦੀ ਬੜਾ ਫ਼ਰਕ ਹੋਵੇ ਨਰਨਾਰਦਾ ਜੀ॥ਪੁਤ੍ਰਧੀਸੱਭੇਪਜਾਰੇ ਮਾਪਿਆਂਨੂੰ ਫੁੱਲ ਫਲ ਜੈਸੇਗੁਲਜ਼ਾਰਦਾਜੀ॥ਗੁਨਾਂ ਔਗਨਾਂ ਥੀਂ ਨਹੀਂ ਕੋਈ ਖ਼ਾਲੀ ਫੁੱਲ ਨਾਲ ਹੋਏ ਗੁਲ ਖਾਰਦਾਜੀ॥ ਕਿਸ਼ਨ ਸਿੰਘ ਨਾ ਐਬ ਥੀਂ ਕੋਈ ਖ਼ਾਲੀ ਬਿਨਾਂਐਬਹਨਾਮ ਕਰਤਾਰ ਦਾ ਜੀ ॥੭ ॥

ਹੁਕਮ ਕਰਨਾ ਬਾਦਸ਼ਾਹ ਨੇ ਵਾਸਤੇ ਨੌਰੋਜ਼ ਦੇ

ਕੀਤਾ ਬਾਦਸ਼ਾਹ ਹੁੰਕਮ ਨੌਰੋਜ਼ ਹੋਵੇ ਪਾਓ ਫ਼ੀਲਾਂ ਤੇ ਲਾਲ ਅਮਾਰੀਆਂਨੂੰ ॥ ਕਰੋਖੈਰ ਖਰਾਇਤਾਂਆਜਜ਼ਾਂਨੂੰ ਕਰੇਰੱਦਜੋ ਆਫ਼ਤਾਂ ਸਾਰੀਆਂ ਨੂੰ ॥ ਹਾਥੀਲਏਸਵਾਰਮਹਾਵਤਾਂਨੇਘੋੜੇ

ਹੋਏ ਤਿਆਰਸਵਾਰੀਆਂ ਨੂੰ। ਰਥਬੱਘੀਆਂਪੀਨਸਾਂਪਾਲਕੀ
ਲੈਚੱਲੇਤੁਰਤਕਹਾਇਕਾਰੀਆਂ ਨੂੰ ॥ਢੋਲਾਂਨੌਬਤਾਂਤਾਸ਼ਿਆਂ
ਸ਼ੋਰ ਪਾਧਾ ਰੰਗਾ ਰੰਗ ਦੇਸਾਜਸਭਾਹੀਆਂਨੂੰ ॥ਕਈਤਾਇਫ਼ੇ
ਆਨਕੇ ਗਿਰਦਹੋਏ ਚੜ੍ਹੇਚਾਉਘਨੇਨੱਚਨਹਾਰੀਆਂਨੂੰ॥ਮਲੇ
ਅਤਰਅੰਬੀਰਸੁਹਾਗਨਾਂ ਨੇ ਅਤੇ ਕੱਪੜੇਖੂਬਕਵਾਰੀਆਂਨੂੰ॥
ਮਹਿਲੀਂਔਰਤਾਂਔਰਤਾਂਨਜ਼ਰਆਵਨਜਿਵੇਂਰੋਕੇਬਸਿਤਕਜਾ-
ਰੀਆਂਨੂੰ ॥ ਪਹਿਨ ਕੱਪੜੇਸਬਜ਼ ਸੁਫ਼ੈਦ ਸੂਹੇ ਉਤੇਲਾਇਕੇ
ਗੋਟਕਨਾਰੀਆਂਨੂੰ ॥ਮਿਰਚਮੋਰ ਚਿੜੀਬਾਗਲਏਕੋਈਇਕ
ਲੱਦੀਆਂਲਾਲ ਫੁਲਕਾਰੀਆਂ ਨੂੰ॥ਦੇਖਨਜਾਇਕੇਸ਼ੀਰੀਂਦੀ
ਸ਼ਕਲ ਤਾਈਂ ਅਤੇਕਹਿੰਦੀਆਂ ਸ਼ੁਕਰਗੁਜ਼ਾਰੀਆਂਨੂੰ॥ ਇੱਕ
ਦੇਨ ਬਾਰਕਾਂਸ਼ਗਨਪਾਵਨਬੈਠਨੱਵੇਲਕਹਾਨੀਆਂਸਾਰੀਆਂ
ਨੂੰ॥ਆਖਨਮਾਉਂਨੂੰਸ਼ਾਮਨਾਂ ਕਰੀਂ ਕੋਈ ਅਗੇ ਸਾਈਂਦੀਆਂ
ਵੇਖ ਦਾਤਾਰੀਆਂ ਨੂੰ ॥ ਹੁਣ ਧੀ ਹੋਈ ਫੇਰ ਪੁੱਤਹੋਸੀ ਫਲ
ਪੈਨ ਲੱਗੇ ਫੁਲਵਾਰੀਆਂ ਨੂੰ॥ ਧੂਮ ਧਾਮਹੋਈ ਬਿਸਤੇਬੋਲ
ਅੰਦਰ ਸਭਹੋਏ ਤਿਆਰ ਤਿਆਰੀਆਂ ਨੂੰ॥ ਲਈ ਹਾਜ਼ਰੀ
ਸ਼ਾਹਨੇ ਪਲਟਨਾਂਦੀਬਹੁਤਹੋਈਪੈਦਾਇਸ਼ ਬ ਜ਼ਾਰੀਆਂਨੂੰ।
ਤੋਪਾਂ ਸਲਕ ਤੋਂ ਆਨਮੈਦਾਨ ਮੱਲੇ ਅਤੇਚੋਵਦੀਚੋਟਦੀਵਾ-
ਰੀਆਂ ਨੂੰ॥ ਵੇਕੇਦੌਲਤਾਂਸਭਸਿਪਾਹਤਾਈਂ ਗਿਆਸ਼ਾਦਸ਼ਾਹ
ਖ਼ਾਸਅਦਾਰੀਆਂ ਨੂੰ ॥ ਰੋਸ਼ਨਰਾਤਨੂੰਬਹੁਤਚਰਾਗ਼ਹੋਏਅਤੇ
ਖੂਬਮਤਾਬੀਆਂਬਾਰੀਆਂ ਨੂੰ ॥ ਦੇਖ ਸ਼ੀਰੀਂਦਾ ਬਾਪਨੇ ਮੁੱਖ
ਸ਼ੀਰੀਂਦਿਲੋਂਸੁੱਟਿਆ ਬੇਕਰਾਰੀਆਂ ਨੂੰ॥ਕੀਤੇਵਾਰਨੇਮੋਹਰਾਂ

ਦੇਸੀਸ ਉਤੋਂ ਦਿੱਤੇ ਬੁੱਢੀਆਂ ਤੇ ਦੁਖਿਆਰੀਆਂ ਨੂੰ ॥ ਕ੍ਰਿਸ਼ਨ ਸਿੰਘ ਔਲਾਦ ਇਉਂ ਸਿਕਦਿਆਂ ਨੂੰ ਸੋਨਾ ਖ਼ਾਕ ਥੀ ਜਿਵੇਂ ਨਿਆਰੀਆਂ ਨੂੰ ॥੮॥

ਸਿਫ਼ਤ ਸ਼ੀਰਾਂ ਦੀ

ਬਾਰਾਂ ਵਰ੍ਹਿਆਂ ਦੀ ਹੋਈ ਜਵਾਨ ਸ਼ੀਰੀਂ ਮਿਠੀ ਬੋਲਦੀ ਸੁਖ਼ਨ ਜ਼ਬਾਨ ਵਿਚੋਂ॥ ਇੱਕ ਨਾਮ ਸ਼ੀਰੀਂ ਦੂਜਾ ਸੁਖ਼ਨ ਸ਼ੀਰੀ ਤੀਜਾ ਸਿੱਕਦੀ ਲਈ ਜਹਾਨ ਵਿਚੋਂ॥ ਮੁੱਖੋਂ ਹਸਦਿਆਂ ਕਿਥੇ ਦੇ ਫੁੱਲ ਕਿਰਦੇ ਝੜੇ ਮੋਤੀ ਆਬਦਾਰ ਬੁਸਤਾਨ ਵਿਚੋਂ ॥ ਇਕੇ ਅਪੱਛਰਾ ਇੰਦਰ ਅਖਾੜੇ ਦੀ ਇਕੇ ਮੇਮ ਸਾਹਿਬ ਇੰਗਲਿਸਤਾਨ ਵਿਚੋਂ ॥ ਹੁਸਨ ਸ਼ੀਰੀਂ ਦਾ ਅੰਤ ਹਿਸਾਬ ਨਹੀ ਸੀ ਇਕੇ ਪਰੀ ਆਈ ਪਰਸਤਾਨ ਵਿਚੋਂ ॥ ਸਿੰਗਲਦੀਪ ਦੇ ਦੇਸ ਦੀ ਪਦਮਨੀ ਸੀ ਇਕੇ ਹੂਰ ਬਹਿਸ਼ਤ ਜਨਾਨ ਵਿਚੋਂ ॥ ਸਿੱਖਨ ਕੋਇਲਾਂ ਬੁਲਬੁਲਾਂ ਤੂਤੀਆਂ ਭੀ ਮੋਰ ਕੁਮਰੀਆਂ ਲਫ਼ਜ਼ ਨਿਸ਼ਾਨ ਵਿਚੋਂ ॥ ਕੱਦ ਸਰੂ ਦੇ ਇਕੇ ਖਜੂਰ ਕੋਈ ਗੇਲੀ ਟੋਲਦੀ ਸੀ ਕੋਹਸਤਾਨ ਵਿਚੋਂ ॥ ਕਾਲੇ ਵਾਲ ਪਾਲੇ ਬੱਚੇ ਨਾਗਨੀ ਦੇ ਡੰਗਲ ਗਦਿਆਂ ਜਾਇ ਜਹਾਨ ਵਿਚੋਂ ॥ ਜ਼ੁਲਫ਼ਾਂ ਟੇਢੀਆਂ ਜਾਲ ਸ਼ਿਕਾਰੀਆਂ ਦੇ ਪੰਛੀ ਚੁਗਦੇ ਚੋਗ ਚੁਗਾਨ ਵਿਚੋਂ॥ ਮੱਥਾ ਦਿੱਦਸੀ ਚੌਧਵੀਂ ਰਾਤ ਵਾਲਾ ਚੋਰੀ ਲਿਆ ਚੁਰਾਇ ਅਸਮਾਨ ਵਿਚੋਂ॥ ਭਵਾਂ ਤ੍ਰਿਖੀਆਂ ਖ਼ਮ ਤਲਵਾਰ ਦਾ ਸੀ ਲਈ ਨਕਲ ਉਤਾਰ ਕਮਾਨ ਵਿਚੋਂ॥ ਨੱਕ ਅਲਫ਼ ਸਿੱਧਾ ਜਿਵੇਂ ਤੀਰ ਹੋਵੇ ਖੰਜਰ ਖਿੱਚ ਕੇ ਖੜੀ ਮੈਦਾਨ ਵਚੋਂ ॥ ਦੋ ਅੱਖੀਆਂ ਰੱਖੀਆਂ ਰਹਿਨ ਨਾਹੀਂ ਨਿਕਲ ਜਾਇ

ਸ਼ਮਸ਼ੇਰ ਮਦਾਨਵਿਚੋਂ ॥ ਜਿਧਰਕਰੇਨਿਗਾਹਫ਼ਨਾਹਾਂ ਲਾ
ਕਿਸ਼ਤੀ ਨੂਹਦੀ ਰੁੜ੍ਹੇ ਤੂਫ਼ਾਨ ਵਿਚੋਂ ॥ ਗੱਲ੍ਹਾਂਦੇਖਗੱਲਾਂਸਭੇ
ਭੁਲ ਜਾਵਨ ਸੇਉ ਕਾਬਲੀਅੰਬ ਮੁਲਤਾਨ ਵਿਚੋਂ ॥ ਲਬਾਂ
ਲਾਲ ਪੀਵਨ ਲਹ ਆਸ਼ਕਾਂਦਾ ਆਏਲਾਲਪਖਾਨਦੀਖਾਨ
ਵਿਚੋ ॥ ਦੰਦ ਦੇਖ ਆਨੰਦ ਹੋ ਜਾਨਸਾਰੇਮਾਲਾਮੋਤੀਆਂਦੀ
ਦੁਰਜਾਨ ਵਿਚੋਂ ॥ ਕੰਨ ਿਹਨੇ ਸੁਨੇ ਨਾ ਹੋਨ ਕੰਨੀ ਸਿੱਪ
ਜਾਨੀਏ ਜਾਨ ਪਛਾਨ ਵਿੱਚੋਂ ॥ ਗਰਦਨ ਕੂੰਜ ਸੁਰਾਹੀਦੀ
ਮਿਸਲ ਕਹੀਏ ਭਰੀ ਮਸਤ ਸ਼ਰਾਬ ਮੈਖ਼ਾਨਵਿਚੋਂ ॥ ਬਾਹਾਂ
ਕੂਲੀਆਂ ਹੋਲੀਆਂ ਰੰਗ ਗੋਰੇ ਰੂਲ ਮੁਨਸ਼ੀਆਂਦੀਜ਼ੁਜ਼ਦਾਨ
ਵਿਚੋਂ॥ਪੰਜੇ ਉਂਗਲੀ ਨਾਜ਼ਕਾਂ ਨਾਜ਼ ਭਰੀਆਂ ਦੱਸਦੇਂਦੀਆਂ
ਹਰਫ ਕੁਰਾਨਵਿਚੋਂ॥ਛਾਤੀਸਾਫ਼ਐਸਾਫ਼ ਮੁਆਫ਼ਕੀਜੇ ਲਾਫ਼ਾ
ਬੋਲਨਾਨਹੀਂਜ਼ਬਾਨਵਿਚੋਂ ॥ ਭਖ਼ਭੀਸੀਨਦੀਬਖਤਬੁਲੰਦ
ਵਾਲੀ ਲਿਖੀ ਰੇਖ ਦੀਮੇਖਮਕਾਨਵਿ ॥ ਪਿਸਤਾਂਗੋਲਅ-
ਭੋਲ ਮਰਜਾਨ ਆਸ਼ਕ ਖੇਨੂੰ ਖੇਡਦੇ ਇਸ਼ਕ ਮੈਦਾਨ ਵਿਚੋਂ॥
ਨਾਫ਼ ਹਰਨ ਦੀ ਨਾਫ਼ਦਾ ਜਾਨ ਨਾਫ਼ਾ ਮੁਸ਼ਕ ਭਾਰ ਲੱਦੇ
ਖ਼ੁਤਨਾਨ ਵਿਚੋਂ ॥ ਲੱਕ ਪੱਤਲਾ ਚਿੱਤ੍ਰੇ ਸੇਰ ਜੇਹਾ ਦੇਖਜਾਨ
ਜਾਵੇਇਨਸਾਨਵਿਚੋਂ॥ ਲੱਗੇਅੱਗਫਰਿਸ਼ਤਿਆਂਨੂੰਰੀਆਂਨੂੰਪੰ-
ਡੀ ਡਿਗਦੇਦੇਖਅਸਮਾਨਵਿਚੋਂ॥ਅਕਲਵਾਲਿਆਂਦੀਅਕਲ
ਦੂਰ ਹੋਵੇ ਵਹਿਸ਼ੀ ਹੋਂਵਦੇ ਦੇਖ ਜ਼ਮਾਨ ਵਿਚੋਂ ॥ ਸਾਦੇਹਾਰ
ਸ਼ਿੰਗਾਰਭਿਆਂਰਕਰਕੇ ਮਾਰਜਾਏ ਤਲਵਾਰ ਮਧਾਨਵਿਚੋਂ॥
ਜਾਦੂਹੁਸਨਦਾਪਾਏਕੇਕੈਦਕਰਦੀਲੈਂਦੀਚਿੱਤਚੁਰਾਏਗੁਮਾਨ

ਵਿਚੋਂ ॥ ਪੱਟਪੱਟਦੇ ਜਿਵੇਂਬਾਲੀਨਤਕੀਏਰਖੇਆਸੁਕਾਂਸੀਸ ਸਾਮਾਨ ਵਿਚੋਂ ॥ ਅੱਗੇ ਸੁਰਮਦੀ ਬਾਤਹੈ ਸੁਰਮਕਰਤੂੰਗੱਲ ਜਾਣੀਏਰਾਜ਼ਬਿਆਨਵਿਚੋਂਕੋਈਸਿੱਖਿਆਸੋਹਰਮਦਾਰੀਆਂ ਦਾਜਿਵੇਦੌੜਦਾ ਨਾਗ ਦੁਕਾਨਵਿਚੋਂ॥ਇਸੁਕਹੁਸਨਦਾਪੰਥ ਨਿਆਰੜਾਈਕਰੇਵੇਖਹਿੰਦੂਮੁਸਲਮਾਨਵਿਚੋਂ॥ਸਿਫ਼ਤਉਨ੍ਹਾਂ ਦੀਕਰੇਜਹਾਨਸਾਰਾ ਸਾਬਤ ਨਿੱਕਲੇਸਿਦਕਈਮਾਨਵਿਚੋਂ ॥ ਸਿਦਕਾਂਵਾਲਿਆਂਦੇਬੇੜੇਪਾਰਹੋਵਨ ਸੁਣਿਆਹੋਸੀਆਸੁਖਨ ਜ਼ੁਬਾਨ ਵਿਚੋਂ । ਕਿਸਨ ਸਿੰਘ ਸਭ ਸਿਫ਼ਤ ਹੈ ਸਾਬਤੀ ਦੀ ਪਿਆਰਾ ਪਰੇਮ ਤੇ ਗੁਰੂ ਗਿਆਨ ਵਿ ੋਂ ॥ ੯ ॥

ਬਾਜ਼ੀ ਖੇਲਨੀ ਸੀਰੀਂ ਦੀ ਨਾਲ ਸਹੇਲੀਆਂ ਦੇ ਰਲ ਖੇਡਦੀ ਨਾਲ ਸਹੇਲੀਆਦੇਸੀਰੀਂਆਪਨੇਵਿੱਚਮਹੱਲ ਸਾਈ ॥ ਕਈ ਗੋਲੀਆਂ ਬਾਂਦੀਆਂ ਗਿਰਦ ਆਈਆਂਜੁਦਾ ਹੋਣ ਨਾਹੀਂ ਇਕਪੱਲਸਾਈਂ ॥ ਹੋਰ ਸੁਹਿਰਬੀਂਲੜਕੀਆਂ ਬਹੁਤਆਵਨ ਪਾਸਸੀਰੀਂਦੇਖੇਡਨੇਚੱਲਸਾਈ ।ਨਾਲੇਖੇਡਨਾ ਤੇ ਨਾਲੇਖਾਵਨਾਸੀ ਦੋਹਾਂਗੱਲਾਂਦੇਵਿੱਚਸਵੱਲਸਾਈਂ॥ ਇਕ ਵਿਆਹੀਆਂ ਤੇ ਇਕ ਕੁਵਾਰੀਆਂ ਸਨਇੱਕਸੁਧੀਆਂਤੇਨਿਰ-ਮੱਲਸਾਈਂ ॥ ਇੱਕਬਡੇਪਖੰਡਉਸਟੰਡਜਾਨਨਮਕਰਠਕਰ ਤੇ ਅੱਲ ਵਲੱਲ ਸਾਈਂ ॥ ਇਕ ਭੋਲੀਆਂ ਭਾਲੀਆਂ ਸਾਧ ਮੂਰਤ ਮੂੰਹੋਂ ਆਖ ਨਾਜਾਨਦੀਆਂ ਗੱਲਸਾਈਂ॥ ਲਾਕੇਹਾਰ ਸਿੰਗਾਰ ਬਹਾਰ ਸੇਤੀ ਕੰਨੀ ਫੁੱਲ ਝੋਲੀ ਵਿਚ ਫਲਸਾਈਂ॥ ਖੇਡਨਮਾਰਭੜਥੂਵਿੱਚਮਦਰਾਂਦੇ ਇੱਕਵਾਰਪੈਜਾਏਥਰਥੱਲ

ਸਾਈਂ ॥ ਖਿਦੋ ਖੇਡਦੀ ਕਿਸੇ ਦੇ ਹੱਥ ਥੱਕਨ ਕੋਈ ਗੁੱਠਨੂੰ ਬੈਠਦੀ ਮੱਲ ਸਾਈਂ॥ਕੋਈ ਆਖਦੀਚੱਲਨੀ ਵੱਲਝੇੜੀਵੇਹ ਖੇਡਾਂਗੇ ਆਨਕੇ ਕੱਲ ਸਾਈਂ ॥ ਕੋਈਆਖਦੀਬੈਠਨੀ ਏਠ ਬੌਰੀ ਮਤ ਕਰ ਪਈ ਕੱਲ ਕੱਲ ਸਾਈਂ ॥ ਕੋਈ ਲਾਹਿ ਕੇ ਕੱਪੜਾ ਸਿਰੇ ਵਾਲਾ ਨੰਗੀ ਹੋਇ ਦਖਾਂਵਦੀ ਛੱਲਸਾਈਂ ॥ ਕੋਈ ਆਖਦੀ ਆਨਕੇ ਪਕੜ ਪੱਖਾ ਅਤੇ ਬੈਠ ਕੇ ਸੀਰੀਂਨੂੰ ਝੱਲ ਸਾਈਂ ॥ ਕੋਈ ਆਖਦੀ ਬੱਸਕਰ ਝੱਲੀਏਨੀਤੈਨੂੰਵੱਗ ਗਿਆ ਕੋਈਝੱਲ ਸਾਈਂ ॥ ਕੋਈ ਮੱਝਬਨੇ ਕੋਈਹੀਰਰਾਂਝ॥ ਰੂਰੀਕੁੱਟਲੈ ਜਾਂਵਦੀ ਝੱਲ ਸਾਈਂ ॥ ਸਾਂਗਲਾਂਦੀਆਂਤੇਮੁਸ-ਕਾਂਦੀਆਂ ਸਨ ਪੌਨ ਹੱਸਦਿਆਂਪੇਟ ਮੇਂ ਵੱਲ ਸਾਈਂ॥ਇੱਕ ਨੱਕ ਝੜਾਇਕੇ ਕਰਨ ਗੱਲਾਂ ਰੱਖ ਉਂਗਲੀ ਨੂੰ ਉਤੇ ਗੱਲ੍ਹ ਸਾਈਂ॥ ਇੱਕ ਮਾਰ ਪਥੱਲਡੂ ਬੈਠਜਾਵਨਅਤੇਕਹਿੰਦੀਆਂ ਜੀਆਨ ਹੱਲ ਸਾਈਂ ॥ ਇੱਕਜੱਟਬਨੇਇੱਕ ਬਨੇਜੱਟੀ ਇੱਕ ਬੈਲ ਬਨ ਵਾਂਹਦੀਆਂਹੱਲ ਸਾਈਂ ॥ ਇੱਕ ਮਾਰਕੇਬੋਲੀਆਂ ਗੋਲੀਆਂਨੂੰ ਵਾਂਗਗੋਲੀਆਂ ਜਾਂਦੀਆਂ ਵੱਲਸਾਈਂ॥ਇੱਕਵੇਨ ਭਾਨੇ ਪੱਈਆਂ ਕਰਨਨਖ਼ਰੇ ਇੱਕਜਾਂਦੀਆਂ ਹਨਿਆਂਝੱਲ ਸਾਈ ।ਇਕ ਕਹਿੰਦੀਆਂ ਰਹਿੰਦੀਆਂ ਨਿੱਜ ਏਥੇ ਗਈਆਂ ਨਾਲ ਪਲੂਤਿਆਂ ਬੱਲ ਸਾਈਂ॥ਕੋਈ ਘੋੜਾਤੇ ਕੋਈਅਸਵਾਰ ਹੋਏ ਮਾਰ ਅੱਡੀਆਂ ਪਾਨਭੂਚੱਲ ਸਾਈਂ ॥ ਚੀਰਵਹੁਟੀਆਂ ਵਾਂਗ ਹੋਜਾਨ ਜਮਾ ਜਿਵੇਂ ਹੋਨ ਸੁਲਤਾਨਾਂਦੇ ਵੱਲ ਸਾਈਂ॥ ਕੋਈ ਆਖਦੀ ਚਲੋ ਹੁਨਬੱਸਕਰੋਫੇਰਆਵਾਂਗੀਆਂਸਾਰੀਆਂ

ਰੱਲ ਸਾਈਂ ॥ ਕੋਈ ਆਖਦੀ ਅਸਾਂਦੇ ਭਾਗਵੰਗੇ ਕੀਤਾਰੱਬ
ਨੇ ਖੜਾ ਸਵੱਲ ਸਾਈਂ॥ਸੀਰੀਂ ਬਖ਼ਸਸ ਕਟੇ ਸਹੇਲੀਆਂਨੂੰ
ਸਾਰੇ ਹੋਇ ਰਹੀ ਭਲਭੱਲ ਸਾਈਂ॥ਤ੍ਰੈਸੈਸੱਠਸਹੇਲੀਆਂਵਿੱਚ
ਸੋਹੇ ਜਿਵੇਂ ਤਾਰਿਆਂ ਚੰਦ ਸੱਬਲ ਸਾਈਂ ॥ ਜੋਬਨ ਸੀਰੀਂ
ਦਾ ਦੇਖਕੇ ਆਕਲਾਂ ਦੀ ਉਡ ਜਾਂਵਦੀ ਹੋਸ਼ ਅੱਕਲਸਾਈਂ॥
ਸੂਰਤ ਪਰੀ ਤੇ ਸਿਫ਼ਤ ਫ਼ਰਿਸ਼ਤਿਆਂ ਦੀ ਆਸ਼ਕ ਹੋਂਵਦੇ
ਦੇਖਕੇ ਔਲ ਸਾਈਂ ॥ ਸੱਈਆਂ ਨਾਲ ਖੇਡੇ ਕਰੇ ਚੋਜ ਬਾਂਕੇ
ਕੋਈ ਗ਼ਮ ਨਹੀਂਸੀ ਇਕ ਪੱਲ ਸਾਈਂ ॥ ਕੋਈ ਚੋਰ ਬਨੇ
ਠਾਨੇਦਾਰਕੋਈ ਮਾਰਕੋਟੜੇ ਲਾਂਹਦੀਆਂ ਖੱਲਸਾਈਂ ॥ ਕੋਈ
ਦੌੜਚੜੇਪੌੜਸਾਂਗਉਤੇਜਿਵੇਂ ਚੜ੍ਹੇ ਦਰਖ਼ਤ ਤੇ ਵੱਲ ਸਾਈਂ॥
ਕੋਈ ਬਨੇ ਸੱਸੀ ਕੋਈ ਬਨੇ ਪੁੰਨੂੰਅਤੇ ਵੈਨਪਾਏ ਵਿੱਚ ਥੱਲ
ਸਾਈਂ ॥ ਕੋਈਆਖਦੀ ਸਭਜਹਾਨਕੂੜਾ ਇੱਕੋ ਰੱਬਦਾ ਨਾਮ
ਅਟੱਲ ਸਾਈਂ ॥ ਕੋਈ ਹੋਇ ਨੰਗੀ ਸਿਰ ਪੈਰ ਤਾਈਂ ਬੈਠ
ਜਾਂਵਦੀ ਹੋਇ ਅਚੱਲਸਾਈਂ ॥ਕੋਈਆਖਦੀ ਆਓਨੀਸ਼ਰਮ
ਕਰੋਕਿਹਾਘੱਤਿਆਤੁਸਾਂਖਲੱਲਸਾਈਂ ॥ਕੋਈਆਖਦੀ ਸੀਰੀਂ
ਹੈ ਜਾਨ ਮੇਰੀ ਜੈਂਦੇਨਾਲ ਹੈਸਭਸੁਖ਼ਲਸਾਈਂ ॥ ਰੱਬਆਨ
ਸਬਬ ਬਨਾਂਵਦਾਈ ਜੱਭੋਹੋਇਜਾਂਦੀ ਮੁਸ਼ਕਲਹੱਲਸਾਈਂ॥
ਕੋਈ ਕੰਮਲੀ ਪਹਿਨ ਫ਼ਕੀਰ ਹੋਵੇ ਕਰੇ ਕਮਲਿਆਂ ਵਾਂਗ
ਕਮੱਲ ਸਾਈਂ ॥ ਸੀਰੀਂਸੱਦ ਸੱਈਆਂਦਿਨੇਂਖੇਡਦੀਸੀਰੋਤੀ
ਦੇਂਵਦੀ ਘਰਾਂ ਨੂੰ ਘੱਲ ਸਾਈਂ ॥ ਮਾਉਂਬਾਪਸਭਦੇਖਕੇਹੋਨ
ਰਾਜ਼ੀ ਜਿਵੇਂ ਮੱਛੀਆਂ ਦੇਖਕੇ ਜੱਲਸਾਈਂ॥ਕਿਸ਼ਨਸਿੰਘਇਕੋ

ਧੀਮਾਪਿਆਂਦੀ ਬਿਨਾਂਵੇਖਿਆਂਜਾਂਵਦੇ ਜੱਲਸਾਈਂ ॥ ੧੦ ॥

ਵਿਆਹ ਕਰਨਾ ਗੁਡੀ ਗੁਡੇ ਦਾ ਸੀਰੀਂ ਨੇ

ਇੱਕਰੋਜ਼ਜਾਂਸੀਰੀਂਦੇਮਹਿਲਅੰਦਰ ਹੋਈਆਂਸੱਭਇਕਠੀਆਂ ਆਨ ਸੱਈਆਂ ॥ ਵੇਖਦੇਖਕੇ ਹੋਨਨਿਹਾਲਪੱਈਆਂਸੱਭਜਾਨ ਜਹਾਨਘੁਮਾਨ ਸੱਈਆਂ॥ ਗੁਡੀਗੁਡੇਦਾ ਅੱਜਵਿਆਹਕਰੀਏ ਏਹ ਰਲਕੇ ਮਤਾ ਪਕਾਨ ਸੱਈਆਂ ॥ ਹੋਯਾ ਹੁਕਮਤਾਂਸੱਭ ਤਿਆਰਹੋਈਆਂ ਇੱਕ ਦੂਈਨੂੰ ਸੱਦਲਿਆਨਸੱਈਆਂ॥ ਬੇਟੀ ਇੱਕਵਜ਼ੀਰਦੀਨਾਮਸਿਫ਼ਤੋਰ ਗੁਡੀਓਸਦੀ ਚਾਬਨਾਨਸੱਈਆਂ ॥ ਗੁਡਾਸੀਰੀਂ ਦਾ ਭਾ ਬਨਾਇਓ ਨੇ ਅਤੇ ਤੁਰਤ ਹੀ ਕਾਜ ਰਚਾਨਸੱਈਆਂ॥ਨੌਕਰ ਭੇਜਨਕੇ ਸਹਿਰ ਥੀਂ ਨਾਲ ਜਲਦੀ ਲਾਗੀ ਵਿਆਹ ਦੇ ਚਾ ਸਦਾਨ ਸੱਈਆਂ॥ਹੋਰਘਲਿਆਆਖ ਹਲਵਾਈਆਂਨੂੰ ਮਿਠਿਆਈਆਂ ਖ਼ੂਬ ਪਕਾਨ ਸੱਈਆਂ ॥ ਆਤਸ਼ਬਾਜ਼ਾਂ ਨੂੰ ਸੱਦਕੇ ਹੁਕਮ ਕੀਤਾਆਤਸ਼ਬਾਜ਼ੀਆਂ ਆਨ ਚਲਾਨ ਸੱਈਆਂ ॥ ਸਦ ਔਰਤਾਂ ਮੇਲ ਮਿਲਾਪ ਕੀਤਾਅਤੇ ਨਿਉਂਦਰਾ ਖ਼ੂਬ ਪਵਾਨ ਸੱਈਆਂ ॥ ਪਾਲੋ ਪਾਲ ਬੈਠਾਲਕੇ ਲੜਕੀਆਂ ਨੂੰ ਲੋਟਾ ਪਕੜ ਕੇ ਹੱਥਧੁਵਾਨ ਸੱਈਆਂ ॥ ਦੇਕੇ ਥਾਲੀਆਂ ਥਾਲੀਆਂ ਕੁੜੀਆਂਨੂੰ ਖਾਣੇ ਖ਼ੂਬ ਅਜੂਬ ਖਵਾਨ ਸੱਈਆਂ ॥ ਚਾਵਲ ਸਬਜ਼ ਸੁਫ਼ੈਦ ਲਾ ਜ਼ਰਦੇਅਤੇਹੋਰਸਬ ਦੇਗ ਦਵਾਨ ਸੱਈਆਂ ॥ ਬਾਸਮਤੀ ਕਸਮੀਰ ਦੇ ਧਰਨ ਚਾਵਲ ਉਤੇ ਖੰਡ ਤੇ ਘਿਉ ਘਤਾਨ ਸੱਈਆਂ॥ਬਰਫ਼ੀਬੂੰਦੀ ਜਲੇਬੀਆਂ ਸ਼ਕਰਪਾਰੇ ਪੇੜੇ ਦੁਧ ਦੇ ਨਾਲ ਧਰਾਨਸੱਈਆਂ॥

ਕਿਤੇਸੇਵੀਆਂਫੇਨੀਆਂਖੀਰਭਰੀਆਂਲੱਡੂਵੜੇਅਚਾਰਟਿਕਾਨ ਸੱਈਆਂ ॥ ਹੋਰ ਮੱਠੀਆਂ ਲੁੱਚੀਆਂ ਪੂੜੀਆਂਭੀਕਈਕਿਸਮ ਦੇ ਦੇਨ ਪਕਵਾਨ ਸੱਈਆਂ॥ਛੋਲੇਅਤੇਪਕੋੜੀਆਂਸਾਗਭਾਜੀ ਅਤੇ ਪਾਪੜਾਂ ਖ਼ੁਬਝੁਨਾਨਸੱਈਆਂ ॥ ਗੋਸਤਖ਼ੁਬਮਸਾਲਿਆਂ ਦਾਰ ਭੁੰਨੇ ਅਤੇ ਨਾਲ ਕਬਾਬ ਕਰਾਨ ਸੱਈਆਂ ॥ ਹਲਵਾ ਨਰਮ ਤੇ ਗਰਮ ਬਾਦਾਮਗਿਰੀਆਂਸੀਰੀਂਦਾਰਮੇਵੇਮੁਖਪਾਨ ਸੱਈਆਂ ॥ ਵਰਕ ਚਾਂਦੀਦੇ ਲਾਇਮਿਠਾਈਆਂ ਨੂੰਹਰਇੱਕ ਭਾਂਈਂ ਵਰਤਾਨ ਸੱਈਆਂ॥ ਰੱਖ ਅੰਦਰੱਸੇ ਗੁਲਬਹਿਸ਼ਤ ਸ਼ੀਰੀਂ ਰੰਙਾ ਰੰਗਦੀ ਵਸਤ ਲਿਆਨ ਸੱਈਆਂ ॥ਖਾ ਪੀਕੇ ਜਦੋਂ ਆਜ਼ਾਦ ਹੋਈਆਂ ਫੇਰ ਬੈਠ ਮਹੱਲਤੇਗਾਨਸੱਈਆਂ॥ ਗੀਤ ਗਾਂਦੀਆਂ ਨਾਲ ਪਿਆਰ ਸੋਹਿਨੇਗੋਧਾਪੰਛੀਆਂਮਾਰ ਗਿਰਾਨ ਸੱਈਆਂ॥ਇੱਕਗਾਲੀਆਂ ਸਿਠਨੀਆਂਦੇਨਪਈਆਂ ਇੱਕਸਬਦ ਸਲੋਕ ਸੁਨਾਨ ਸੱਈਆਂ।ਇੱਕਦੋਹਰੇਸੋਰਠੇਛੰਦ ਬੋਲਨ ਬਾਰਾਂਮਾਹਸਿਹਰਫੀਆਂਤਾਨਸੱਈਆਂ॥ਇੱਕਘੋੜੀਆਂ ਗਾਉਨ ਨਿਹਾਲ ਹੋਈਆਂ ਇੱਕ ਹੀਰ ਰਾਂਝਾ ਪੇਈਆਂਗਾਨ ਸੱਈਆਂ॥ਇੱਕ ਹਸਦੀਆਂ ਹਸਦੀਆਂਹੋਨਫਾਵਾਲੇ ਕੱਪੜਾ ਮੂੰਹ ਮੁਸਕਾਨਸੱਈਆਂ ॥ ਇਕ ਹੱਸਕੇ ਹੋਇ ਨਲੋਟਜਾਵਨ ਲੋਟ ਲੋਟ ਕੇ ਬਹੁਤ ਲਟਾਨ ਸੱਈਆਂ। ਇਕ ਨਸਦੀਆਂ ਫਿਰਨ ਮਹੱਲਅੰਦਰਵਿੱਚਬਾਰੀਆਂਝਾਤੀਆਂਪਾਨਸੱਈਆਂ॥ ਇੱਕ ਲਾਹਿਕੇ ਕੱਪੜਾ ਕਰਨ ਸਿੱਧਾ ਛਾਤੀ ਆਪਨੀ ਸਾਫ਼ ਵਿਖਾਨ ਸੱਈਆਂ॥ ਇਕ ਕਹਿੰਦੀਆਂ ਰਾਵਲਾ ਜੋਗੀਆਵੇ

ਇੱਕ ਢੋਲ ਦਾ ਢੋਲ ਵਜਾਨ ਸਈਆਂ ॥ ਜੋੜ ਬੰਨ੍ਹ ਵਜ਼ੀਰ ਦੇ ਘਰੀਂ ਜਾਇ ਗੁੱਡੀ ਗੁੱਡੇ ਨੂੰ ਚਾ ਪ੍ਹਨਾਨ ਸੱਈਆਂ ॥ ਵੱਜਨ ਤੂਤੀਆਂ ਨੌਬਤਾਂ ਘੁਰਨ ਵਾ` ਭੇਰਾਂ ਰਬਾਬਾਂ ਦੇ ਦੀਆਂ ਤਾਨ ਸੱਈਆਂ ॥ ਲੈਕੇ ਦਾਜ ਦਹੇਜ ਸਾਮਾਨ ਸਾਰਾ ਘਰ ਸ਼ੀਰੀਂ ਦੇ ਬੈਠੀਆਂ ਆਨ ਸਈਆਂ ॥ ਗੁੱਡੀ ਪਾਇ ਡੋਲੀ ਵਿੱਚ ਆਂਦੀਓਨੇ ਫੇਰ ਛੱਡਕੇ ਘਰਾਂ ਨੂੰ ਜਾਨ ਸੱਈਆਂ ॥ ਸਦਾ ਰੋਜ਼ ਏਹੋ ਹਮਜੋਲੀਆਂ ਦੇ ਰਲ ਮਿਲ ਕੇ ਦਿਲ ਪਰਚਾਨ ਸੱਈਆਂ ॥ ਸ਼ੀਰੀਂ ਨਾਲ ਪਿਉ ਖਿਚੜੀ ਹੋਇ ਰਹੀਆਂ ਹੋਕੇ ਮਿੱਠੀਆਂ ਦੋਲੜਾਂ ਖਾਨ ਸੱਈਆਂ ॥ ਅੱਗੇ ਗੁੱਡੀ ਤੇ ਗੁੱਡੇ ਦਾ ਵਿਆਹ ਹੋਯਾ ਹੁਨ ਸ਼ੀਰੀਂ ਨੂੰ ਵੇਖ ਵਿਆਹਨ ਸੱਈਆਂ ॥ ਕਿਸ਼ਨ ਸਿੰਘ ਹੈ ਸਭ ਨੂੰ ਹਾਨ ਪਿਆਰੇ ਹਾਨ ਜਾਨ ਮਿਲਾਂਦੀਆਂ ਹਾਨ ਸੱਈਆਂ ॥ ੧੧ ॥

ਵਿਆਹ ਹੋਨਾ ਸ਼ੀਰੀਂ ਦਾ ਨਾਲ ਖ਼ਿਸਰੋ ਦੇ

ਕਿਸੇ ਸ਼ਹਿਰ ਦਾ ਕੋਈ ਸੁਲਤਾਨ ਆਹਾ ਖਿਸਰੋ ਪੁਤ੍ਰ ਉਸ ਦਾ ਸੁਨ ਪਾਇਓਨੇ ॥ ਓਹਦੇ ਨਾਲ ਕਰ ਸ਼ੀਰੀਂ ਦਾ ਸਾਕ ਨਾਤਾ ਜੋੜ ਬੰਨ੍ਹਕੇ ਤੁਰਤ ਮਦਾਇਓ ਨੇ ॥ ਸੱਭੋ ਆਪਨੀ ਰਸਮ ਰਸੂਮ ਕਰਕੇ ਕਾਜ਼ੀ ਸੱਦ ਨਕਾਹ ਪੜ੍ਹਾਇਓ ਨੇ ॥ ਧੂਮਧਾਮ ਹੋਈ ਬਹੁਤ ਸ਼ਹਿਰ ਅੰਦਰ ਧਨ ਮਾਲ ਭੀ ਬਹੁਤ ਲਗਾਇਓ ਨੇ ॥ ਗਹਿਨੇ ਕੱਪੜੇ ਸ਼ੀਰੀਂ ਨੂੰ ਬਹੁਤ ਪਾਏ ਖੂਬ ਹਾਰ ਸ਼ਿੰਗਾਰ ਲਗਾਇਓਨੇ ॥ ਹਾਥੀ ਮਸਤ ਸੰਧੂਰ ਮੈਦਾਨ ਜਿਵੇਂ ਤਿਵੇਂ ਸ਼ੀਰੀਂ ਨੂੰ ਕਢ ਵਿਖਾਇਓਨੇ ॥ ਲਾਲ ਕਪੜੇ ਪਹਿਨਕੇ ਬਣੀ ਵੌਹਟੀ ਆਫ਼ਤਾਬ ਦੋਪਹਿਰ ਚੜ੍ਹਾਇਓਨੇ ॥ ਸੀਸ ਪੱਟੀਆਂ ਗੁੰਦਕੇ

ਜ਼ੁਲਫ਼ ਕੀਤੀਗਿਰਦੇ ਚੰਦ ਦੇ ਅਬਰ ਬਨਾਇਓ ਨੇ॥ ਗਈ ਰਾਤ ਪਰਭਾਤ ਨੂਰਲਸਭਨਾਂ ਖ਼ਿਸਰੋਸਾਹਨੂੰਵਿਦਾਕਰਾਇਓ ਨੇ॥ ਸੀਰੀਂ ਪਾਇ ਡੋਲੀਤੋਰੀ ਮਾਪਿਆਂਨੇ ਰੋਇ ਰੋਇਕੇ ਨੀਰ ਵਹਾਇਓਨੇ॥ਆਖਨ ਧੀਆਂ ਬਿਗਾਨੜਾਮਾਲਾਲੋਕੋ ਏਹਨਾਂ ਨਾਲ ਕੀਮੋਹਲਗਾਇਓਨੇ॥ਹਾਥੀਘੋੜੇਦਿੱਤੇਊਠ ਨਾਲਸੀਰੀਂ ਹੋਰ ਬਹੁਤ ਅਸਬਾਬਦਵਾਇਓਨੇ॥ ਕਈਗੋਲੀਆਂਬਾਂਦੀਆਂ ਨਫ਼ਰ ਬੰਦੇ ਹੋਰਦਾਜ਼ ਦਹੇਜ਼ ਦਵਾਇਓਨੇ॥ ਫ਼ੌਜਾਂਲਸਕਰਾਂ ਨਾਲ਼ ਕਮਾਲ ਕਰਕੇ ਚਾਲ ਚਾਲ ਜਮਾਲ ਦਿਖਾਇਓਨੇ॥ ਦੈਂਟੀ ਅਤੇਜਵਾਈਨੂੰ ਤੋਰਕੇ ਜੀ ਘਰਆਪਨਾਆਨਸੁਹਾਇਓ ਨੇ॥ ਸਬਰ ਚੁੱਪ ਕਰਕੇ ਬੈਠ ਰਹੇ ਸੱਭੇ ਅਤੇ ਰੱਬ ਦਾ ਸੁਕਰ ਬਜਾਇਓਨੇ॥ਲੈਕੇਸੀਰੀਂਨੂੰਚਲੇਜਾਂਸਾਹਿ ਹੋਰੀ ਪੈਂਡਾ ਰਾਹ ਦਾ ਝੱਟ ਮੁਕਾਇਓਨੇ॥ਪਹੁਤੇ ਜਾਇਕੇਆਪਨੇਸਹਿਰਅੰਦਰ ਲੋਕਅੱਗਿਓਂਲੈਨ ਨੂੰ ਆਇਓ ਨੇ॥ ਦੇਵਨ ਸੱਭ ਮੁਬਾਰਕਾਂ ਸਾਦਮਾਨੀ ਬਡੇ ਸਾਜ ਆਵਾਜ਼ਬਜ ਇਓਨੇ॥ ਤੋਪਾਂਛੁੱਟਨਤੇ ਖੜੀ ਸਿਪਾਹ ਗਿਰਦੇ ਬਡੇ ਮਾਲਤੇ ਮੁਲਕ ਲੁਟਾਇਓਨੇ॥ ਸੀਰੀਂ ਰੱਥਾਂ ਤੇ ਚਾ ਲੈਗਏ ਘਰ ਨੂੰ ਮੋਤੀ ਸੀਸ ਤੋਂ ਚਾਇ ਘੁਮਾਇਓਨੇ॥ ਦੇਖਨਵਾਲਿਆਂਨੂੰ ਕੋਈਚੰਦਚੜ੍ਹਿਆ ਸੀਰੀਂ ਗਿਰਦ ਪਰਵਾਰ ਬਠਾਇਓਨੇ॥ ਸੱਸ ਦੇਖਕੇ ਇੱਕ ਤੋਂਚਾਰ ਹੋਈਬਲਿਹਾਰ ਬਲਿਹਾਰ ਬੁਲਾਇਓ ਨੇ॥ ਕਿਸਨਸਿੰਘ ਜੋ ਦੇਖਦਾ ਦੰਗ ਰਹਿੰਦਾ ਐਸਾਖੂਬਸਾਮਾਨਸੁਹਾਇ ਓਨੇ॥੧੨॥

ਸ਼ੀਰੀਂ ਦੇ ਦੇਖਨ ਵਾਸਤੇ ਸ਼ਹਿਰ ਥੀਂ ਔਰਤਾਂ ਆਈਆਂ

ਆਈਆਂਵਹੁਟੜੀਵੇਖਣੇਸਹਿਰਵਿੱਚੋਂਬਾਲਬੁਢੀਆਂਨੱਢੀਆਂ ਨੱਸ ਵਾਰੀ॥ ਦੇਖ ਵੇਖ ਜਮਾਲ ਨਿਹਾਲ ਹੋਵਨ ਵਾਹ ਵਾਹ ਆਖਨਹੱਸਹੱਸਵਾਰੀ॥ਇਕਕਹਿਨਏਹਪਦਮਨੀਚਿਤਰਨੀਂ ਹੈ ਪਵੇ ਹੁਸਨ ਏਹਦਾ ਲੱਸ ਲੱਸ ਵਾਰੀ॥ ਇੱਕ ਕਹਿਨਏਹ ਹੂਰ ਤੇਪਰੀ ਕੋਈ ਪਵੇ ਬਿੱਜਲੀ ਲਿਸਕਿਆਂ ਵੱਸ ਵਾਰੀ॥ ਜੇਹੜੀਵੇਖਦੀ ਵੇਖਦੀਰਹਿਜਾਂਦੀ ਹੋਇਆਹੁਸਨਦਾਬਹੁਤ ਹੀ ਜੱਸਵਾਰੀ॥ ਕੋਈਪੱਛਿਰਾਂਇੰਦਰਅਖਾਰੜੇਦੀ ਦੇਖਸਰਮ ਖਾਵਨ ਸੂਰ ਸੱਸ ਵਾਰੀ ॥ਗਿਆਦਿਨ ਤੇ ਰਾਤਅੰਧੇਰ ਪਾਧਾ ਪਈ ਚਾਨਣੇਦੇ ਸਿਰ ਭੱਸਵਾਰੀ॥ ਆਨਗੋਲੀਆਂਬਾਦੀਆਂ ਗਿਰਦਹੋਈਆਂ ਸੋਹਣੀ ਸੇਜ ਫੁਲਾਂ ਵਾਲੀ ਕੱਸਵਾਰੀ॥ਜਾਹ ਮਾਨ ਸੋਹਾਗ ਨੀ ਭਾਗ ਭਰੀਏ ਕਹਿੰਦੀਆ ਨਨਾਨ ਤੇ ਸੱਸ ਵਾਰੀ॥ ਰਹਂਜੀਂ ਦੀਮਾਨਜਵਾਨੀਆਂਨੀਨਾਲਪੀਆਦੇਸਾਦ ਹੋ ਹੱਸ ਵਾਰੀ॥ ਕਿਹਾ ਸੀਰੀਂਨੇਕਰੇਨਾ ਜ਼ੋਰ ਐਡਾ ਕਾਹਨੂੰ ਪਾਇ ਛੱਡੀ ਖਵਖੱਸ ਵਾਰੀ॥ ਅੱਜ ਤੀਕ ਨਾ ਕਿਸੇ ਦੇ ਨਾਲ ਸੁਤੀ ਕੱਲੀਸੌਨਦਾਪੈਗਿਆ ਝੱਸ ਵਾਰੀ ॥ਹੋਰ ਕਹਿਨ ਹਮ ਜੋਲੀਆਂ ਗੋਲੀਆਂ ਭੀ ਚੱਲ ਵਹੁਟੀਏ ਹੱਸ ਤੇ ਰੱਸ ਵਾਰੀ॥ ਤੇਰਾ ਉਜ਼ਰਨਾ ਜਾਵਸੀ ਪੇਸ ਕੋਈ ਸਾਨੂੰ ਮਕਰ ਫ਼ਰੇਬ ਨਾ ਦੱਸਵਾਰੀ॥ਕਹਿਨਸੱਸਨਿਣਾਨਨਾਛਾਣਛਾਤਾਅਸਾਂਛਾਣਿਆਂ ਅੱਠ ਤੇ ਦੱਸ ਵਾਰੀ॥ਨਾਲ ਖਸਮ ਦੇ ਔਰਤੇ ਜ਼ੋਰ ਕੇਹਾ ਐਵੇਂ ਫੋਕੀਆਂ ਤੋਪਾਂਨਾ ਕੱਸ ਵਾਰੀ॥ ਭਰਨਮੁਠੀਆਂਕਹਿਨਪਿਆਰ

ਕਰਕੇ ਨਾਲ ਤਲੀਆਂ ਤਲੀਆਂ ਝੱਸ ਵਾਰੀ ॥ਬਹੁਤਾਰੱਜ ਕੇ ਗਭ੍ਰੇ ਵਸਾਉਨਾਹੀਂ ਚੰਗੇਬੱਦਲਾਂਦੇ ਵਾਂਗ ਵੱਸਵਾਰੀ ॥ ਕੋਈ ਪਕੜਖਿੱਚੇ ਪੱਲਾ ਪਲੰਘ ਵੱਲੇ ਸੀਰੀਂ ਫੇਰ ਛੁਡਾਂਵਦੀ ਖੱਸ ਵਾਰੀ ॥ ਸੱਭੇ ਕਹਿਨ ਨਾ ਮੋੜ ਕਰ ਵਹੁਟੀਏਨੀ ਤੈਥੇ ਫੇਰ ਹੋਈਹੁਨਬੱਸ ਵਾਰੀ॥ਕਿਸਨਸਿੰਘ ਰੱਖੇ ਵੇਖਣਹਾਰ ਏਥੇ ਹਰਨੀ ਪਈ ਸਕਾਰੀਆਂ ਵੱਸ ਵਾਰੀ ।। ੨੩

ਜਵਾਬ ਸੀਰੀਂ

ਕਹਿਆਸੀਰੀ ਨੇ ਪਲੰਘ ਇਕ ਹੋਰ ਕੱਸੋ ਕੋਠੇਦੂਸਰੇ ਜਾਇ ਕੇਸੋਵਸਾਂ ਮੈਂ॥ਨਹੀਂਬੈਠਿਆਂ ਰਾਤ ਲੰਘਾਇ ਦੇਸਾਂਰੋਇਰੋਇ ਕੇ ਮੁਖੜਾ ਧੋਵਸਾਮੈਂ ॥ ਪਵੇਕੂਕਦਰਗਾਹਕਬੂਲ ਮੇਰੀਬੈਠੀ ਹੰਝੂਦੇ ਹਾਰ ਪਰੋਵਸਾਂ ਮੈਂ॥ ਮੇਰੀਬਾਤ ਮੰਨੋ ਮੈਨੂੰ ਵੇਖ ਰੱਖੋ ਨਹੀਂ ਵਾਲ ਸਾਰੇ ਸਿਰ ਦੇ ਖੋਹਸਾਂ ਮੈ ॥ ਹੋਰ ਜੋਰਨਾਕੁਝ ਨਿਮਾਨੜੀਦਾ ਲੇਖਆਪਨੇਨੂੰ ਪਈਰੋਵਸਾਮੈਂ ॥ਕਿਸਨਸਿੰਘ ਬਖਸੋਅੱਜਰਾਤ ਮੈਨੂੰ ਭਲਕੇ ਦਾਸਤੁਸਾਡੜੀਹੋਵਸਾਂਮੈਂ॥੨੪

ਜਵਾਬ ਸੀਰੀਂ ਦੀ ਸੱਸ ਦਾ

ਕਿਹਾਸੱਸ ਨੇ ਬੱਸ ਨਾ ਹੋਰ ਬੋਲੋ ਏਨੂੰਅੱਜਦੀ ਰਾਤਲੰਘਾਨ ਦੇਹੋ। ਭਲਕੇ ਕਰਾਂਗੇ ਏਸਨੂੰ ਖੂਬਕਾਬੂ ਅਜਜਾਂਵੀਹੈ ਤਾਂਪਰੇ ਜਾਨ ਦੇਹੋ ॥ਕਾਹਨੂੰ ਜੋਰਦੇ ਨਾਲ ਸਵਾਂਦੀਆਂਹੋਮੇਰੀਨੂੰਹਨੂੰ ਸੋਰ ਨਾ ਪਾਨ ਦੇਹੋ ॥ ਜੇਹੜਾ ਖਾਨਾਸੂ ਰਲਕੇ ਨਾਲਖਿਸਰੋ ਅੱਜ ਕੱਲੀ ਨੂੰ ਚੂਰਮਾ ਖਾਨ ਦੇਹੋ। ਕਿਸਨਸਿੰਘ ਖੁਦਾਇਨੂ ਯਾਦ ਕਰਸੀ ਏਹਨੂੰ ਮੋਈ ਨੂੰ ਜਾਨ ਪਰਾਨ ਦੇਹੋ॥੨੫॥

ਮਾਕੂਲਾ ਸਾਇਰ

ਸੀਰੀਂ ਰਹੀ ਇਕੱਲੜੀ ਰਾਤ ਸਾਰੀ ਦਿਨ ਹੋਯਾ ਤਾਂ ਸੁਕਰ ਗੁਜ਼ਰ ਰਹੇਈ॥ਸੂਰਜਚੜ੍ਹਦਿਆਂਡੋਲੜੀ ਹੋਈ ਹਾਜ਼ਰ ਸੀਰੀ ਉਠ ਪਲੰਘੋਂ ਅਸਵਾਰ ਹੋਈ॥ਘਰਆਪਨੇਆਇਕੇਮਿਲੀ ਮਾਂ ਨੂੰ ਮਿਲ ਬਾਪਨੂੰ ਇੱਕਤੋਂਚਾਰਹੋਈ॥ਮਿਲਨਾਲ ਸਹੇ ਲੀਆਂ ਪਿਆਰੀਆਂਦੇ ਹੱਸ ੨ ਕੇ ਫੁਲਗੁਲਜ਼ਾਰ ਹੋਈ॥ਕਿਸਨਸਿੰਘ ਨਾਸਹੁਰੇਗਈਚਾਹੇ ਘਰਮਾਪਿਆਂਦੇਨੂੰਸਿਧਾਰ ਹੋਈ।੧੬॥ ਐਜ਼ਨ॥ ਸੀਰੀਂਨਾਲਸਹੇਲੀਆਂਖੇਡਦੀਸੀਅਤੇਮਾਨਦੀਰੰਗ ਮਹੱਲਸਾਈਂ॥ਕਿਸੇਗੱਲਦੀਕੁਝਪਰਵਾਹਨਹੀਂ ਸੀ ਅਤੇ ਖ਼ੌਫ਼ ਨਾਕੁਝਖਲੱਲ ਸਾਈਂ॥ਸਦਾ ਖਾਵਨਾ ਖੇਡਨਾਸੌਵਨਾਸੀ ਪਈ ਗੁਜਰਦੀਨਾਲਸੁਖੱਲਸਾਈਂ॥ਅਚਨਚੇਤ ਵਿਚਾਰੀਨੂੰਇਸਕ ਲੱਗਾ ਗਿਆ ਤੀਰਜਿਉਂ ਕਲਜਾ ਸੱਲ ਸਾਈਂ॥ਕਿਸਨਸਿੰਘ ਹੁਨਸੀਰੀਂ ਨੂੰਛਡਏਥੇ ਅਤੇ ਚੱਲ ਫ਼ਰਿਹਾਦਦੀ ਵੱਲ ਸਾਈਂ ॥੧੭॥

ਦਰਬਯਾਨ ਜਨਮ ਲੈਣਾਂ ਫ਼ਰਿਹਾਦ ਦਾ

ਇੱਕ ਮਰਦ ਖੁਦਾਇਦਾਨੇਕਸੀਰਤ ਅਤੇਜ਼ਾਤਤ੍ਖਾਨਕਹਾਂ-ਵਦਾਸੀ॥ਇਸਤੋਂਏਲ ਹੀ ਸਹਿਰਦੇ ਵਿੱਚਵਸਦਾ ਸਦਾ ਰੱਬ ਦਾ ਨਾਮਧਿਆਵਦਾਸੀ॥ਘਰ ਦੌਲਤਾਂ ਨਿਆਮਤ੍ਰਾਂਅੰਤਨਹੀ ਸੀਚੰਗਾ ਖਾਂਵਦਾ ਹੋਰਹੰਢਾਂਵਦਾਸੀ॥ ਅੰਦਰ ਦੇਸਕਬੀਲੜੇ ਕੁਰਬਵਾਲਾਭਾਈਆਂਵਿੱਚਸਰਦਾਰਕਹਾਂਵਦਾਸੀ॥ ਨਾਮਜ਼ਦ ਸਾਰੇਓਸ ਦੇਸਅੰਦਰ ਪਾਰ ਮੀਰ ਵਜ਼ੀਰ ਦੇ ਜਾਂਵਦਾ ਸੀ॥ ਬਾਦਸਾਹੀਮਹੱਲਾਂਦੇਵਿੱਚਜਾਕੇ ਲਿਖੇਮੂਰਤਾਂ ਕਾਰਕਮਾਂਵਦਾ

ਸੀ ॥ ਅੰਦਰ ਸ਼ੀਸ਼ਮਹੱਲ ਜ਼ਨਾਨੀਆਂ ਦੇ ਨਿੱਤ ਨਵੇਂ ਸ਼ਿੰਗਾਰ ਬਨਾਂਵਦਾ ਸੀ। ਕਿਸੇ ਗੱਲ ਦੀ ਭੁੱਖ ਨਾ ਦੁੱਖ ਕੋਈ ਵੇਖਨਾਰ ਦੀ ਨਹੀਂ ਭਰਾਂਵਦਾ ਸੀ ॥ ਦਿਨ ਰਾਤ ਉਲਾਦ ਨੂੰ ਪਿਆ ਝੂਰੇ ਨਿੱਤ ਪੀਰ ਫ਼ਕੀਰ ਮਨਵਦਾ ਸੀ ॥ ਅੰਨ ਭੁੱਖਿਆਂ ਨੂੰ ਗਿਆਂ ਦੇ ਜਾਮੇ ਅਤੇ ਪਿਆਸਿਆਂ ਖੂਹ ਲਵਾਂਵਦਾ ਸੀ ॥ ਦੇਵੇ ਖੈਰ ਖਰਾਇਤਾਂ ਆਜਜ਼ਾਂ ਨੂੰ ਖੈਰ ਆਪਨੀ ਰੱਬ ਤੋਂ ਚਾਹੁੰਦਾ ਸੀ ॥ ਘਰ ਮੇਰੇ ਜੇ ਇੱਕ ਫ਼ਰਜ਼ੰਦ ਹੋਵੇ ਤਲਬ ਗਾਰ ਮੋਇਆਂ ਪਿੱਛੋਂ ਨਾਉਂ ਦਾ ਸੀ ॥ ਕਿਸੇ ਵੇਲੇ ਦੀ ਅਰਜ਼ ਕਬੂਲ ਹੋਈ ਏ ਕੰਮ ਜੋ ਉਸ ਨੂੰ ਭਾਂਵਦਾ ਸੀ ॥ ਪਿਆ ਬੀਜ ਬੂਟਾ ਤਰੋਤਾਜ਼ ਹੋਇਆ ਮਾਲੀ ਬਾਗ਼ ਦਾ ਫਲ ਪਾਂਵਦਾ ਸੀ ॥ ਸ੍ਵਾਂਤ ਬੂੰਦ ਜਾ ਸਿੱਪ ਦੇ ਵਿੱਚ ਠਹਿਰੀ ਮੋਤੀ ਦੁਰਯਗਾਨ ਲਿਆਂਵਦਾ ਸੀ॥ ਨਵੀਂ ਮਾਹ ਹੋਯਾ ਮਾਹ ਆਨ ਰੌਸ਼ਨ ਚੰਦ ਬੱਦਲੋਂ ਮੁੱਖ ਦਿਖਾਂਵਦਾ ਸੀ॥ ਦੇਖ ਬਾਲ ਹੋ ਗਏ ਨਿਹਾਲ ਸਾਰੇ ਲਾਲ ਰਾਤ ਅੰਦਰ ਦਮਕਾਂ ਲਾਂਵਦਾ ਸੀ ॥ ਸੂਰਜ ਬੱਦਲਾਂ ਦੇ ਵਿੱਚੋਂ ਬਾਹਰ ਆਯਾ ਹਰ ਇੱਕ ਤਾਈਂ ਪਿਆ ਭਾਂਵਦਾ ਸੀ ॥ ਪਿਤਾ ਪੁੱਤ ਦੇ ਨਾਮ ਨਿਸ਼ਾਨ ਉੱਤੋਂ ਵਾਰ ਵਾਰ ਸਦੱਕੜੇ ਜਾਂਵਦਾ ਸੀ ॥ ਦੇਵੇ ਖ਼ੈਰ ਖ਼ਰਾਇਤਾਂ ਮੰਗਤਿਆਂ ਨੂੰ ਅਤੇ ਦੌਲਤਾਂ ਪਿਆ ਲੁਟਾਂਵਦਾ ਸੀ ॥ ਅਰਬੀ ਦਖਨੀ ਵਾਜਿਆਂ ਜ਼ੋਰ ਪਾਯਾ ਅਤੇ ਨਾਚ ਭੀ ਬਹੁਤ ਨਚਾਂਵਦਾ ਸੀ ॥ ਧੂੰਮ ਧਾਮ ਸੁਨ ਕੇ ਬਾਲ ਜੰਮਨੇ ਦੀ ਸਾਰਾ ਸ਼ਹਿਰ ਹੁਮਾਇਕੇ ਆਂਵਦਾ ਸੀ ॥ ਲਾਗ ਲਾਗੀਆਂ ਨੌਕਰਾਂ ਚਾਕਰਾਂ ਨੂੰ ਦਾਨ ਦਾਤਿਆਂ ਵਾਂਗ ਦਵਾਂਵਦਾ ਸੀ ॥ ਹੋਰ ਸਾਕ ਕਬੀਲੜੇ ਆਪਨੇ ਨੂੰ ਘਰ ਸੱਦ ਕੇ

ਤੁਆਮ ਖੁਲਾਂਵਦਾ ਸੀ ॥ ਕ੍ਰਿਸਨਸਿੰਘ ਖੁਦਾਇਤੋਂ ਖ਼ੈਰ ਲੈਕੇ ਖੁਸੀ ਹੋਇਕੇ ਸੁਕਰ ਬਜਾਂਵਦਾ ਸੀ ॥ ੧੯ ॥

ਦਰ ਬਿਯਾਨ ਸਿਫ਼ਤ ਫ਼ਰਿਹਾਦ ਦੀ ਕਾਰਾਗਰੀ ਦੀ ਬਾਰਾਂਵਰ੍ਹਿਆਂ ਦਾ ਜਦੋਂ ਫ਼ਰਿਯਾਦ ਹੋਯਾ ਬਾਪ ਮੁਹਤਾਲਿਖਨ ਸਿਖਲਾਨ ਲੱਗਾ ॥ ਇਲਮ ਅਜ਼ਬ ਅਦਾਬ ਜਵਾਬ ਸਾਰੇ ਕਲਮਾਂ ਕੁਤਬ ਕੁਰਾਨ ਪੜ੍ਹਾਨ ਲੱਗਾ ॥ ਕੋਈ ਬੁੱਧ ਫ਼ਰਿਹਾਦ ਦੀ ਤੇਲੀਆ ਸੀ ਕਸਬ ਕਿਤਨੇ ਪੇਟ ਮੈਂ ਪਾਨ ਲੱਗਾ ॥ ਗਾਹੇ ਚੱਕੀਆਂ ਮਾਨੀਆਂ ਠੋਕ ਆਵੇ ਅਤੇ ਕਿੱਲੀਆਂ ਘੜਨ ਘੜ੍ਹਾਨ ਲੱਗਾ ॥ ਖਨੀਲਾਲ ਲੈ ਸੰਨ੍ਹੀ ਦੇ ਨਾਲ ਪਕੜੇ ਅਤੇ ਹੱਥ ਹਥੌੜੀਆਂ ਪਾਨ ਲੱਗਾ ॥ ਸਿੱਖ ਕੰਮ ਲੁਹਾਰ ਤ੍ਰਖਾਨ ਵਾਲੇ ਅਤੇ ਖੱਲਾਂ ਨੂੰ ਖੂਬ ਹਲਾਨ ਲੱਗਾ ॥ ਚੀਰੇ ਲੱਕੜੀ ਪਕੜ ਕਰਵੱਤ ਲੈਂਦਾ ਅਤੇ ਫੱਟੀਆਂ ਚੀਰ ਬਨਾਨ ਲੱਗਾ ॥ ਕਦੇ ਸੈਫ਼ ਤਲਵਾਰ ਲੈ ਹੱਥ ਪਕੜੇ ਕਦੇ ਤੀਰ ਕਮਾਨ ਚਲਾਨ ਲੱਗਾ ॥ ਠੋਕੇ ਮੰਜੀਆਂ ਪੀੜ੍ਹੀਆਂ ਖਿੜਕੀਆਂ ਨੂੰ ਅਤੇ ਪਾਵੇ ਖਰਾਦ ਚੜ੍ਹਾਨ ਲੱਗਾ ॥ ਤੇਸੀ ਪਕੜ ਕੇ ਇਟ ਦੇ ਕਰੇ ਟੁਕੜੇ ਅਤੇ ਡਾਟ ਮਹਲ ਲਗਾਨ ਲੱਗਾ ॥ ਕੁਝ ਰਾਗ ਦਾ ਆਨ ਕੇ ਸੌਕ ਹੋਯਾ ਮਾਰ ਚੁਟਕੀਆਂ ਸੀਸ ਹਲਾਨ ਲੱਗਾ ॥ ਤਬਲੇ ਢੋਲਕੀ ਸਾਰਿੰਗੀ ਰਾਗ ਸੋਹਨੇ ਅਤੇ ਮੱਧਮਾਂ ਰੰਗੇ ਵਜਾਨ ਲੱਗਾ ॥ ਗਾਵੇ ਜੰਗਲਾ ਸੋਰਠਾਂ ਧਰਪਤਾਂ ਨੂੰ ਦੀਪਕ ਰਾਗ ਕਲਿਆਣ ਅਲਾਨ ਲੱਗਾ ॥ ਜੋਗ ਕਾਨੜਾ ਦਖਨੀ ਦੇਸ਼ ਗਾਵੇ ਮਾਲਕੌਂਸ ਹਿੰਡੋਲ ਸੁਨਾਨ ਲੱਗਾ ॥ ਘੜੇ ਥਾਲੀਆਂ ਖੰਜਰੀ ਰੈਂਸੀਆਂ ਭੀ ਨਾਲੇ ਨਾਲ ਤਾਊਸ ਘੁਕਾਨ ਲੱਗਾ ॥ ਸਿਰੀ ਭੈਰਵੀ

ਮੇਘ ਬੰਗਾਲਮਾਧੋ ਟੋਡੀ ਸਿੰਧਵੀ ਸਾਵਰੀਲਾਨਲੱਗਾ॥ ਖੰਬਾ-
ਵਤੀ ਬੈਰਾੜ ਤੇ ਰਾਮਕਲੀ ਗੌੜੀ ਨੱਟਕੇਦਾਰ ਕਮਾਨ ਲੱਗਾ
॥ ਪਟਮੰਜਰੀ ਹੂਦ ਧਨਾਸਰੀ ਨੂੰ ਮਾਰੂ ਰਾਗ ਅਸੰਤ ਬਨਾਨ
ਲੱਗਾ ॥ ਗਾਵੇ ਖ਼ੂਬ ਬਿਲਾਵਲੀ ਸਾਦ ਹੋਕੇ ਨਾਲ ਸੌਕਤੇਸ਼ੌਕ
ਬਣਾਨਲੱਗਾ ॥ ਵੱਡਾ ਚਤੁਰ ਚਾਲਾਕ ਤੇ ਚੁਸਤ ਹੋਯਾ ਤਾਂਨਸੈਨ
ਜੇਹਾ ਰੱਦ ਜਾਨ ਲੱਗਾ ॥ ਬੜਾ ਸੌਕ ਤਸਵੀਰਾਂ ਦੇ ਲਿਖਣੇ
ਦਾ ਹੱਥ ਕੰਧਾਂ ਤੇ ਲਿਖ ਵਿਖਾਨ ਲੱਗਾ ॥ ਤੁਰੇ ਜਾਂਦੇਦੀ ਦੇਖ
ਤਸਵੀਰਲਾਹੇ ਮਾਨੀ ਅਤੇ ਉਕਲੈਦਭੁਲਾਨ ਲੱਗਾ ॥ ਨਾਲ
ਬਾਪ ਦੇ ਰਲ ਕੇ ਕਾਰ ਕਰੇ ਤੇਸਾ ਪ੍ਰੇਮਦੇ ਨਾਲਉਠਾਨਲੱਗਾ
॥ ਸੋਲਾਂਵਰਿਆਂਦਾ ਜਦੋਂ ਜਵਾਨ ਹੋਯਾ ਦੇਖ ਮੇਹਰੀਆਂਮੇਹਰ
ਵਧਾਨ ਲੱਗਾ॥ ਸੁੰਦਰ ਸੋਹਨਾਸਾਵਲਾ ਛੈਲ ਬਾਂਕਾ ਹਰਕਿਸੇ
ਦਾ ਚਿਤ ਚੁਰਾਨ ਲੱਗਾ ॥ ਕਿਸਨਸਿੰਘਜਵਾਨਜਦਹੋਯਾਬੰਦਾ
ਤਦੋਂ ਕਰਨ ਗੁਮਾਨਤੇ ਸਾਨ ਲੱਗਾ ॥ ੧੯ ॥

## ਸਿਫ਼ਤ ਫ਼ਰਿਹਾਦ

ਸੁਣੋ ਸਿਫ਼ਤ ਫ਼ਰਿਹਾਦ ਦੀ ਸਾਦਹੋਕੇਕੱਦਸਰੂਆਜ਼ਾਦਗੁਲ
ਜਾਰ ਵਿੱਚੋਂ ॥ ਵਾਲ ਸੀਸਦੇ ਨਾਲ ਫੁਲੇਲਭਿੰਨੇ ਲਿਆਅਤਰ
ਅਤਾਰ ਪਸਾਰ ਵਿੱਚੋਂ ॥ ਮੱਥਾ ਸੋਹਣਾ ਮਾਹਿਫ਼ਲੱਕਦਾਸੀਚੰਦ
ਨਿਕਲਿਆ ਅਬਰਬਹਾਰਵਿੱਚੋਂ ॥ ਭਵਾਂਟੇਢੀਆਂ ਰੇ ਦੇ ਹਰਫ਼
ਵਾਂਗੂ ਲਈ ਨਕਲ ਉਤਾਰ ਤਲਵਾਰ ਵਿੱਚੋਂ ॥ ਚਸਮਾਂਚਾਰਹੋ
ਜਾਨ ਲਾਚਾਰਕਿਤੇ ਚੀਰਜਾਂਦੀਆਂਨੈਨਾਂਦੀਧਾਰ ਵਿੱਚੋਂ ॥ ਕਿਸੇ
ਮ੍ਰਿਗਦੇਬਚੇਦੀਆਂ ਅੱਖੀਆਂਸਨ ਲਿਆਪਕੜਤਾਤਾਰਦੀ ਬਾਰ

ਵਿੱਚੋਂ॥ ਸੂਰਤ ਯਸਫ਼ ਤੇ ਹੁਸਨ ਹੁਸੈਨ ਵਾਲਾ ਮਲਕ ਸਿਫ਼ਤ ਸੋਹਨਾਸਰਦਾਰ ਵਿੱਚੋਂ॥ ਨਿੱਕ ਪੱਤਲਾ ਮਿਸਰਦੀ ਤੇਗਦਾਸੀ ਲਿਖਯਾ ਅਲਫ਼ ਕਿਤਾਬ ਖ਼ਬਾਰ ਵਿੱਚੋਂ॥ ਗੱਲ੍ਹਾਂ ਫੁਲ ਗੁਲਾਬ ਦਾ ਟੈਹਕਿਆ ਸੀ ਕੋਈ ਸੇਉ ਕਸਮੀਰ ਕੰਧਾਰ ਵਿੱਚੋਂ॥ ਹੋਠ ਸੁਰਖ਼ ਸਿੰਗਰਫ਼ ਜਿਉਂ ਪਾਨ ਰੰਗੇ ਮੋਤੀਦੰਦਆਹੇਕਿਸੇਹਾਰ ਵਿੱਚੋਂ॥ ਠੋਡੀ ਠੀਕ ਬਾਦਾਮਤੇ ਮੋਰਗਰਦਨਭਰੀ ਤ੍ਰੇਗਸਰਾਬ ਖ਼ੁਮਾਰ ਵਿੱਚੋਂ॥ ਰੰਗ ਸੋਹਨਾ ਕੰਦਮੀ ਗੋਰੜਾ ਸੀ ਗੁਬਾਰਹੇ ਨਾ ਲੱਖ ਹਜ਼ਾਰ ਵਿੱਚੋਂ॥ ਸਾਫਾ ਸੀਸ ਜਾਮਾ ਗਲ ਬਾਫਤੇਦਾ ਲੱਕ ਕੱਪੜਾ ਖੂਬ ਸਲਵਾਰ ਵਿੱਚੋਂ॥ ਜ਼ੇਵਰ ਗਹਿਨਿਆਂਨਾਲ ਜਮਾਲ ਭਰਿਆਜੋੜਾਮਖ਼ਮਲੀਹੱਟ ਦੇਮਿਆਰਵਿੱਚੋਂ॥ ਮਿੱਠਾ ਬੋਲਦਾ ਘੋਲਦਾ ਸਹਿਦ ਸਰਬਤ ਫੁਲਕਿਰਨਓਹਦੀ ਗੁਫ਼-ਤਾਰ ਵਿੱਚੋਂ॥ ਦੇਖਨ ਹੱਟੀਆਂ ਵਾਲੜੇ ਛੋੜ ਹੱਟਾਂ ਜਦੋਂਜਾਏ ਫ਼ਰਿਹਾਦ ਬਾਜ਼ਾਰ ਵਿੱਚੋਂ॥ ਚੱਲੇ ਚਾਲਕੋਈਮਸਤਾਨਿਆਂਦੀ ਰੱਬ ਰੰਗ ਨਜ਼ਾਰਾ ਨਰ ਨਾਰ ਵਿੱਚੋਂ॥ ਦਿਲੋਂ ਸਾਫ ਨਾਰੰਗ ਮਰੋੜ ਕੋਈ ਜ਼ੇਵਰ ਸਾਜਿਆ ਹੱਥ ਸੁਨਿਆਰ ਵਿੱਚੋਂ॥ ਦੇਖ ਮਜਨੂੰ ਜੇਹੇਹੋਜਾਨਬੌਰੇਓਹਦੀ ਭੋਲੜੀ ਬਾਤ ਪਿਆਰਵਿੱਚੋਂ॥ ਕਈ ਹੁਸਨ ਗੁਮਾਨ ਤੇ ਸਾਨਵਾਲੇ ਹੋਨ ਸੱਦਕੇ ਓਸਦੀਸਾਰ ਵਿੱਚੋਂ॥ ਰੱਜ ਜਾਂਵਦੇ ਦੇਖਕੇ ਤੁਰਤ ਭੁਖੇ ਓਦੇ ਸੋਹਨੇ ਸਾ ਦੀਦਾਰ ਵਿੱਚੋਂ॥ ਨਾਜ਼ਕ ਕਮਰ ਤੇ ਕਮਰਦੀ ਸਕਲ ਵਾਲਾ ਨਿਕਲਜਾਂਵਦੀਅਕਲ ਨਜ਼ਾਰ ਵਿੱਚੋਂ॥ ਚੰਦ੍ਰਬਦਨ ਦੇ ਬਦਨ ਦੀ ਲਿਖੀ ਸੂਰਤ ਮੂਰਤਧਾਰ ਮਾਧਾਰ ਦੀ ਕਾਰ ਵਿੱਚੋਂ॥ ਦੇਖ

ਦਿਲ ਭੀ ਪੇਚ ਦਰ ਪੇਚ ਪਾਏ ਪੇਚਦਾਰ ਦਸਤਾਰ ਖਮਦਾਰ ਵਿੱਚੋਂ ॥ ਕੈਂਠੇ ਕੜੇ ਤੇ ਦੁਧਕੀਆਂ ਕੰਨਵਾਲੇ ਵੱਲਵੱਲ ਜਾਵਨ ਦਿਲਦਾਰ ਵਿੱਚੋਂ॥ਕੋਈ ਬਦਰੇ ਮੁਨੀਰ ਨਜ਼ੀਰ ਕੈਸੀ ਇਕੋ ਬੇਨਜ਼ੀਰ ਸੰਸਾਰ ਵਿੱਚੋਂ॥ ਜੇਹੜਾ ਦੇਖਦਾ ਦੇਖਦਾ ਰਹਿ ਜਾਂਦਾ ਖਿੜਿਆ ਫੁਲ ਜਿਉਂ ਬਾਗ਼ ਬਹਾਰ ਵਿਚੋਂ ॥ਕਿਸੇ ਗਲੀ ਦੇ ਵਿੱਚ ਜੇ ਜਾਇ ਵੜਦਾ ਦੇਖਨ ਔਰਤਾਂ ਨਿਕਲ ਘਰਬਾਰ ਵਿੱਚੋਂ ॥ ਮਾਉਂ ਬਾਪ ਨੂੰ ਦੇਖਕੇ ਐਦ ਚੜ੍ਹਦਾ ਸੂਰਜ ਨਿਕਲੇ ਜਿਵੇਂ ਅੰਧਾਰ ਵਿੱਚੋਂ॥ ਦੇਖ ਮਾਮੀਆਂ ਫੁਫੀਆਂ ਜਾਨ ਸਦਕੇ ਲੈਣ ਵਾਰਨੇ ਆ ਵਾਰ ਵਾਰ ਵਿੱਚੋਂ ॥ਕਰੇ ਬਾਤ ਰਸੀਲੜੀ ਰਸ ਭਿੰਨੀ ਦਾਨਾ ਨਿਕਲੇ ਜਿਵੇਂ ਅਨਾਰ ਵਿਚੋਂ ॥ ਸਮਝੇ ਰਮਕ ਮਟੋੜ ਪਿਆਰਿਆਂ ਦੀ ਬਾਤ ਦਰਦ ਦੀ ਕਰੇ ਪਿਆਰ ਵਿੱਚੋਂ॥ਕਿਸ਼ਨ ਸਿੰਘ ਆਹਿਦੜਾ ਲਾਡਲਾ ਸੀ ਹੀਰਾ ਲਾਲ ਜਿਉਂ ਸੋਨੇ ਦੀ ਤਾਰ ਵਿੱਚੋਂ ॥ ੨੦॥

ਹੁਕਮ ਦੇਣਾ ਫ਼ਰਿਹਾਦ ਦੇ ਬਾਪ ਦਾ ਨੌਕਰਾਂ ਨੂੰ

ਇੱਕ ਰੋਜ਼ ਫ਼ਰਿਹਾਦ ਦੇ ਬਾਪ ਕੇਹਾ ਸੱਦ ਨੌਕਰਾਂ ਲਾਗੀਆਂ ਨਾਈਆਂ ਨੂੰ ॥ ਕਿਤੇ ਕਰੋ ਖਾਂ ਸਾਕ ਲੜਿੱਕੜੇ ਦਾ ਜਿਵੇਂ ਕਰੇ ਜਹਾਨ ਕੁੜਮਾਈਆਂ ਨੂੰ॥ਨਾਤਾ ਹੋਵੇ ਤਾਂ ਝੱਬ ਵਿਆਹ ਕਰੀਏ ਅਸਾਂ ਲਾਵਨਾ ਨਹੀਂ ਦੇਰ ਆਈਆਂ ਨੂੰ॥ਹੱਥ ਬੰਨ੍ਹ ਕੇ ਲਾਗੀਆਂ ਅਰਜ਼ ਕੀਤੀ ਅਸਾਂ ਪੁਛ ਕੇ ਆਵਨਾ ਮਾਈਆਂ ਨੂੰ॥ਤੁਸਾਂ ਜੇਹਿਆਂ ਨੂੰ ਨੂੰਹਾਂ ਦਾ ਨਹੀਂ ਘਾਟਾ ਆਖ ਦੌਂਦੇ ਗਏ ਦੁਵਾਈਆਂ ਨੂੰ॥ ਅਗਲੇ ਰੋਜ਼ ਫਰਿਹਾਦ ਦੀ ਹੋਈ ਨਿਸਬਤ ਲੋਗ ਦੇਂਵਦੇ

ਆਇ ਵਧਾਈਆਂ ਨੂੰ ॥ ਧਰੀ ਢੋਲਕੀ ਆਇ ਮਿਰਾਸੀਆਂਨੇ
ਖੁਸੀ ਹੋਈ ਤ੍ਰੀਮਤਾਂ ਜਾਈਆਂਨੂੰ॥ਲਾਗੀਧੋਤਿਆਂਦੇਬੂਹੇਆਨ
ਬੈਠੇ ਅਤੇ ਖਾਨ ਲਗੇ ਮਿਠਿਆਈਆਂ ਨੂੰ॥ਰੰਗਰੰਗਦੇ ਸਾਜ਼
ਆਵਾਜ਼ ਹੋਏ ਅਤੇ ਢੋਲਾਂ ਤੇ ਜ਼ੋਰ ਭਰਾਈਆਂਨੂੰ॥ ਸਾਏਬਾਨ
ਤੰਬੂ ਲਾਏ ਵਿੱਚ ਡੇਰੇ ਚੋਬਾਂ ਰੱਖਕੇ ਹੇਠਸੁਹਾਈਆਂਨੂੰ॥ਲੋਹਾਂ
ਚਾੜ੍ਹੀਆਂਤੇ ਪਏ ਪੱਕ ਮੰਡੇਸੱਦ ਆਪਨੀਆਂ ਅਤੇਪਰਾਈਆਂ
ਨੂੰ।ਦੇਖ ਸਭ ਇੱਕਠੀਆਂਆਨਹੋਈਆਂਲਿਆਵਨਕੁਆਰੀਆਂ
ਸੱਦ ਵਿਆਹੀਆਂ ਨੂੰ ॥ ਕੰਮ ਕਾਰਵਿਸਾਰਕੇ ਆਇ ਗਈਆਂ
ਜਿਵੇਂ ਜੰਗ ਦਾ ਜ਼ੋਰ ਸਿਪਾਹੀਆਂ ਨੂੰ॥ ਸੱਕਰ ਪਾਵੈਂ ਡੀਵਿੱਚ
ਥਾਲੀਆਂਦੇ ਫਿਰਨ ਦੇਂਦੀਆਂ ਅੰਗਹਮਸਾਈਆਂਨੂੰ॥ਗਾਵਨ
ਗੀਤ ਤੇ ਸੀਤ ਕਰਦੇਨਛਾਤੀਜਦੋਂ ਲੈਂਦੀਆਂਖੂਬਸਫ਼ਾਈਆਂ
ਨੂੰ॥ ਚਾਓ ਵਿਆਹ ਦਾ ਰੰਨਾਂਨੂੰ ਖੂਬ ਹੋਂਦਾ ਜਿਵੇਂਪਾਨੀਦਾ
ਜ਼ੋਰ ਮੁਰਗ਼ਾਈਆਂਨੂੰ ॥ ਸੋਰ ਔਰਤਾਂਦਾਹੋਵੇ ਵਿਆਹਅੰਦਰ
ਜਿਵੇਂ ਬੁਲਬੁਲਾਂ ਬਾਗ਼ ਬਹਾਈਆਂ ਨੂੰ ॥ ਉਲੀ ਲਾਹਜਬਾਨ
ਦੀ ਲੈਨਸਾਰੀਸਕਲਸੀਮਿਆਂਦੀ ਜਿਵੇਂਛਾਈਆਂਨੂੰ॥ਦੇਵਨ
ਗਾਲੀਆਂ ਬੋਲਕੇਬੋਲ ਮੰਦੇਸਾਕ ਅੰਗ ਨਸੰਗ ਜਵਾਈਆਂ
ਨੂੰ॥ ਕਰਕੇ ਹਾਰ ਸਿੰਗਾਰ ਪਿਆਰ ਸੇਤੀ ਚੱਲਨ ਦੱਸਕੇਖੂਬ
ਅਦਾਈਆਂ ਨੂੰ॥ਬੋਲਨ ਬਾਗਵਿੱਚਤੋਂ ਇਲਾਂ ਕੁਮਰੀਆਂ ਜਿਉਂ
ਤਿਵੇਂ ਬੋਲ ਰਹੀਆਂ ਵਡਿਆਈਆਂ ਨੂੰ॥ਵੇਹੜੇਵਿੱਚਵਿਛਾਇ
ਕੇ ਫ਼ਰਸ ਚੰਗਾ ਲਿਆ ਸੱਦ ਸਰੀਕਾਂ ਤੇ ਭਾਈਆਂਨੂੰ॥ਲਾਗੀ
ਲਾਗ ਵਾਲੇ ਵਿੱਚ ਆਨ ਬੈਠੇਅਤੇ ਢੋਲਬੋਲਨਨਰਮਾਈਆਂ

ਨੂੰ ॥ਬਾਪਸਦਫ਼ਰਿਹਾਦਨੂੰਪਾਸਲੈਂਦਾਅਤੇਸ਼ਾਦਸੀ ਸ਼ਾਦੀਆਂ ਆਈਆਂ ਨੂੰ ॥ ਛੁਹਾਰਾ ਦਿਤੋਨੇ ਮੁਖ ਫ਼ਰਿਹਾਦਫ਼ੜੇਦੇ ਜਿਵੇਂ ਦੇਂਵਦੇ ਲੋਕ ਜਵਾਈਆਂ ਨੂੰ ॥ ਫ਼ਕਰ ਵੰਡ ਵੰਡਾਇਕੇ ਉਠ ਬੈਠੇ ਅਤੇ ਝਲਕੇ ਸਭ ਭਲਿਆਈਆਂ ਨੂੰ ॥ ਚਲੋ ਭਲਕੇ ਫੇਰ ਵਿਆਹ ਹੋਸੀਆਖ ਛਡਿਆਨੈਕਰਾਂਨਾਈਆਂਨੂੰ॥ਕਿਸ਼ਨਸਿੰਘ ਵਿਹਾਹਦੀਚਾਹਐਸੀਜੈਸੇਪੀਆਦੀਚਾਹਪ੍ਰਨਾਈਆਂਨੂੰ॥੨੧॥

ਸਾਮਾਨ ਸ਼ਾਦੀ ਫ਼ਰਿਹਾਦ ਦੀ ਦਾ

ਦੇਖੋ ਵਿਆਹਦਾ ਸਾਜ਼ ਸਾਮਾਨਹੋਯਾ ਲੱਕਬੰਨ੍ਹਕੇਸਭਤਯਾਰ ਹੋਏ ॥ ਕੁਝ ਖਾਵਨੇ ਪੀਵਨੇ ਦੇਖਨੇ ਨੂੰ ਕੱਠੇ ਆਦਮੀ ਆਨ ਹਜ਼ਾਰ ਹੋਏ ॥ ਕਿਤੇ ਬੱਕਰੇ ਕੋਹਿਕੇਦੇਗਪਾਏ ਕਿਤੇਚਾਵਲਾਂ ਦੇ ਮੁਸ਼ਕ ਬਾਰ ਹੋਏ ॥ ਕਿਤੇ ਦਾਲਦੇਦੇਗਚੇਲਾਲਕੀਤੇਕਿਤੇ ਬੋਲਕੇ ਬਾਲ ਬੇਜ਼ਾਰ ਹੋਏ ॥ਕਿਤੇਨਰਾਂਨੇਸਾਜਿਆ ਨਖਰਿਆਂ ਨੂੰ ਕਿਤੇ ਨਾਰਾਂ ਦੇ ਹਾਰਸਿੰਗਾਰਹੋਏ॥ਕਿਤੇਹੋਨਮੁਜਰੇਨੱਚਨ ਵਾਲੀਆਂ ਦੇ ਕਿਤੇ ਘੁੰਗਰੂਦੇ ਛਨਕਾਰ ਹੋਏ ॥ ਕਿਤੇਰੋਟੀਆਂ ਖਾਨ ਮਨੁਖ ਬੈਠੇ ਕਿਤੇ ਔਰਤਾਂ ਦੇ ਘੁਮਕਾਰ ਹੋਏ ॥ ਕਿਤੇ ਗਾਂਦੀਆਂ ਲੜਕੀਆਂ ਵਿੱਚ ਵੇਹੜੇ ਕਿਤੇ ਕੋਠੇਤੇਬੈਠ ਨਜ਼ਾਰ ਹੋਏ ॥ ਇੱਕ ਆਂਦੀਆਂ ਤੇ ਇੱਕ ਜਾਂਦੀਆਂ ਨੀ ਜਿਵੇਂ ਵੱਗਦਾ ਪਿਆ ਬਾਜ਼ਾਰ ਹੋਏ ॥ ਛਾਲਾਂ ਮਾਰ ਕੇ ਛੋਹਰੀਆਂਛੱਲਟੱਪਨ ਜਿਵੇਂ ਹਰਨੀਆਂ ਦੀ ਕੋਈ ਡਾਰ ਹੋਏ ॥ਇੱਕਦੂਈਦੇ ਨਾਲ ਮਿਲ ਜਾਇ ਰਹੀਆਂ ਜਿਵੇਂਕੂਜਾਂਦੀਡਾਰਕਤਾਰਹੋਏ॥ ਨਾਲ ਹੇਕ ਬਾਰੀਕਦੇਬੋਲ ਬੋਲਨ ਜਿਵੇਂਕੋਇਲਾਂ ਕੂਕਪੁਕਾਰ ਹੋਏ

॥ ਲਾਲ ਕੱਪੜੇ ਪਹਿਨਕੇ ਬੈਨ ਰਹੀਆਂ ਜਿਵੇਂ ਬਾਗ਼ ਵਿਚ ਗੁਲਅਨਾਰ ਹੋਏ॥ ਇੱਕਪਾਇਲਹਿੰਗੇਲਹਿਰਾਂ ਮਾਰਰਹੀਆ ਜਿਵੇਂ ਨਹਿਰਦੀ ਲਹਿਰ ਡਰਾਰਹੋਏ॥ ਇੱਕਲੜਦੀਆਂਖੋਲ ਕੇ ਬਾਲ ਸਿਰਦੇ ਜਿਵੇਂ ਗਿਰਦਰੁ ਟਾਰ ਗੁਟਾਰਹੋਏ॥ ਚੀਰ ਵਹੁਟੀਆਂ ਵਾਂਗ ਰਲ ਕਰਨ ਮੇਲਾ ਜਿਵੇਂ ਸੁਰਖਾਂ ਦੀ ਡਾਰ ਅਸਵਾਰ ਹੋਏ॥ ਇੱਕ ਟੁਰਦੀਆਂ ਲਟਕ ਦੇ ਨਾਲ ਲਟਕ ਜਿਵੇਂ ਮੋਰ ਚਕੋਰ ਦੀ ਚਾਰ ਹੋਏ॥ ਇੱਕ ਕੱਢਕੇ ਘੁੰਡ ਤੇਧੌਨ ਨੀਵੀਂ ਜਿਵੇਂ ਘੋੜੀਦੀ ਖ਼ੂਬ ਰਫ਼ਤਾਰ ਹੋਏ॥ਕਾਵਨਰਾਗਤੇ ਰੰਗ ਨਾ ਸੰਗ ਕੋਈਜਿਵੇਂ ਜੰਗ ਨੂ ਫ਼ੌਜ ਤਿਆਰ ਹੋਏ॥ਨੱਥਾਂ ਮੈਛਲੀਆਂ ਨੱਕਦੇਵਿੱਚ ਚਮਕਨ ਜਿਵੇਂਬਿੱਜਲੀਦਾਚਮਕਾਰ ਹੋਏ॥ ਚੂੜੇ ਗੋਖਰੂਆਰਸੀ ਸ਼ੀਸ਼ਿਆਂ ਦਾ ਤਲਵਾਰਦੇ ਵਾਂਗ ਲਿਸ਼ਕਾਰ ਹੋਏ॥ਕਿਤੇਨੈਨਾਂਨੂੰਨੈਨਨਿਹਾਰਰਹੇਜਿਨ੍ਹਾਂਆਸ਼ਕਾਂ ਕੌਲ ਕਰਾਰਹੋਏ॥ ਕੋਈ ਦੇਖਦੀ ਰਸਮ ਦੁਰਾਇਕੇ ਤੇ ਗੁਝੀ ਬਰਛੀਆਂ ਦੀ ਬੁਰੀ ਮਾਰ ਹੋਏ॥ਇੱਕਖ਼ੁਸ਼ੀਦੇਨਾਲਨਿਹਾਲ ਹੋਕੇ ਸਾਰੇ ਫ਼ਿਕਰਤੇ ਗ਼ਮਤੋਂ ਪਾਰਹੋਏ॥ਇੱਕਦੇਖਕੇਸੋਹਣੀਆਂ ਸੂਰਤਾਂ ਨੂੰ ਅੱਗ ਇਸ਼ਕ ਦੀ ਨਾਲ ਜਲ ਛਾਰ ਹੋਏ। ਇੱਕ ਮਿਲਕੇ ਨਾਲਪਿਆਰੀਆਂਦੇ ਵਾਂਗਬਰਫਠੰਢੀਠੰਢੇਠਾਰ ਹੋਏ॥ ॥ ਕਿਤੇ ਬੋਲੀਆਂ ਗੋਲੀਆਂ ਵਾਂਗਵੱਜਨਕਿਤੇਪਜਾਰੀਆਂਨਾਲ ਪਿਆਰ ਹੋਏ॥ ਵੇਖੋ ਆਨਲੁਹਾਰੀਆਂਜਮਾਂਹੋਈਆਂ ਹੁਸਨ ਜਿਨਾਂ ਦੇ ਭਖ ਅੰਗਾਰ ਹੋਏ॥ ਦੂਰੋਂ ਮਾਰ ਸ਼ਿੰਗਾਰੀਆਂ ਸਾੜ ਦੇਵਨ ਲਾਲ ਖੱਣੀਆਂ ਵਾਂਗਲੁਹਾਰਹੋਏ॥ਲੱਗੇ ਜਿਨਾਂਨੂੰਪ੍ਰੇਮ

ਦੇ ਫੱਟ ਕਾਰੀ ਠੰਢੇਸਾਂਸ ਜਿਉਂ ਖਲਖਿਲਾਰਦੇ ਏ।ਅਹਿਰਨ ਵਾਂਗ ਬੈਠੇ ਇਕ ਸਬਰਘਰਕੇ ਭਾਨੇ ਖਾਇਕੇ ਸੁਕਰ ਗੁਜ਼ਾਰ ਹੋਏ।।ਕੋਈਆਖਦੀਲ ਟਲਓ ਮੌਜ ਪਿਆਰੇ ਏਨ੍ਹਾਂ ਸਾਦੀਆਂ ਦੇ ਦਿਨ ਚਾਰਹੋਏ।।ਓੜਕਲਿਆਤੇਏਲਕੇ ਬੰਨ੍ਹ ਸੇਹਰੇ ਜੰਞ ਜੋੜਕੇਤੁਰਤਤਿਆਰਦੇਏ।।ਕੋਈਬੱਘੀਆਂ ਖ਼ਾਸਿਆਂ ਹਾਥੀਆਂ ਤੇ ਕੋਈ ਘੋੜਿਆਂ ਤੇ ਅਸਵਾਰ ਹੋਏ।ਨਾਲ ਭਾਇਛੇ ਨੱਚਦੇ ਜਾਂਨ ਅੱਗੇ ਅਤੇ ਵਾਜਿਆਂ ਦੇ ਸੋਰਸਾਰ ਹੋਏ।।ਨੌਸਹੁਚਾਹੜ ਘੋੜੀ ਅਸਵਾਰਕੀਤਾ ਅਤੇਸੀਸ ਤੇ ਫੁਲਾਂਦੇ ਹਾਰਹੋਏ।।ਨਾਲ ਘੋੜੀਆਂ ਜਾਂਦੀਆਂ ਗਾਨ ਨਾਰਾਂ ਸਾਡੇ ਲਾੜ੍ਹੇਦੇਭਾਗਏਦਾਰ ਹੋਏ।।ਬੂਹੇਕੁੜਮਾਂਦੇ ਜਾਇਕੇ ਖੜੇ ਹੋਏ ਰੌਸਨਨਾਲ ਮਿਸਾਲ ਦੇ ਬਾਰ ਹੋਏ।।ਕਿਸਨ ਸਿੰਘ ਸੋਹਾਵਣੀ ਸੇਜ ਸੋਹਣੀ ਜਿਵੇਂ ਫੁਲਾਂ ਦੀ ਰੰਗ ਬਹਾਰ ਹੋਏ ॥੨੮॥

ਬਾਜ਼ੀ ਖੇਲਨੀ ਲੜਕੀਆਂ ਦੀ

ਵਾਗਘੋੜੀਦੀ ਪਕੜ ਖਲੋਰਹੇ ਲੱਗੇਸਗਨਸਗੂਨਕਰਾਵਣੇ ਨੂੰ।।ਕੰਧ ਲਾਇਕੇ ਕੁੜੀ ਨੂੰ ਚਾਇ ਲਿਆਏ ਲੱਗੇ ਘੋੜੀ ਦੇ ਹੇਠ ਲੰਘਾਂਵਣੇਨੂੰ।।ਆਈਆਂ ਲੜਕੀਆਂਬਾਲੀਆਂ ਸਾਲੀਆਂ ਭੀ.ਫੜਝੋਲੀਆਂਮਾਰਡਰਾਵਣੇਨੂੰ।।ਦੇਵਨ ਗਾਲੀਆਂਤਾਲੀਆਂ ਮਾਰਰਹੀਆਂਆਇਓਂਅੰਮਾਂਦੀਧੀਵਿਆਹਵਣੇਨੂੰ।।ਭੈਣ ਚੋਦ ਲਾੜਾਸਰਬਾਲੜੇਦੀ ਲੱਗਾਅੱਜਕਰਤੂਤਕਢਾਵਣੇਨੂੰ॥ ਸਾਡੇ ਵੀਰ ਨੂੰ ਆਪਨੀ ਦੇਹਭੂਆ ਜੇਤੂੰਆਇਓਂ ਵੀਰਪਰਨਾਵਣੇ ਨੂੰ।।ਲਾਹਿ ਘੋੜੀਤੋਂ ਧਰਤ ਬਹਾਲਿਓਨੇ ਦੀਵੇ ਬਾਲ ਕੇ ਮੁਖ

ਵਿਖ ਵਣੇ ਨੂੰ॥ਮੂਠਮੀਟਕੇਵਹੁਟੀ ਦੀ ਖੋਲ੍ਹ ਦਿੱਤੀ ਆਈਆਂ
ਜੂਠਫ਼ਾਦੁਧਪਿਲਾਂਵਣੇਨੂੰ॥ਅੰਦਰ ਜਾਇ ਬਹਾਲਿਆ ਸੋਹਣੇ
ਨੂੰ ਵਿੱਚ ਲੱਸੀ ਦੇ ਪੈਰਪੁਆਵਣੇ ਨੂੰ॥ਲਾਹਿ ਕਪੜੇ ਚੌਕੀ ਤੇ
ਚਾੜ੍ਹਿਓ ਨੇ ਆਂਨਲੱਗੀਆਂ ਲਾਲਨਵਾਵਣੇਨੂੰ॥ਵੱਢ ਚੂੰਢੀਆਂ
ਵੱਖੀ ਦੇ ਵਿੱਚ ਆਖਨ ਜੀਉਕੀਤਾਈਗਾਲੀਆਂਖਾਵਣੇਨੂੰ॥
ਇੱਕ ਹਸਦੀਆਂ ਬਹੁਤ ਖੁਸਹਾਲਹੋਕੇ ਫ਼ਰਿਹਾਦਦਾ ਦਿਲ
ਅਜ਼ਮਾਵਣੇਨੂੰ॥ਲਾੜਾ ਚੁਪ ਖ਼ਾਮੋਸ ਹੋ ਮਸਤ ਰਿਹਾ ਰੰਨਾਂ
ਲੱਗੀਆਂ ਰਮਣਾਂਪਾਵਣੇਨੂੰ॥ਬਾਹਿਰਵਾਜਿਆਂਦੇ ਘਮਸਾਨ
ਪਏ ਲੱਗੇ ਸਾਜ਼ ਅਵਾਜ਼ ਵਜਾਵਣੇ ਨੂੰ॥ਹੋਰਵੇਸਵਾਭਗਤੀਏ
ਨਾਚਨੱਚਨ ਹੱਸਹੱਸ ਕੇ ਲੋਗ ਹਸਾਵਨੇ ਨੂੰ॥ਆਤਸਬਾਜਾਂਨੇ
ਆਨ ਮੈਦਾਨ ਮੱਲੇ ਆਤਸ਼ ਬਾਜ਼ੀਆਂ ਖੂਬ ਚਲਾਵਣੇ ਨੂੰ ॥
ਢੱਲਣ ਚਾਦਰਾਂ ਟੋਟਕੇ ਹੋਰਗੋਲੇ ਘੋੜੇਫ਼ੀਲਤੇਹਰਨ ਕੁਦਾ-
ਵਣੇਨੂੰ॥ਨਚਨਮੁਗਲਪਠਾਨਨਸਾਨਉੱਤੇਸਾਵਣਭਾਦੋਂਮੀਂਹ
ਵਸਾਵਣੇਨੂੰ॥ਅੰਬਰਜਾਨਹਵਾਈਅਨਾਰਛੁਟਨਮਾਹਤਾਬੀਆਂ
ਚੰਦ ਚੜ੍ਹਾਵਣੇ ਨੂੰ॥ਕਿਤੇ ਗੁਲ ਦੁਪਹਿਰ ਨੇ ਲਹਿਰ ਲਾਈ
ਚਕਚੂੰਦਰਾਂ ਪੈਰਾਂ ਦੇ ਆਂਵਣੇਨੂ ॥ਰੋਟੀਖਾਇਕੇਜੰਞਨਿਹਾਲ
ਹੋਈ ਲੱਗੇ ਫੇਰ ਨਿਕਾਹ ਪੜ੍ਹਾਵਣੇਨੂ ॥ਕਈ ਤੁਰਾਂਦੇ ਖਾਣੇ
ਤਿਆਰ ਹੋਏ ਲੱਗੇ ਸੱਦਕੇ ਜੰਞ ਖੁਆਵਣੇ ਨੂੰ॥ ਦੀਵਾ ਬਾਲ
ਕੇ ਸਭਾ ਦੇ ਵਿੱਚਧਰਿਆਂ ਕਾਜ਼ੀ ਸੱਦਿਆਅਕਦਪੜ੍ਹਾਂਵਣੇਨੂ
॥ ਔਰਤਮਰਦਬੈਠਾਇਇਕੱਠੇਖਾਰਿਆਂਤੇ ਕਲਮਾਂ ਨਬੀ ਦਾ ਕੇਹਾ
ਸੁਣਾਵਣੇਨੂ ॥ਲੰਬਰ ਚੌਧਰੀ ਕੋਲ ਗਵਾਹ ਕੀਤੇਲੱਗੇ ਦੋਹਾਂ

ਤੋਂ ਪੁੱਛ ਪੁਛਾਵਣੇ ਨੂੰ॥ ਬੱਧਾ ਹੱਕ ਨਿਕਾਹ ਕਬੂਲ ਹੋਯਾ ਲਾਗਵੰਡਦਿੱਤੇ ਜੱਸਗਾਵਣੇ ਨੂੰ॥ ਗਈਰਾਤਤੇਦਿਨਜ਼ਹੂਰ ਹੋਯਾ ਕੁੜੀ ਆਂਦੀਓਂ ਨੇ ਡੋਲੀ ਪਾਵਣੇ ਨੂੰ॥ ਡੋਲੀ ਚਾਇ ਕਹਾਰ ਤਿਆਰ ਹੋਏ ਵਾਰ ੨ ਸੁੱਟੇ ਦਮ ਆਵਣੇਨੂੰ॥ਦਮ ਸੱਟੀਏ ਤਾਂ ਸੋਭਾ ਖੱਟੀਏਵੇਰੇਨਾਂ ਲੱਗੀਆਂਬੋਲਬੁਲਾਵਣੇਨੂੰ॥ ਦਮ ਲਾਈਏ ਖੁੱਤ ਵਿਆਹੀਏਵੇ ਪਿਆਰੇਦਮਕੁਵਾਰੇਪੁੱਤ ਵਿਆਹਵਣੇ ਨੂੰ॥ਮਾਊਂ ਬਾਪ ਰੋਵਨ ਹੋਲੀਪਾਇਧੀਨੂੰਊੱਗ ਬੋਲਦੇ ਜੱਗਸੁਨਾਵਣੇਨੂੰ। ਕੇਹਾਮਾਣਨਿਮਾਣੀਆਬੱਚੀਆ ਦਾ ਚੀਕਾਂਮਾਰਦੀ ਹੱਥ ਉਠਾਵਣੇਨੂ॥ ਕਿਸਨਸਿੰਘਚੱਲੀ ਡੋਲੀ ਕੂਚ ਹੋਈ ਬਡਾ ਜ਼ੋਰ ਕੀਤਾ ਘਰ ਆਵਨੈਨੂ॥ ੨੬॥

ਮਕੂਲਾ ਸਾਇਰ

ਜੱਸ ਬਹੁਤਫਰਿਹਾਦ ਦੇ ਬਾਪਕੀਤਾ ਲਿਆਇਆਲਾੜਲੇ ਨੂੰ ਪਰਨਾਇਕੇਜੀ॥ ਹੋਰ ਦਾਜਦਿਹਾਜ ਦਾਅੰਤ ਨਹੀਂਸੀ ਘੋੜੇ ਊਠਗਾਈਂ ਹਿਕਵਾਇਕੇ ਜੀ। ਪੀੜਾ ਪਲੰਘਤੇਟੇਝ ਨਿਹਾਲੀਆਂ ਭੀ ਹੋਰਕਪੜੇ ਬਹੁਤਚੁਕਾਇਕੇਜੀ॥ਘਰਆਏ ਤਾਂ ਲੜਕੀਆਂਗੀਤਗਾਵਨਦੂਲੋ ਅੱਜ ਆਯਾਫ਼ਤਹਪਾਇਕੇ ਜੀ। ਸਾਡੇ ਲਾੜੇ ਦੇ ਭਾਗਾਂਨੂੰ ਕੁੜੀ ਜੰਮੀਗਾਵਨਧੌੜੀਆਂ ਘੁੰਡ ਉਠਾਇਕੇ ਜੀ॥ ਜੇਵਵਿਦਾਕੀਤੀ ਲਾਗੀ ਘਰੀਂਪਹੁੰਚੇ ਲਏ ਆਪਨੇ ਸਗਨ ਮਨਾਇਕੇ ਜੀ॥ ਇਕਕੋਠੜੀਦੇਵਿੱਚ ਪਲੰਘਡਾਹਿਆ ਮੁੰਡਾ ਕੁੜੀ ਦੇ ਕੋਲ ਬਹਾਇਕੇ ਜੀ॥ਫੁਲਾਂ ਰੰਗਲੀ ਸੇਜਵਿਛਾਇਛੱਡੀਓਂਤੇਨੌਂਸਹੁਦੀਨਾਵਲਿਵਾਇਕੇ

ਜੀ॥ਫਰਿਹਾਦਭੀ ਬਹੁਤਦਿਲਸਾਦਹੋਕੇ ਸੁਤਾਪਾਸਮਹਬੂਬ ਦੇ ਜਾਇਕੇ ਜੀ॥ ਇੱਕੋ ਕੱਪੜੇ ਦੇ ਵਿੱਚ ਹੋਇ ਦੋਵੇਂ ਸੌਰਹੇ ਗਲੱਕੜੀ ਪਾਇਕੇ ਜੀ॥ਸੂਰਤ ਸੋਹਣੀਵਿੱਚਨਾਫ਼ਰਕਰੱਤੀ ਥੇਵਾ ਮੁੰਦਰੀਲਿਆ ਜੜਾਇਕੇ ਜੀ॥ਭੁਲਗਏਜਹਾਨਦੇਦੁਖ ਸਾਰੇ ਜਦੋਂ ਮੁਖ ਡਿੱਠਾ ਪੱਲਾਚਾਇਕੇ ਜੀ॥ਗੱਲਾਂਕੀਤੀਆਂ ਖੂਬ ਨਸੰਗ ਦੋਹਾਂ ਨਾਲ ਅੰਗਦੇ ਅੰਗਲਗਾਇਕੇਜੀ॥ ਮਨ ਸੀਤਸੀਨਾਠੰਢਾ ਠਾਰਦੋਧਾ ਪਾਨੀ ਅੱਗਉੱਤੇਪਿਆਜਾਇਕੇ ਜੀ॥ਲੱਜ਼ਤ ਇਸਤਰੀਜੇਹਾ ਨਾ ਜੱਗ ਕੋਈ ਭਾਵੇਂ ਦੇਖ ਲਓ ਅਜ਼ਮਾਇਕੇਜੀ॥ ਵੱਡਾ ਫ਼ਰਕ ਹਰਾਮਹਲਾਲ ਅੰਦਰ ਚੋਰ ਜਾਨ ਜੋ ਖਾਇ ਚੁਰਾਇਕੇ ਜੀ॥ਮੇਹਰੀ ਮਰਦ ਨਾਵੱਖਰੇਹੋਨ ਕਦੇ ਰੱਬ ਦੋਹਾਂ ਨੂੰ ਰੱਖੇ ਰਲਾਇਕੇ ਜੀ॥ ਦੁਖ ਕੋਈਨਾਚੋਰ ਵਿਰਾਕਜੇਹਾਲਾਈਏਹੂਨਜਿਵੇਂ ਪਛਤਾਇਕੇਜੀ ॥ਦੂਜੀਮੌਤ ਜੁਦਾਈ ਜਹਾਨ ਅੰਦਰ ਜੇਹਾਪੀਵਨਾਜ਼ਹਿਰਘੁਟਾਇਕੇਜੀ॥ ਕੌਤ ਰਹਿਣਜ਼ਿੰਦੇ ਕੰਤੋ ਵਾਲੀਆਂ ਦੇਕਰਾਂ ਹੂਆ ਏਹ ਹੱਥ ਉਠਾਇਕੇ ਜੀ ॥ ਲਾਵਨ ਹਾਰਸਿੰਗਾਰਸਵਾਰਸੋਹਨੇਖਾਵਨ ਰੱਬਦਾ ਨਾਮਧਿਆਇਕੇ ਜੀ ॥ ਗਈਰਾਤਲਾੜੀਲਾੜਾਉਠ ਬੈਠੇਸੱਈਆਂਕਹਿੰਦੀਆਂ ਭਾਕਹਿਲਾਇਕੇਜੀ॥ ਸਾਰੀਰਾਤਨਾ ਰੱਜੀਓਂਨਿਕਲ ਬਾਹਰ ਕੱਖੀ ਦੈਠੀਓਂ ਥਾਲ ਦਬਾਇਕੇ ਜੀ ॥ ਘੁੰਡ ਕੱਢਵਹੁਟੀ ਬਾਹਰਆਨਬੈਠੀਵਾਂਗਵਹੁਟੀਅ ਸੀਸ ਝੁਕਾਇਕੇ ਜੀ ॥ ਰਲ ਮਿਲ ਕੁੜੀਆਂ ਸੱਭੇ ਕਹਨਠੱਠੇਗਲ ਪੁਛਾਂਗੇ ਅੱਜ ਬਨਾਇਕੇ ਜੀ ॥ ਪਾਨੀਗਰਮ ਦੇ ਨਾਲਅਸ-

ਨਾਨਕੀਤਾਲੱਈਆਂਪਹਿਨਪੌਸਾਕੀਆਂਪਾਇਕੇਜੀ। ਏਸੇਚਾਲ ਦੇ ਨਾਲ ਨਿਹਾਲ ਰਹਿੰਦੇ ਵੇਖਨ ਨੈਨਨੈਨਾਸਰਮਾਇਕੇਜੀ। ਪੇਈਏ ਸਾਹੁਰੇ ਸਹਿਰ ਦੇ ਵਿਚ ਰਹਿੰਦੇਰਾਜੀਹੋਆਵੇਨਿੰਤ ਜਾਇਕੇਜੀ। ਕਈ ਬਰਸ ਬੀਤੇ ਏਸੇ ਰੰਗ ਅੰਦਰ ਡਿੱਠਾ ਦੁਖ ਨਾ ਅੱਖ ਉਠਾਇਕੇ ਜੀ। ਜਲੇ ਬਖ਼ਤ ਦੇਖੋ ਵਖ਼ਤ ਸਖ਼ਤ ਆਧਾ ਇਸਕ ਤਖ਼ਤ ਬੈਠਾ ਸਭਾ ਲਾਇਕੇ ਜੀ। ਦੁਖ ਦੇਨ ਲੱਗਾ ਸੁਖਜਾਰਿਆਂ ਨੂ ਦੇਖੋ ਸੁਤੜੀ ਕਲਾ ਜਗਾਇਕੇ ਜੀ। ਕਿਸਨਸਿੰਘ ਇਸ ਇਸਕ ਦਾ ਕੰਮ ਏਹੋ ਜਦੋਂ ਆਂਵਦਾ ਜਾਏ ਮੁਕਾਇਕੇ ਜੀ॥ ੨੪॥

ਦ੍ਰਗਾਹ ਰੱਬ ਥੀਂ ਆਵਨਾ ਇਸਕ ਸਹਿਰਇਸਤੰਬੋਲਵਿੱਚ ਆਧਾ ਹੁਕਮ ਦਰਗਾਹਥੀਂ ਇਸਕ ਤਾਈਂ ਇਸਤੰਬੋਲਦੀ ਤਰਫ਼ਤਿਆਰ ਹੋਧਾ। ਪਕੜ ਕੋਰੜਾ ਕਹਿਰਦਾਕਮਰਕੱਸੀ ਘੋੜੇਸਿਦਕ ਦੇਤੇ ਅਸਵਾਰਹੋਧਾ। ਸੋਹਰਤ ਫ਼ੌਜਨੇ ਸੋਰਦਾ ਲਿਆ ਲਸਕਰ ਡਾਕਾ ਫ਼ਿਕਰ ਅੱਗੇ ਫ਼ੌਜਦਾਰਹੋਧਾ। ਝੰਡੇ ਖਿੜਵਦੇ ਝੋਰੇ ਦਾ ਲਾਲ ਨੇਜ਼ਾ ਜੋਬਨ ਹੌਕੇ ਤੇ ਜਮਾਦਾਰ ਹੋਧਾ। ਪਲਟਨ ਆਹੀਂ ਦੀ ਆਨਕੇ ਪਰਬੱਧਾ ਸਬਰਸੈ ਉਠਾਇਸਰਦਾਰ ਹੋਧਾ। ਮੁਲਕ ਮੱਲਿਆ ਆਇ ਮਲਾਮਤਾਂ ਨੇ ਸਿਦਕ ਹੱਠ ਅੱਗੇ ਸੂਬੇਦਾਰ ਹੋਧਾ॥ ਗੌਗਾ ਗੁਲਨੇਗੁਣ ਗੁਬਾਰ ਕੀਤਾ ਜ਼ੋਰਜ਼ੁਲਮ ਦੇ ਨਾਲ ਅੰਧਾਰ ਹੋਧਾ॥ ਹੁਸਨ ਹੁਕਮਚਲਾਂਵਦਾ ਫਿਰੇ ਸਭਤੇ ਰੂਪਰਸਰਸੀਲਡਾਧਾਰਹੋਧਾ॥ ਸਫ਼ਰਸਕਰ ਦੀ ਸਕਲਬਨਾ ਬੈਠਾ ਨਾਲਮਕਰਤੀਆ ਇ

ਰਵਾਦਾਰ ਹੋਯਾ ॥ ਪ੍ਰੇਮ ਪਾਇ ਰੌਲਾ ਕਹੇ ਚਲੋ ਭਾਈਜ਼ੋਕ
ਜ਼ਿਲਤਾਂ ਨਾਲ ਖ਼ੁਆਰ ਹੋਯਾ ॥ ਲੱਦ ਹਲਦ ਦੇਉਠਫਿਰਾਕ
ਤੁਰਿਆ ਬਾਝਯਾਰਦੇ ਰੰਗ ਵਿਸਾਰ ਹੋਯਾ॥ਚਲੇਫ਼ੀਲਫ਼ੁਸਾਦ
ਦੇ ਸੰਦ ਹੋਕੇ ਸੰਗਲ ਸੋਗਦਾ ਮਾਰਨੇਹਾਰ ਹੋਯਾ॥ਭੁਖ ਨੰਗ
ਦੀਆਂ ਗੱਡੀਆਂ ਲੱਦ ਲਈਆਂ ਦੁਖ ਦਰਦ ਅੱਗੇਠਾਨੇਦਾਰ
ਹੋਯਾ ॥ ਤੰਬੂਤਾਨਿਆਂਦੇ ਰੱਖੇ ਵੱਟੂਆਂਤੇ ਮੋਹਨਾਂਜੀਂਵਦਾਹੀ
ਮੁਰਦਾਰ ਹੋਯਾ॥ਠੂਠੇ ਠੋਕਰਾਂਦੇ ਪਿਆਲੇ ਪੋਸਤੀ ਦੇਠੀਕਰ
ਪਕੜ ਦਰਵੇਸਦਵਾਰ ਹੋਯਾ ॥ ਤੋਪਾਂਤੋਹਮਤਾਂਤਖ਼ਤਤੇਚਾੜ
ਲੱਈਆਂ ਬਦਨਾਮ ਅੱਗੇਕਿਲੇਦਾਰ ਹੋਯਾ ॥ ਦਲਕਾ ਹੂਜਤਾਂ
ਰੋਕਿਆ ਹੌਲ ਸੇਤੀ ਮੁਸਕਲ ਬਨੀ ਨੂੰ ਰੱਬਗੁਫ਼ਾਰ ਹੋਯ॥
ਕੁਮੇਦਾਨ ਕਿਸਾ ਆਖੇ ਚਲ ਭਾਈ ਗੋਲੰਦਾਜ਼ ਗ਼ੁਸਾਹੁਸਯਾਰ
ਹੋਯਾ॥ ਅਦਬ ਨਾਲ ਬੇਅਦਬ ਸਵਾਬਕੀਤੇ ਦਾਗ਼ਦੂਰਿਆਂ
ਦਾ ਦਫ਼ਾਦਾਰ ਹੋਯਾ॥ ਧੂੰਮ ਧੂੜ ਉਡਾਇ ਧਰਵਾਸਆਧਾ
ਸੱਲ ਸਿਰਜਨਾਂ ਦਾ ਸਿਕਦਾਰ ਹੋਯਾ॥ਨੁਸਤੀ ਆਇਸੁਤੀ
ਕਿਸੇ ਬਹਲ ਅੰਦਰ ਆਲਸ ਚਿਤਵਨਾਦਾਦਿਲਦਾਰਹੋਯਾ।
ਚਿੰਤਾ ਚੂਰ ਹ ਪਈ ਮੈਦਾਨ ਅੰਦਰਗ਼ਮਗੈਰਤਾਂਨਾਲਗੁਬਾਰ
ਹੋਯਾ॥ ਲਏ ਪਕੜ ਨਿਸਾਨ ਅੰਦੇਸਿਆਂਨੇਵਹਿਮ ਵਾਸਤਾ
ਸਹਿਮ ਦਾ ਯਾਰ ਹੋਯਾ॥ ਇਸਕ ਬਾਦਸਾਹਜੰਸ ਪਰਤਾਜ
ਧਰਕੇ ਖ਼ੌਫ਼ ਦੂਰਕਰਕੇ ਖ਼ਬਰਦਾਰ ਹੋਯਾ॥ ਇਸਤੰਬੋਲ ਦੇ
ਕੋਲ ਆ ਕੀਆਡੇਰਾਦੇਖੋਵੱਸਦਾਸਹਿਰਉਜਾੜਹੋਯਾ॥ਇਸਕ
ਮੁਸਕ ਤੇ ਹੁਸਨ ਨਾ ਰਹਿਨ ਗੁਝੇ ਜਿਵੇਂ ਰੂ ਦੇਵਿੱਚਅੰਗਾਰ

ਹੋਯਾ॥ ਇਸਕ ਠੱਗ ਆਯਾ ਕੋਈ ਠੱਗਣੇ ਨੂੰ ਦੇਖੇ ਠੱਗ ਕੇ ਤੁਰੰਤ ਫ਼ਰਾਰ ਹੋਯਾ॥ ਲਿਧਾਲੁਫ਼ਰਿਹਾਦਵਾਮਾਲਖ਼ਾਨਾ ਮਹਿਲ ਸੀਰੀਂ ਦੇ ਟੱਪ ਕੇ ਪਾਰ ਹੋਯਾ॥ ਕਿਸਨਸਿੰਘ ਜਿਸ ਇਸਕ ਦੇ ਹੱਥ ਲੱਗੇ ਘੁਟਵੱਟਕੇ ਮਸਤਖ਼ੁਮਾਰ ਹੋਯਾ॥੨੫

ਖਬਰ ਹੋਣੀ ਆਵਨੇ ਇਸ਼ਕ ਦੇ ਦੀ ਸ਼ਹਿਰ ਦਿਲ ਦੇ ਵਿਚ

ਆਈ ਖ਼ਬਰ ਜਾਂ ਇਸਕ ਦੇ ਆਵਨੇਦੀਅਕਲ ਐਸਅਰਾਮ ਹੈਰਾਨ ਹੋਏ।ਧਰਮ ਸਰਮ ਤੇ ਕਰਮ ਨੇ ਕੁਚ ਕੀੜਾ ਭਰਮ ਵਹਿਮ ਤਮਾਮ ਵੈਰਾਨ ਹੋਏ॥ ਘਰਾਂ ਮਾਰ ਬੁਕਲ ਵੜੀਕੰਜ ਗੋਸੇ ਜਦੋਂ ਇਸਕ ਦੇ ਆਨ ਫਰਮਾਨ ਹੋਏ॥ ਹਿੰਮਤਹਾਰ ਹਿੰਮਤ ਹਰਿ ਧਿਆਇ ਰਹੀਸੱਕਸਾਨ ਸਾਰੇ ਪਸੇਮਾਨਹੋਏ ।ਜ਼ੋਰ ਜ਼ੁਲਮ ਗੁਲਾਮ ਹੋ ਆਨਖੜੇਸਬਰਸਿਦਕਹੋਰੀਖਿਨਾਂ ਜਾਨ ਹੋਏ॥ ਜ਼ਿਕਰ ਫ਼ਿਕਰ ਤੇ ਫ਼ਹਿਮ ਦੀ ਹੋਸਉਡੀ ਜੋਸ ਜਾਸ ਹੋਰੀ ਸਰਗਰਦਾਨ ਹੋਏ॥ ਪਈ ਧੁੰਮਮਸੀਤਦੁਆਰ ਸਾਰੇ ਮਾਰੋਮਾਰ ਕਰਕੇ ਜਮਾਆਨ ਹੋਏ॥ਹਿੰਦੂਹਾਲਹੀਹਾਲ ਪੁਕਾਰ ਉਠੇਗਾਜ਼ੀ ਥੀਵਨੇ ਨੂੰਮੁਸਲਮਾਨ ਹੋਏ॥ਰੋਜ਼ੇਮਰਨ ਭੁਖੇ,ਈਦ ਨੱਸਦੌਲੀ ਅਤੇਜਾਲਿਆਂਵਿਚਕੁਰਾਨਹੋਏ॥ਬਾਂਗਾਂ ਮਾਰਚਾਂਗਾਕਿਨੀਹੱਥਰੱਖੇ ਗਿਆਨਮਸਲੇਸਭ ਸਾਮਾਨ ਹੋਏ ॥ ਗਈ ਦੌੜ ਨਿਮਾਜ਼ ਜਾਂ ਰਾਜ਼ ਪਾਯਾ ਮਨਕੇ ਤਸਬੀਆਂਦੇ ਦਾਨ ਦਾਨ ਹੋਏ॥ ਮਾਲਾਸਿਮਰਨੇ ਟੁਟਕੇ ਪਏ।ਪੈਰੀਂ ਜੰਞੂ ਪਾਇ ਪੱਲੇ ਗਲੀਂ ਗਾਨ ਹੋਏ॥ਪਈਆਂ ਪੋਥੀਆਂ ਰਹਿਨਨਾ ਪੜ੍ਹੇਕੋਈ ਅਤੇ ਵਿੱਚ ਸੰਦੂਕ ਪੁਰਾਨਹੋਏ॥ਗਏ ਭੁਲਗਿਆਨ

ਧਿਆਨਸਾਰੇਜਦੋਂਇਸਕਦੇਖਣੇਨਿਸਾਨਹੋਏ॥ਭੁਲੀਬੰਦਗੀ ਵਿਰਦ ਨਾ ਕਰੇ ਕੋਈ ਪਿਆਲੇ ਇਸਕ ਦੇ ਨਾਲਮਸਤਾਨ ਹੋਏ ॥ ਪੂਜਾ ਠਾਕਰਾਂ ਦੀ ਪਾਨੀ ਪਿੱਪਲਾਂ ਨੂੰਕਿਮਾਂ ਐਸਿਆਂ ਥੀਂ ਨਾ ਫ਼ਰਮਾਨ ਹੋਏ ॥ ਪਿਆਰੇ ਬਾਝਨਾਪੱਤ੍ਰੀ ਭਲੀਭਾਵੇ ਚੰਦਭਾਨ ਜਾਂ ਸਿਕਰ ਅਸਮਾਨਹੋਏ॥ਮੁਲਾਂਕਾਜ਼ੀਆਂਪੰਡਿਤਾਂ ਫ਼ਿਕਰ ਪਿਆ ਜਦੋਂ ਇਸਕ ਦੇ ਮੁਆਮਲੇ ਆਨਹੋਏ॥ਗਏ ਖ਼ੇਸਕਬੀਲੜੇ ਨੱਸਸਾਰੇ ਦੋਸਤਧਾਹਪਿਆਰੇਦੁਸਮਨਜਾਨ ਹੋਏ॥ ਦੱਲੇ ਕੌਲ ਕਰਾਰ ਅਸਵਾਰ ਹੋਕੇਅਤੇਦੀਨਈਮਾਨ ਅਜਾਨਹੋਏ ॥ਸੁਕਾ ਮਾਸਤੇ ਰੱਤਨਾਰਹੀਰੱਤੀਨੈਨਰੋਂਦਿਆਂ ਲਹੂਲੁਹਾਨ ਹੋਏ।ਆਹੀਂਚੱਲੀਆਂਹੱਲੀਆਂਹਿਰਸਹੋਰੀਜੋਗ ਰੋਗਤੇ ਸੋਗ ਸੁਲਤਾਨ ਹੋਏ ॥ ਰੋਵਨ ਅੱਖੀਅ ਵਾਲਜ਼ਵਾਲ ਐਸੇ ਅਬਰੂ ਝੁਕਕੇ ਵਾਂਗਕਮਾਨ ਹੋਏ ॥ ਕੜਕਨ ਹੱਡੀਆਂ ਤਨ ਤੰਦੂਰ ਹੋਧਾ ਏਹ ਇਸਕ ਦੇ ਆਨ ਨਸਾਨ ਹੋਏ।ਭੁਲੇ ਕਿਮਤੇਗਮਨੇਮਹਿਲਪਾਏ ਦੁਖ ਦਰਦ ਆਕੇਅਹਾਦਾਨ ਹੋਏ ॥ ਲੱਗੀ ਤਾਂਘ ਮਹਬੂਬ ਦੀ ਖ਼ੂਬਜਿਨਾਂਸੋਈਦੇਖ ਮਗ਼ਲੂਬ ਜਹਾਨ ਹੋਏ ॥ ਅਲਇਸਕ ਨਾਰੁਨ ਤਰਹਕਾਮਾਨਵਾਅੱਲਾ ਬਾਝ ਯਾਰਦੇ ਭੁਜ ਮਸਾਨ ਹੋਏ ॥ਬੂਹੀਅੱਗਵਿਛੋੜੇਦੀਸਾੜ ਸੁਟੇ ਜਿਵੇਂ ਵਿੱਚ ਤੰਦੂਰਦੇ ਨਾਨਹੋਏ॥ਅੱਗਇਸਕਦੀਬਾਝ ਨਾ ਕੋਈ ਪੱਕੇ ਕੱਚੇ ਗਲਕੇ ਖ਼ਾਕ ਸਮਾਨਹੋਏ ॥ ਸੋਨਾ ਅੱਗ ਦੇ ਵਿਚ ਹੈ ਸਾਫ਼ ਹੋਂਦਾ ਮੈਲ ਦੂਰ ਕਰਕੇ ਕਦਰਦਾਨਹੋਏ ਕਿਸਨਸਿੰਘ ਆਸਕ ਇਵੇਂ ਇਸਕ ਅੰਦਰਜਿਵੇਂਸੂਰਮੇਂ ਵਿਚ

ਮਦਾਨ ਹੋਏ ॥ ੨੬ ॥

ਮਕੂਲਾ ਸ਼ਾਇਰ

ਇਸਕ ਬਾਝ ਨਾ ਵਸਲ ਮਾਸ਼ੂਕ ਹੋਵੇ ਭਾਂਵੇਂ ਕੂਕ ਕੇ ਜੱਗ ਸੁਨਾਇ ਦੇਖੋ॥ਬਿਨਾਇਸ਼ਕ ਨਾ ਰੱਬਦਾਰਾਹਿਮਿਲਦਾਭਾਵੇਂ ਲੱਖ ਪਖੰਡਬਨਾਇ ਦੇਖੋ॥ਰੋਯਾਂ ਬਾਝਨਾਵਸੁਰਵਾਹੋਵੇਹੱਥ ਪੈਰ ਚੇਹਰਾ ਧੋਇਧਾਇ ਦੇਖੋ॥ ਹੱਕਬਿਨਾਨਾ ਹੱਕਹਜ਼ੂਰਹੋਵੇ ਰੋਜ਼ੇ ਰੱਖ ਕੇ ਰੰਗ ਵਟਾਇਦੇਖੋ॥ ਬਾਝਨਿਆਜ਼ ਨਿਮਾਜ਼ ਨਾ ਹੋਵੇ ਜਾਇਜ਼ ਮੱਥਾ ਧਰਤ ਦੇ ਨਾਲ ਘਸਾਇਦੇਖੋ॥ ਹਾਜਤ ਖ਼ਿਆਂ ਬਾਝ ਨਾ ਹੱਜਹੋਵੇ ਭਾਂਵੇਂ ਲੱਖਵੇਰਾਮੱਕੇਜਾਇਦੇਖੋ॥ ਘਰ ਬੈਠਿਆਂਦੌਲਤਾਂ ਮਿਲਨ ਸਭੇ ਜੇ ਤਾਂਇਲਮਤੇਅਮਲ ਕਮਾਇਦੇਖੋ॥ਕੌਤਾਕੂਨਜ਼ਏਹਕਿਸੇਨੇਖੂਬਕੇਹਾਮਨ ਆਰਫ਼ਾਂ ਸਮਝ ਸਮਝਾਇਦੇਖੋ॥ ਅੰਦਰਧਾਰਤੇਢੂੰਡਦੇ ਫਿਰਨਬਾਹਰ ਗਈ ਜਿਨਾਂ ਦੀ ਅਕਲ ਵਿਖਾਇ ਦੇਖੋ॥ ਨਹਨੁ ਅਕਰਬੁ ਇਲੈਹੇਮਿਨਹਬਲਿਲਵਰੀਦਜ਼ਾਹਿਰਗਤੇਨੇੜੇਖੁਦਾਇਦੇਖੋ ॥ ਨਹੀਂਦਿੱਸਦਾਉੱਲੂਆਂਅੰਨ੍ਹਿਆਂਨੂੰਸੂਰਜਲਿਸ਼ਕਦਾ ਵਿਚ ਸਮਾਇ ਦੇਖੋ॥ਕੇਹਾਅਨਿਮਾ ਵਿਚ ਕੁਰਾਨ ਦੇਜਾਂ ਚਾਰੇਤਰਫ਼ ਹੀ ਹਕ ਨੁਮਾਇਦੇਖੋ॥ਏਕੋਬ੍ਰਹਮਦੁਤਿਨਾਸਤੀ ਵੇਦਕਹਿੰਦਾ ਸੁਨੋ ਆਪ ਤੇਔਰਸੁਨਾਇ ਦੇਖੋ॥ ਦੂਈਦੂਰਕਰਇੱਕਖੁਦਾਇ ਜਾਨੋ ਖੁਦੀਛੋੜਖੁਦਹੱਕਬਤਾਇਦੇਖੋ॥ ਗਿਆਨੁਵਹੁਬਾਬਤ ਆਬ ਸਾਗਰ ਐਸੇ ਆਪ ਨੂੰ ਜ਼ਰਾ ਗਵਾਇਦੇਖੋ॥ ਬੀਜਬ੍ਰਿਛਾਂ ਹੋਵੇਜਦੋਂਨਾਸਹੋਵੇ ਆਪ ਨਾਸਕਰਆਪਕਹਾਇ ਦੇਖੋ॥ਬਿਨਾ

ਜਾਗਿਆਂ ਨੀਂਦ ਨਾ ਦੂਰ ਵੇ ਭਾਵੇਂ ਸੁਤਿਆਂ ਰੈਣ ਲੰਘਾਇ ਦੇਖੋ॥ਬਿਨਾਂ ਮੁਰਸ਼ਦਾਂ ਮੂਲ ਨਾ ਮਿਲੇ ਮੌਲਾ ਭਾਵੇਂ ਰਾਮ ਰਹੀਮ ਨੂੰ ਗਾਇ ਦੇਖੋ॥ ਕਿਸ਼ਨ ਸਿੰਘ ਨਾ ਗਿਆਨ ਬਿਨ ਗੁਰੂ ਲੱਭੇ ਗੁਰਾਂ ਬਾਝ ਨਾ ਗਿਆਨ ਗਲਾਇ ਦੇਖੋ॥ ੨੮॥

ਹਾਲਤ ਫ਼ਰਿਹਾਦ

ਸੁਣੋ ਬ੍ਰਾਤ ਫ਼ਰਿਹਾਦ ਲੁਹਾਰ ਦੀ ਜੀ ਓਸੀ ਅਕਲ ਦਾ ਕੋਟ ਕਮਾਲ ਲੋਕੋ॥ਅਫ਼ਲਾਤੂਨ ਜੇਹਾ ਨਹੀਂ ਜਾਨਦਾ ਸੀ ਵਿੱਚ ਆਪਨੇ ਫ਼ੰਨ ਤੇ ਫ਼ਾਲ ਲੋਕੋ॥ ਰਹਿੰਦੇ ਬਾਦਸ਼ਾਹ ਬਹੁਤ ਗ਼ਰੂਰ ਹੋਏ ਵਿੱਚ ਆਪਨੇ ਰਾਜ ਤੇ ਮਾਲ ਲੋਕੋ॥ ਅੱਲਾ ਵਾਲਿਆਂ ਨੂੰ ਨਹੀ ਗ਼ਮ ਕੋਈ ਫ਼ਾਕੇ ਫ਼ਿਕਰ ਦੇ ਨਾਲ ਨਿਹਾਲ ਲੋਕੋ॥ਦਿਨੇ ਕਾਰ ਤੇ ਰਾਤ ਨਸਾਤ ਅੰਦਰ ਸਦਾ ਮਸਤ ਰਹਿਨਾ ਹਰ ਹਾਲ ਲੋਕੋ। ਮਾਯਾ ਵਾਲਿਆਂ ਨੂੰ ਬਡੇ ਮਾਮਲੇ ਨੀ ਹੋਵੇ ਹਿਰਸ ਦੇ ਨਾਲ ਹਲਾਲ ਲੋਕੋ। ਜਿਨ੍ਹਾਂ ਜੋਹਦ ਮੁਸੱਕਤਾਂ ਵਿੱਚ ਰਹਿਨਾ ਨਹੀਂ ਸੋਗ ਤੇ ਹਰਖ ਦਾ ਖ਼ਿਆਲ ਲੋਕੋ॥ ਸ਼ਾਦੀ ਗ਼ਮੀ ਨਾ ਆਸ਼ਕਾਂ ਸਾਦਕਾਂ ਨੂੰ ਰਹਿੰਦੇ ਨਿੱਤ ਓਹ ਮਸਤ ਅਹਿਵਾਲ ਲੋਕੋ॥ ਦੁਨੀਆ ਵਾਲਿਆਂ ਨੂੰ ਮਾਨ ਦੌਲਤਾਂ ਦਾ ਅਤੇ ਆਸ਼ਕਾਂ ਜਲ ਜਲਾਲ ਲੋਕੋ॥ ਦੁਨੀਆਂ ਖ਼ਾਬ ਖ਼ਿਆਲ ਪਛਾਨੀਏ ਜੀ ਨਹੀਂ ਆਵਨਾ ਜਾਵਨਾ ਨਾਲ ਲੋਕੋ। ਕਿਸ਼ਨ ਸਿੰਘ ਕੀ ਖ਼ਾਬ ਖ਼ਿਆਲ ਕਰਨਾ ਸੋਨਾ ਸੁਪਨੇ ਦਾ ਕੂੜ ਭਾਲ ਲੋਕੋ॥ ੨੯॥

ਜਾਨਾ ਫ਼ਰਿਹਾਦ ਦਾ ਵਿੱਚ ਮਹਲ ਸ਼ੀਰੀਂ ਦੇ

ਇੱਕ ਰੋਜ਼ ਫ਼ਰਿਹਾਦ ਪਿਉ ਨਾਲ ਰਲਕੇ ਮਹਿਲੀਂ ਚੱਲਿਆ

ਕਾਰ ਕਾਮਵਣੇ ਨੀ॥ ਜਿਵੇਂ ਜਾਂਵਦਾਸੀ ਅੱਗੇ ਨਿਤ ਰੁੱਖੇ ਬੂਟੇ ਵੇਲ ਤੇ ਮੂਰਤਾਂ ਪਾਵਣੇਨੂੰ॥ ਦੇਖੋ ਚਲਿਆ ਬਾਪਦੇ ਨਾਲ ਰਲ-ਕੇ ਅੱਜ ਇਸਕ ਦੀ ਸੈਫ਼ ਉਠਾਵਣੇ ਨੂੰ॥ ਬਾਂਹ ਸੇਰਦੇ ਮੁਖ ਫੜਾਵਨੇ ਨੂੰ ਸੁਤੇ ਪ੍ਰੇਮ ਦੇ ਨਾਗ ਜਗਾਵਣੇ ਨੂੰ॥ ਬੇੜਾਮਾਲ ਜਮਾਲ ਦੇ ਨਾਲ ਭਰਿਆ ਸਾਗਰ ਇਸਕਦੇ ਵਿੱਚ ਡੁਬਾਵਣੇਨੂੰ॥ ਵੜਿਆ ਜਾਇ ਮਕਾਨ ਫ਼ਰੰਗੀਆਂ ਦੇ ਫ਼ਰਹੰਗ ਦੀ ਕਲਾ ਹਿਲਾਵਣੇਨੂੰ॥ ਸੁੱਤੇਦੇਉਦੇ ਲੱਕਵਿਚ ਲੱਤਮਾਰੀ ਦੇਖੋ ਆਪਨਾ ਨਾਸਕਰਾਵਣੇਨੂੰ॥ ਬਾਦਸਾਹਾਂ ਦੇ ਨਾਲ ਨਜ਼ਾ ਪਾਈ ਤਨ ਤੋਪ ਦੇ ਨਾਲ ਉਡਾਵਣੇ ਨੂੰ॥ ਕਿਸੇ ਘੜੀ ਸੁਲਖਨੀ ਜਾਇ ਵੜਿਆ ਇਸਕ ਆਪਨਾ ਜ਼ਾਹਰ ਕਰਾਵਣੇਨੂੰ॥ ਬਿੱਲਾ ਹੱਥ ਹਲਵਾਈ ਦੀ ਜਾਇ ਵੜਿਅ ਨਾਲ ਜ਼ੱਟਿਆਸੀ ਸਭ ਨਾਵਣੇਨੂੰ॥ ਹਨੂੰਮਾਨ ਦੀ ਪੂਛ ਨੂੰ ਅੱਗ ਲੱਗੀ ਦੇਖੋ ਸੋਨੇ ਦੀ ਲੰਕ ਜਲਾਵਣੇਨੂੰ॥ ਸ਼ੁਤਰ ਬਾਗ਼ਦੇ ਵਿੱਚ ਜਾ ਚਰਨ ਲੱਗਾ ਆਧਾ ਚੋਰ ਜਿਉਂ ਸੰਨ੍ਹ ਲਗਾ-ਵਣੇ ਨੂੰ॥ ਗੋਦੀ ਬੈਠਕੇ ਦਾਹੜੀ ਨੂੰ ਹੱਥ ਪਾਯਾ ਲਗਾ ਬਾਪ ਦੀ ਪਗੜੀ ਲਾਹਵਣੇਨੂੰ॥ ਕੀੜੀ ਫ਼ੀਲ ਦੇ ਨਾਲ ਆ ਲੜਨ ਲੱਗੀ ਚੂਹਾ ਚਲਿਆ ਮਹਿਲ ਗਿਰਾਵਣੇਨੂੰ॥ ਚਿੜੀ ਬਾਜ ਦੇ ਨਾਲ ਸ਼ਰੀਕ ਹੋਈ ਬਿਲੀ ਸ਼ੇਰ ਦੀ ਮੁੱਛ ਮੁਨਾਵਣੇਨੂੰ॥ ਸੂਈ ਭਪਦੇ ਨਾਲ ਫ਼ਸਾਦ ਪਾਯਾ ਲਗੀ ਚਿਣਗ ਸਮੁੰਦ ਜਲਾਵਣੇ ਨੂੰ॥ ਗਏ ਬਾਪ ਬੇਟਾ ਸ਼ੀਸ਼ ਮਹਿਲ ਅੰਦਰ ਲਗੇ ਸੂਰਤਾਂ ਮੂਰਤਾਂ ਪਾਵਣੇ ਨੂੰ॥ ਕੇਹੀ ਮਹਿਲ ਦੀ ਕਰੇ ਤਾਰੀਫ਼ ਕੋਈ ਦਿਲ ਚਾਹੇ ਨਾ ਅੱਖ ਫਿਰਾਵਣੇਨੂੰ॥ ਭੁੱਲ ਜਾਨ ਬਹਿਸਤ ਉਸ ਮਹਿਲ ਦੇਖੇ

ਬਹੁਤ ਬਾਰੀਆਂ ਝਾਂਤੀਆਂ ਪਾਵਣੇਨੂੰ॥ ਹੀਰੇਲਾਲਮੋਤੀਜੜੇ ਆਬਗੀਨੇ ਰੰਗਾ ਰੰਗ ਦੇ ਸੰਗਸੁਹਾਵਣੇ ਨੂੰ॥ਚਾਂਦੀ ਸੋਨੇਦਾ ਕੁਝ ਸ਼ੁਮਾਰ ਨਹੀਂ ਸੀਖਿੜੀ ਖੂਬ ਗੁਲਜ਼ਾਰ ਵਿਖਾਵਣੇ ਨੂੰ॥ ਹਰਮ ਖ਼ਾਨਿਆਂ ਦੇ ਵਿਚ ਜਾਇ ਦੋਵੇਂ ਲਗੇ ਨਕਸ਼ ਨਿਗਾਰ ਲਿਖਾਵਣੇ ਨੂੰ ॥ਸੀਰੀਂ ਬੈਠੀ ਸੀ ਉਸ ਮਹਲ ਅੰਦਰ ਨਾਲ ਸੱਈਆਂਦੇ ਦਿਲਪਰਚਾਵਣੇ ਨੂੰ॥ ਬੈਠ ਤਾਕੀਆਂਦੇਵਿਚ ਤਕ ਰਹੀਆਂ ਇਕਸੁਰੁਹੋਈਆਂਰਾਗ ਗਾਵਣੇਨੂੰ॥ਕਈ ਗੋਲੀਆਂ ਬਾਂਦੀਆਂ ਗਿਰਦ ਸੀਰੀਂ ਪੱਖੇ ਪਕੜਕੇ ਪੌਨ ਝੁਲਾਵਣੇਨੂੰ॥ ਕਈ ਘੋਲ ਕੇ ਕੰਦ ਨਬਾਤ ਲਿਆਵਨ ਸਾਹਜ਼ਾਦੀ ਦੇ ਪਾਸ ਪਿਲਾਵਣੇਨੂੰ॥ਜਿਵੇਂ ਬੁਲਬੁਲਾਂ ਫੁੱਲਦੇ ਗਿਰਦਹੋਵਨ ਤਿਵੇਂ ਹਸਦੀਆਂ ਬਹੁਤ ਹਸਾਵਣੇ ਨੂੰ ॥ ਛਿਗਨ ਸਮਾਂ ਪਰ ਜਿਵੇਂ ਪਤੰਗਆਖ਼ੇ ਵਾਂਗਚੰਦਪਰਵਾਰ ਘੁਮਾਵਣੇਨੂੰ॥ਕਰਨਮਿੰਨਤਾਂ ਨਾਲ ਖੁਸਾਮਦਾਂ ਦੇ ਮਿਠੇ ਬੋਲਦੀਆਂ ਬੋਲ ਬੁਲਾਵਣੇ ਨੂੰ ॥ ਨਿਆਜ਼ਮੰਦ ਗੁਲਾਮ ਕਨੀਜ਼ ਸਭੇ ਹਾਜ਼ਰ ਬੈਠੀਆਂ ਹੁਕਮ ਬਜਾਵਣੇ ਨੂੰ ॥ ਕਿਸ਼ਨਸਿੰਘ ਪਰਵਾਹ ਕੀ ਹਾਕਮਾਂ ਨੂੰ ਭੇਜੇ ਸਾਈਂ ਨੇ ਹੁਕਮ ਚਲਾਵਣੇ ਨੂੰ ॥ ੧੯॥

ਵੇਖਨਾ ਸੀਰੀਂ ਦਾ ਅਰ ਆਸਕ ਹੋਨਾ ਫ਼ਰਿਹਾਦ ਦਾ

ਸੀਰੀਂ ਪਲੰਘ ਤੋਂ ਉੱਠਕੇ ਫਿਰਨਲਗੀਜ਼ਰਾਵਿਚਝਰੋਖੇਦੇ ਆਇ ਗਈ॥ਡਿਠਾ ਤੁਰਤਫਰਿਹਾਦਦੀਨਜ਼ਰਭਰਕੇ ਨਾਲ ਚਸਮਾਂਦੇ ਚਸਮਮਿਲਾਇਗਈ॥ਪਈਬਿੱਜਲੀ ਟੁਟ ਆਕਾਸ

ਉੱਤੋਂ ਵੇਖੋ ਜੱਟਦਾ ਖੇਤ ਜਲਾਇਗਈ ॥ ਗਈ ਭੁੱਲ ਜਹਾਨ ਦੀ ਹੋਸ਼ਸਾਰੀ ਨਸ਼ਾਪ੍ਰੇਮਦਾ ਕੋਈ ਪਿਲਾਇਗਈ॥ਸਾਧਾਪਰੀ ਦਾ ਪਿਆਤੇਸੁਰਤਭੁੱਲੀ ਫ਼ਰਿਹਾਦ ਨੂੰ ਮਾਰ ਮੁਕਾਇਗਈ ॥ ਡਿੱਠੀ ਜਦੋਂ ਫ਼ਰਿਹਾਦ ਨੇ ਸ਼ਕਲ ਸੀਂਰੀਂ ਅਕਲ ਆਪਨੀ ਕੁੱਲ ਵਿਕਾਇ ਗਈ ॥ ਭਲਾ ਇਸ਼ਕ ਦੇ ਨਾਲ ਕੀ ਅਕਲ ਕਰਸੀ ਪੱਥਰ ਸੀਸੀਦੇ ਨਾਲ ਛੁਹਾਇ ਗਈ ॥ਚਮਕੀਸੈਫ਼ ਮਿਆਨਥੀਂਹੋਈਨੰਗੀ ਫ਼ੁਰਤ ਛੇਂਹਦੀ ਕਾਲਜਾ ਖਾਇਗਈ॥ ਭੁੱਲੇਨਕਸਨਿਗਾਰਤੇਕਾਰਸਾਰੀਮਾਰਨੈਨਾਦੀ ਧਾਰ ਚੁਕਾਇ ਗਈ॥ ਚੰਦਰ ਬਦਨਦੀ ਕੋਈ ਤਸਵੀਰਆਹੀ ਮਾਹਯਾਰਦੀ ਕਾਰਭੁਲਾਇਗਈ॥ ਮੇਹੀਂਵਾਲਜਿਉਂਸੋਹਨੀਦਾਹੁਸਨਡਿੱਠਾ ਤਿਵੇਂਵੇਖਦੀਜਾਨਵਿਹਾਇਗਈ॥ਰਾਂਝਾਹੀਰਨੂੰ ਵੇਖ ਫ਼ਕੀਰ ਹੋਯਾ ਸੀਨਾਚੀਰਕੇਚਿੱਤ ਚੁਰਾਇ ਗਈ ॥ ਦੀਵਾਵੇਖਪਤੰਗ ਨਸੰਗ ਲੜਿਆ ਡੰਗ ਨਾਗ ਵਾਲਾ ਜ਼ਹਰ ਲਾਇਗਈ॥ਜਾਦੂ ਪਾਇਕੇ ਕੋਈਪ੍ਰੇਮਵਾਲੇਵੇਖੋ ਨ ਫ਼ਰਨੂੰਨਫ਼ਰ ਬਨਾਇਗਈ ॥ ਦੂਰੋਂਮਾਰਕੇ ਤੀਰਨਿਗਾਹਵਾਲਾ ਪੰਛੀ ਉਡਦਾਤਲੇਗਿਰਾਇ ਗਈ ॥ ਕੋਈ ਪਈ ਅਫ਼ਾਤ ਆ ਰਾਤ ਵਾਲੀ ਧੱਪਾ ਮਾਰਕੇ ਬੁਧ ਗਵਾਇ ਗਈ ॥ ਸੱਭੇ ਅਗਲੀਆਂ ਪਿਛਲੀਆਂ ਭੁਲ ਗਈਆਂ ਐਵੇਂ ਜ਼ਰਾਕੁ ਮੁਖ ਵਿਖਾਇਗਈ ॥ਆਫ਼ਤਾਬ ਦੀ ਚਮਕ ਦੋਪਹਿਰ ਵਾਲੀ ਸੂਰਜਮੁਖੀ ਦਾ ਮੁਖ ਭਵਾਇ ਗਈ ॥ ਸਭੇ ਚੁਸਤੀਆਂ ਚਾਵੜਾਂ ਦੂਰ ਹੋਈਆਂ ਸੈਨਤ ਮਾਰਕੇਕੰਡ ਵਲਾਇ ਗਈ ॥ਰੈਹਾ ਤਕਦਾ ਫੇਰ ਨਾ ਤਕਿਓ ਸੂ ਅੱਗ

ਲਾਇ ਕੇ ਮੁੱਖ ਛਪਾਇ ਗਈ ॥ ਮੁੜ ਮੁੜ ਫੇਰ ਝਰੋਖੇ ਦੀ ਵੱਲ ਦੇਖੇ ਓਹ ਅਗਲੀ ਘੜੀ ਵਿਹਾਇ ਗਈ ॥ਗਈਹੋਸ ਜਾਂਇਮਕ ਦ ਜੋਸ ਆਧਾ ਵਾਂਗ ਲੋਹੇਦੇਤਨ ਭਪਾਇਗਈ ॥ ਮਨ ਮਾਰ ਬੈਠਾ ਅਹਿਰਨਵਾਂਗਓੜਕ ਕਹੀਚੋਟਫ਼ਿਰਾਕ ਦੀਲਾਇਗਈ॥ਗੱਈਆਂਮੂਰਤਸੂਰਤਾਂਭੁਲਸੱਭੇਸੀਰੀਂ ਜਦੋਂ ਦੀ ਸਕਲ ਦਿਖਾਇਗਈ॥ਗਈਰੋਕ ਝੀਹੁਕਿਓ ਹਰੰਨਵਾਲੀ ਮ੍ਰਿਗ ਮੋਹਨੀਤੀਰਵਲਾਇਗਈ ॥ ਆਈ ਗ਼ੱਸ ਸਰਾਬੀਆਂ ਵਾਂਗ ਢੱਠਾ ਸੁਧਬੁਧ ਸਰੀਰ ਸਿਧਾਇ ਗਈ ॥ ਕਹਾ ਬਾਪ ਨੇ ਹੋਸਕਰ ਬੱਹਿਆ ਓਇ ਕਹੀ ਨੀਂਦ ਸਵੇਲੜੇ ਆਇ ਗਈ॥ਕਿਹਾ ਰਾਤਥੋੜੀ ਰਿਹਾ ਜਾਗਦਾ ਮੈਂ ਪੀਨਕ ਪੋਸਤੀ ਵਾਂਗ ਵਿਖਾਇ ਗਈ ॥ਡਰਦੇ ਬਾਪ ਤੋਂ ਕਲਮਦੁਵਾਤਪਕੜੀ ਜਿਵੇਂ ਸੁੱਤਮੇ ਨੂੰ ਸੁਰਤ ਆਇਗਈ॥ਲਿਖੇਮੂਰਤਾਂ ਤਾਕੀ ਦੀ ਤਰਫ਼ ਤਕੇ ਕੋਈ ਤਕਨੇ ਦਾ ਚੇਟਕ ਲਾਇ ਗਈ ॥ ਦਿਲ ਬਾਝ ਨਾ ਹੋਂਵਦਾ ਕੰਮਕੋਈ ਸੋਈਦਿਲਦਿਲਦਾਰ ਚੁਰਾਇ ਗਈ ॥ ਕਦੇ ਲਿਖੇ ਤੇ ਕਦੇਦੁਵਾਤਪਕੜੇ ਕਹੇ ਕਲਮ ਅੱਗੇ ਪੂ ਛਆਇਗਈ ॥ ਨੀਂਵੀਂ ਧੌਨ ਤੇ ਨਜ਼ਰ ਮਹੱਲਵੱਲੇ ਕਹੇ ਮਕਰ ਫ਼ਰੇਬ ਸਿਖਾਇਗਈ ॥ਪੁਤਲੀਛਲਦੀਛਲਦੀ ਗਈ ਛੈਲੇ ਸੂਧੇ ਜਹੇ ਨੂੰ ਛਲ ਪੜ੍ਹਾਇ ਗਈ॥ ਲਗਾਚੁਗਲਚੀਣਾ ਰਾਂਝੇਵਾਲੜਾਓਹਇਕੇਵਾਰਜੋ ਭਿਖਿਆ ਪਾਇਗਈ ॥ ਕਾਲੀ ਨਾਗਨੀਨਿਕਲਕੇਖੁਡਵਿਚੋਂਡੰਗਮਾਰਕੇ ਰੁਲ ਵਲਾਇ ਗਈ ॥ ਸਾਮ ਘਟਾਊੱਠੀਕਿਸੇ ਦੇਸਵਲੋਂਬਿਜਰਲੀ ਕੜਕਕੇ ਰੁਖ

ਜਲਾਇਜਈ॥ ਬਿੱਲੀ ਝਟ ਕਰਕੇ ਲਿਆ ਪਕੜ ਦੂਹਾਸਨੇ ਹਡੀਆਂ ਚੀਰਕੇ ਖਾਇ ਗਈ॥ਕੋਈ ਦੋਸ ਗੁਨਾਹਨਾਨਜ਼ਰ ਅੰਦਰਸਾਹਜ਼ਾਦਾਜ਼ੀਸਿਤਮਕਮਾਇਗਈ ॥ਚੜੀਫ਼ੌਜ ਂਧਾਰ ਥੀਂ ਮਾਰ ਧੌਸ ਫ਼ਤੇਸਹਿਰਲਾਹੌਰ ਤੇ ਪਾਇਗਈ॥ ਲਿਆ ਲੁਟ ਲਖਨਊ ਨੂੰ ਸਣੇ ਦਿਲੀ ਕੋਈ ਫ਼ੌਜਫ਼ਰੰਗੀਦੀਆਇ ਗਈ॥ਗਿਦੜ ਖੇਤ ਗੰਧੀਲੇਦੇ ਆਨਲੁਕਿਆ ਅਜਲਮਾਰ-ਕੇ ਅਕਲ ਗਵਾਇਗਈ॥ਮੂਸ ਮੂਸਾ ਦੀ ਕਤਰਤੋਂ ਟੈਤਗਿਆ ਮੌਤ ਸੱਦਕੇ ਪਾਸ ਬਹਾਇ ਗਈ॥ਸੇਰਪਿੰਜਰੇਦੇ ਵਿਚਆਇ ਵੜਿਆ ਅਗੇ ਫੱਟੀ ਫਰੰਗ ਦੀਆਇਗਈ॥ ਤੋਤਾ ਦੇਖਕੇ ਚੋਗ ਜਾਂ ਚੁਗਨ ਲਗਾ ਜਾਲੀਜਾਲ ਵਾਲੀਛਲਪਾਇਗਈ ॥ ਹੱਥ ਪੈਰ ਝੜ ਪਏਨਾ ਕੰਮ ਹੋਵੇਕੋਈਬਰਫ਼ਕਸਮੀਰਦੀ ਧਾਇ ਗਈ ॥ਬਿੱਲੀ ਮਾਰ ਕੇ ਛਾਲਜਾਂਚੜੀਛਿੱਕੇਫੋੜਕਾਹ-ੜਨੀ ਦੁਧ ਵਹਾਇਗਈ॥ਛੁਟੀ ਤੋਪ ਦੇਖੋਕੋਈਫ਼ਰੰਗੀਆ ਦੀ ਕਿਲੇ ਕੋਟ ਹਵੇਲੀਆਂ ਢਾਹਿਗਈ ॥ਇਕੋਪੁਤਸੀਮਾਪਿਆਂ ਸਿਕਦਿਆਂ ਦਾ ਜ਼ਹਿਰ ਇਸਕ ਦਾ ਘੋਲ ਪਿਲਾਇਗਈ॥ ਨੈਨ ਨੈਨਾਂ ਦੇ ਵਿਚ ਹੋ ਤੀਰ ਲੱਗੇ ਸੀਨਾਚੀਰਕੇ ਕਾਲਜਾ ਖਾਇ ਗਈ॥ ਪਿਆਡੈਨ ਨੂੰ ਬਸ ਆਵੇਸਕਰਕੇਮੰਤ੍ਰਮਾਰਕੇ ਚਿਤ ਚੁਰਾਇਗਈ॥ ਆਈਧਾੜ ਪਹਾੜਥੀਂਸੁਤਿਆਂਤੇਪਿੰਡ ਲੁਟ ਕੇ ਪਿਛਾਂ ਨੂੰ ਧਾਇਗਈ ॥ਹਿੜੀ ਬਾਲ ਤੀਲਾ ਮੰਦਰ ਵਿਚ ਧਰਿਆਆਪਉੱਡਕੇਜਾਨਬਚਾਇਗਈ॥ਆਤਸਬਾਜ਼ਾਂ ਦੀ ਖ਼ਾਸ ਦੁਕਾਨ ਅੰਦਰ ਬੱਤੀ ਲਾਇਕੇਜੋਤਜਗਾਇਗਈ

ਧੂੰਏਂ ਨਾਲ ਰੋਵੇ ਪਿਆ ਰਾਤ ਸਾਰੀਗਿੱਲੀਲਕੜੀਨੂੰ ਅੱਗ ਲਾਇਗਈ॥ਸੇਖ ਸਾਦੀ ਨੂੰ ਵਿਚ ਮੰਦੂਕ ਪਾਕੇਮਾਰ ਜੰਦਰੀ ਮਕਰ ਭੁਲਾਇ ਗਈ॥ ਪੰਛੀਉਡਦਾ ਵਿਚ ਆਕਾਸਆਹਾ ਛਾਹੀ ਜੂਲ ਦੀ ਪਾਇ ਫਸਾਇ ਗਈ॥ਬਰਛੀਹੁਸਨਦੀ ਮਾਰਸਿਕਾਰ ਕੀਤਾ ਮ੍ਰਿਗ ਜੰਗਲੇ ਦਾ ਉਲਟਾਇਗਈ ॥ ਨਿਕਲ ਮਜਾਨ ਥੀਂ ਦੇਖ ਸਮਸੇਰ ਕਾਤਲ ਕੀਤਾ ਕਤਲ ਮਧਾਨ ਸਮਾਇ ਗਈ॥ ਆਈ ਲਹਿਰਦਰਿਧਾਉਦੀਜੋਸ ਖਾਕੇ ਹਥ ਧੋਂਦੇ ਨੂੰ ਨਾਲਲੁੜ੍ਹਾਇਗਈ॥ਰਲਪਾਇਕੇਜਾਲ ਪ੍ਰੇਮਵਾਲਾ ਮਾਗਰ ਮਛ ਦੀ ਗੱਲ ਗਵਾਇ ਗਈ॥ਜਹਿਦਾਂ ਵੈਦ ਔਖਦ ਨਹੀਂ ਹੋਈ ਹੋਵੇ ਐਸਾਰੋਗ ਵਿਜੋਗਦਾਲਾਇ ਗਈ॥ ਬਾਦਸਾਹ ਵੇਘਰਾਂ ਨੂੰਸੰਨਲਾਈ ਦੇਖੋਮੌਤਮਜ਼ਦੂਰ ਦੀ ਆਇ ਗਈ॥ਜਹਿੰਦੀਤਰਫਪਰਿੰਦਾਨਦੇਖਦਾਸੀਐਸੀ ਪਰੀ ਨੂੰਪ੍ਰੀਤ ਤਪਾਇਗਈ॥ ਕਿਸਨਸਿੰਘ ਨਾ ਕਿਸੇਦੇਵੱਸ ਰਿਹਾ ਹੋਨੀ ਆਪਨਾ ਹੁਕਮ ਚਲਾਇ ਗਈ॥ ੩੦॥

ਹੋਨਾ ਹੋਣੀ ਦਾ ਹਰ ਇਕ ਉਤੇ

ਹੋਨੀਹੋਂਵਦੀ ਹਕਤਹਕੀਕਰਕੇਪਾਜ਼ੋਰਹੈਨਾਲਤਕਦੀਰ ਦੇਜੀ॥ ਹੋਨੀਟਲੇਨਾਦਾਜਿਆਂਰਾਣਿਆਂ ਤੋਂਹੱਵੇਨਾਲਅਮੀਰ ਫ਼ਕੀਰ ਦੇ ਜੀ॥ ਵਲੀ ਔਲੀਆ ਅੰਬੀਆਂ ਨਾਲਹੋਵੇਹੋਵੇ ਨਾਲ ਔਤਾਰ ਤੇਪੀਰਦੇ ਜੀ॥ ਰਾਮਕ੍ਰਿਸਨਜੇਹਾਂਹੋਨੀਤੰਗ ਕੀਤਾ ਰਾਵਨ ਕੈਦ ਕੀਤਾਵਿਚ ਨੀਰ ਦੇਜੀ॥ਬ੍ਰਹਮਾਬਿਸਨ ਮਹੇਸ਼ਦੇਨਾਲਹੋਈਹੋਨੀ ਵਰਤਦੀਨਾਲਸਹੀਰਦੇਜੀ॥ਹੋਨੀ

ਹਸਨ ਹੁਸੈਨ ਬੇਚੈਨਕੀਤੇ ਲੜੇਨਾਲ ਯਜ਼ੀਦਸਰੀਰਦੇਜੀ
ਸੁਲੇਮਾਨਨੂੰਸੁਟਿਆ ਤਖਤਉਤੋਂ ਭੁੱਠ ਝੋਕਦਾ ਪਾਸ ਚਹੀਰ
ਦੇਜੀ॥ਹੋਨੀਕੈਰਵਾਂ ਪਾਂਡਵਾਂਨਾਲਹੋਈ ਦੁਨੀਗਾਲੀਆਂ ਵਿੱਚ
ਗਹੀਰਦੇਜੀ ॥ ਹੋਨੀ ਚਿਖਾਦੇ ਵਿਚ ਖ਼ਲੀਲ ਪਾਯਾ ਇਸ
ਮਾਈਲ ਭੁਨੇ ਤਕਬੀਰਦੇ ਜੀ॥ਸੱਮਸਸਾਹਦੀ ਖੱਲਲਹਾਇ
ਦਿੱਤੀ ਵਰੰਤੀਨਾਲ ਕਮਾਲਕਬੀਰ ਦੇ ਜੀ ॥ ਹੋਨੀਸੂਲੀਤੇ
ਚਾੜ ਮਨਸੂਰਦਿੱਤਾ ਅਨਲਹੱਕ ਕੈਹਾ ਬਿਨਾ ਧੀਰਦੇ ਜੀ॥
ਮੂਸਾ ਦੇਖਕੇ ਨੂਰਮਸਤੂਰਹੋਯਾਵਹਨੀ ਨਾਲਜ਼ਮੀਰਮੁਨੀਰ
ਦੇ ਜੀ ॥ ਆਰੀ ਰੱਖਕੇ ਚੀਰਿਆ ਜ਼ਿਕਰੀਏਨੂੰਜਿਵੇਂਚੀਰਨੇ
ਫੱਟ ਸਹਿਤੀਰ ਦੇਜੀ॥ ਯੂਸਫ਼ ਖੂਹੇ ਦੇ ਵਿਚ ਉਤਾਰਿਓਨੇ
ਵੀਰਾਂ ਵੈਰ ਕੀਤਾ ਨਾਲਵੀਰਦੇਜੀ ॥ ਸਾਹਅਲੀਨੂੰਨਫ਼ਸਨੇ
ਕਤਲ ਕੀਤਾ ਦੇਖੋ ਕੰਮ ਤਕਦੀਰ ਬੇਪੀਰਦੇਜੀ॥ਹੋਯਾਹਾਲ
ਜੋ ਆਸਕਾਂ ਸਾਦਕਾਂ ਦਾ ਦਸਾਂ ਤੁਧਨੂੰਲਫ਼ਜ਼ਲਕੀਰ ਦੇਜੀ।
ਮਜਨੂੰਸੁਕਕੇਵਾਂਗ ਤਾਦੂਤ ਹੋਯਾ ਲੈਲੀਰਤਨਾਂਵਾਂਗਕਰੀਰ
ਦੇ ਜੀ ॥ ਸੱਸੀ ਪੁੰਨੂੰ ਦੋਵੇਂ ਥਲਾਂ ਵਿਚ ਮੋਏਰਾਂਝੇ ਫ਼ੌਤ ਹੋਯਾ
ਨਾਲਹੀਰਦੇਜੀ ॥ ਕਿਸਾ ਬਦਰੇਮੁਨੀਰਦਾ ਪੜ੍ਹੋ ਕੋਈ ਮੋਏ
ਨਾਲਫਿਰਾਕਦੇਤੀਰਦੇਜੀ ॥ ਕਿਸ ਕਿਸਦੀ ਬਾਤ ਬਨਾਇ
ਕਹੀਏ ਸੱਭੋ ਗਲ ਹੈ ਨਾਲ ਤਕਦੀਰ ਦੇਜੀ ॥ ਸਬਰ ਚੁਪ
ਕਰਕੇ ਵੇਲਾ ਕਟਲੈਣਾ ਆਯਾ ਜ਼ਵਾਲ ਜਿਉਂ ਵਿਚਕਸ਼ਮੀਰ
ਦੇਜੀ ॥ ਮਿਰਜ਼ਾਸਾਹਿਬਾਂ ਨਾਥ ਤਲਵਾਰਮਾਰੇਆਏਹੱਥ ਜਾਂ
ਖ਼ਾਨ ਸਮੀਰਦੇਜੀ॥ਵੇਲਾਸਖ਼ਤ ਤਾਂ ਸਭ ਕਰਖਤਹੋਵਨਪੇਟ

ਪੀੜ ਹੋਵੇ ਨਾਲਖੀਰ ਦੇਜੀ॥ਵੇਲਾਸਾਫ਼ ਤਾਂ ਸਭਇਨਸਾਫ਼
ਕਰਦੇ ਟੁਟ ਜਾਂਵਦੇ ਬੰਦ ਜ਼ੰਜੀਰ ਦੇਜੀ ॥ਕਿਸਨਸਿੰਘਕੀ
ਕਿਸੇ ਨੂੰ ਸਦੇਨਾਭਾਲਿਆਆਪਨੋਨਾਲਸਰੀਰਦੇਜੀ॥੩੧॥

ਆਵਨਾ ਫ਼ਰਿਹਾਦਦਾਂ ਮਹਿਲ ਸ਼ੀਰੀ ਦੇ ਵਿੱਚੋਂ ਘਰਆਪਨੇ

ਆਈ ਬਾਤ ਫਰਿਹਾਦ ਦੀ ਯਾਦ ਮੈਨੂੰ ਸੀਰੀਂ ਫੇਰਭੀ ਮੁਖ
ਦਿਖਾਇ ਗਈ ॥ ਗਲਾਂ ਅੱਖੀਆਂਦੇਨਾਲਹੋਨਪਈਆਂਜਿੱਥੇ
ਰੀਤ ਪ੍ਰੀਤਬਨਾਇਗਈ॥ਮੂੰਹੋਂਬੋਲਨਾਬਹੁਤਮੁਹਾਲਹੋਇਆ
ਨਾਲਅਖੀਆਂਪ੍ਰੇਮਲਖਾਇਗਈ ॥ ਮਨਮੋਲਿਆਤਾਂਹੋਇਆ
ਮੇਲਆਪੇ ਨਾਲਸੈਨਭਾਂਸੁਰਤ ਜਗਾਇ ਗਈ ॥ਨਾਲਨਜ਼ਰ
ਦੇ ਨਜ਼ਰਜਾਂ ਇੱਕ ਕੀਤੀ ਹੱਥ ਦਸਕੇਦਿਲਦੁਰਾਇਗਈ॥
ਬਿਨਾਂ ਮੇਹਰ ਮਹਬੂਬਦਾ ਮੇਲਨਾਹੀਂਬੁਲਬੁਲਫੁਲ ਨੂੰਵੇਖ
ਵਿਹਾਇ ਗਈ॥ ਕੰਮ ਕਰਦਿਆਂ ਦਿਨ ਵਿਹਾਇਗਿਆ ਹੁਨ
ਰਾਤ ਅੰਧੇਰ ਦੀ ਆਇ ਗਈ ॥ ਕਹਿਆ ਬਾਪ ਨੇ ਚਲ
ਫ਼ਰਿਹਾਦ ਬੱਚਾ ਹੁਨ ਕੰਮਦੀ ਘੜੀ ਵਿਹਾਇਗਈ॥ਆਈ
ਹਿਜਰ ਤੇ ਜਿਗਰ ਕਬਾਬ ਹੋਯਾ ਕੇਹੀ ਅੱਗ ਵਿਛੋੜੇ ਦੀ
ਲਾਇ ਗਈ ॥ ਦੇਖੋ ਬਾਪ ਨੂੰ ਖ਼ਬਰ ਨਾਮੂਲਹੋਈਓਹਦੇਪੁਤ
ਨੂੰ ਚਿਖ਼ਾ ਚੜ੍ਹਾਇ ਗਈ॥ਗੁਬਾਤੀਰਤਕਦੀਰਦਾਆਨਲੱਗਾ
ਪਲ ਵਿਚ ਸਰੀਰ ਸੁਕਾਇ ਗਈ॥ਲਏ ਪਕੜ ਹਥਿਆਰ
ਤਿਆਰਹੋਏ ਮੂੰਹਂਨਿਕਲ ਫ਼ਰਿਹਾਦ ਦੀ ਹਾਇਗਈ॥ਰਹੇ
ਜੀਂਵਦੇ ਮਿਲਾਂਗੇ ਕੱਲ ਆਕੇ ਅੱਜ ਰਾਤ ਨਖ਼ਸਮੜੀਆਇ
ਗਈ ॥ ਚਲੇ ਬਾਪ ਬੇਟਾ ਘਰ ਜਾਇ ਪਹੁਚੇ ਓਹ ਅਗਲੀ

ਕਿਤੇ ਅਦਾਇ ਗਈ ॥ ਜੁ ਸਾਤਾਪੀਆਂ ਵਾਂਗ ਬੇਤਾਬ ਹੋਇਆ ਅਤੇ ਦਿਲਦੀ ਕਲੀ ਮੁਰਝਾਇ ਗਈ॥ਭੁਲਾਖਾਵਨਾਪੀਵਨਾ ਸੋਵਨਾ ਭੀ ਬਹਿਮਤ ਇਸਕ ਵਾਲੀ ਕੋਈ ਧਾਇਗਈ॥ਕਹੋ ਕਿਸਨੂੰ ਬ੍ਰਿਹੋਂ ਦਾ ਭੇਤ ਦਸੇ ਵਿੱਚੇਵਿੱਚਕਲੇਜੜਾ ਖਾਇਗਈ ॥ ਸਕਲ ਸ਼ੀਰੀਂ ਦੀ ਮਨਦੇ ਵਿਚ ਵਸੇ ਚਾਰੋਂ ਤਰਫ਼ਸੀਰੀਂ ਸ਼ੀਰੀਂ ਛਾਇ ਗਈ ॥ ਜਿਧਰ ਵੇਖਦਾਸੀਸ਼ੀਰੀਂ ਦਿਸਦੀਸੀ ਫ਼ਰਿਹਾਦ ਨੂੰ ਆਪ ਭੁਲਾਇ ਗਈ ॥ ਨੂਰ ਰਬਦੇਤੂਰਜ਼ਹੂਰ ਕੀਤਾ ਅੱਗ ਦੂਰ ਕਰ ਕਹੁਲ ਬਨਾਇ ਗਈ ॥ ਕਿਸਨ ਸਿੰਘ ਇਸ ਇਸਕ ਦੀ ਪੰਡ ਭਾਰੀ ਸੀਸ ਆਈ ਤਾਂ ਸੀਸ ਝੁਕਾਇ ਗਈ ॥ ੩੨ ॥

ਬੇਕਰਾਰੀ ਫ਼ਰਿਹਾਦ

ਬੈਠਾ ਪਲੰਘਤੇਜਾਇ ਫ਼ਰਿਹਾਦਆਸਕ ਚੋਟ ਬ੍ਰਿਹੋਂ ਦੀਚਿੱਤ ਨੂੰ ਚੂਰਕੀਤਾ ॥ ਔਰਤ ਆਇਕੇ ਪੁਛਨੇ ਹਾਲ ਲਗੀ ਓਹਨੂੰ ਮਾਰਕੇ ਲੱਤ ਗਾ ਦੂਰਕੀਤਾ ॥ ਮਾਉਂ ਬਾਪ ਆਖਨਬੱਚਾਦੱਸ ਹਾਲਤ ਕਿਹਾ ਤਾਪਨੇ ਤੁਝ ਫਤੂਰ ਕੀਤਾ ॥ ਕਦੇਪਵੇ ਲੰਮਾ ਕਦੇ ਉਠਬੈਠੇ ਅਤੇ ਹਾਲਬੇਹਾਲ ਜ਼ਰੂਰਕੀਤਾ॥ ਲਗਾਅੱਗ ਵਿਛੋੜੇ ਦੀ ਵਿਚ ਸੀਨੇ ਤਨ ਬ੍ਰਿਹੋਂ ਨੇ ਤਾਇਤਨੂਰਕੀਤਾ ॥ ਸੋਲਾ ਨੂਰਦਾ ਮੂਸੇਦੀ ਤਰਫ ਆਯਾ ਸਾੜ ਬਾਲ ਸੁਰਮਾ ਕੋਹਤੂਰਕੀਤਾ ॥ ਸੂਲੀ ਸੇਜ ਹੋਈ ਫ਼ਰਿਹਾਦ ਤਾਈਂ ਦਿਲ ਅਪਨਾ ਗਾ ਮਨਸੂਰ ਕੀਤਾ ॥ ਮੂੰਹੋਂ ਭੇਦ ਨ ਦਸਿਆ ਕਿਸੇ ਤਾਈਂ ਦੁਖਸੁਖਸਾਰਾਮਨਜ਼ੂਰਕੀਤਾ ॥ਹੀਲੇਮਕਰਬਹਾਨਿਆਂ

ਨਾਲਰੋਵੇ ਆਖੇ ਤਾਪਨੇ ਬੇਸਊਰਕੀਤਾ॥ ਬਾਦਸਾਹਦੇਨਾਲ
ਨਾਜ਼ੋਰਕੋਈਦਿਲਵਿੱਚਏਹਜ਼ਿਕਰਮਨਜ਼ੂਰਕੀਤਾ॥ ਪਿਆਲਾ
ਸੋਕ ਸਰਾਬ ਦਾਨੋਸ ਕਰਕੇਫੇਰਦਿਲਨੂੰਚਾਇਸਰੂਰਕੀਤਾ॥
ਨਾਮ ਸ਼ੀਰੀ ਦਾ ਵਿਰਦ ਹੋਗਿਆਉਸਦਾ ਓਸੇਨਸੇਨੇਚਾਇ
ਮਖਮੂਰ ਕੀਤਾ॥ ਜਿਵੇਂ ਲੈਲੀ ਦਾ ਮਜਨੂੰ ਨੂੰਇਸਕ ਲਗਾ
ਤਿਵੇਂ ਦੇਖ ਫ਼ਰਿਹਾਦ ਦਸਤੂਰਕੀਤਾ॥ਗਈਆਂਭੁਲਬਾਲਾ-
ਕੀਆਂ ਸਾਫਹੋਯਾ ਐਸਾ ਇਸਕਨੇ ਬਾਝ ਗਰੂਰਕੀਤਾ॥ਜਿਵੇਂ
ਸੇਰ ਆਇਆ ਵਿਚ ਪਿੰਜਰੇਦੇਕਿਸੇ ਨਾਲ ਨਾ ਉਜਰਮਜ਼ੂਰ
ਕੀਤਾ॥ ਲੱਗਾਪ੍ਰੇਮਤਾਂ ਅੱਖੀਆਂ ਖੁੱਲ ਗਈਆਂ ਚਾਰੋਂਤਰਫ਼
ਮਾਸੂਕ ਨੇ ਨੂਰ ਕੀਤਾ ਸੀਰੀਂ ਨਜ਼ਰ ਆਵੇ ਜਿਧਰ ਨਜ਼ਰ
ਫੇਰੇ ਹੋਰ ਦੂਸਰਾ ਦਿਲਥੀਂ ਦੂਰ ਕੀਤਾ॥ ਲੈਸਾਂ ਫਿਦਾਤੈਨਿ
ਗ਼ਰ ਅਲਾਹੱਕ ਦੋਜਹਾਨ ਮਾਮੂਰਕੀਤਾ॥ ਖੁਦੀਛੋਡਕੇਮਿਲੇ
ਖੁਦਾ ਆਪੇ ਏਸੇ ਖ਼ੁੱਦੀਨੇ ਮਾਰ ਮਹਜੂਰਕੀਤਾ॥ਅਨਲਹੱਕ
ਬੋਲੇ ਪਿਆ ਲਖ ਵਾਰੀ ਜਿਸ ਖੁਦੀ ਨੂੰ ਮਾਰ ਮਨੂਰਕੀਤਾ॥
ਕਿਹਾ ਵਾਦਹੂਲਾਸਰੀਕ ਮੌਲਾ ਮੈਂਤੂੰਨੇਬਹੁਤਕਸੂਰਕੀਤਾ॥
ਅੱਸਲਾਮਤ ਫਿਲਵਾਹਦਤ ਪੜੀਏ ਏਹ ਭੀ ਵਿਚ ਕਿਤਾਬ
ਸਹੂਰ ਕੀਤਾ॥ ਦੂਈ ਗਈਤਾਂ ਆਪਹੀ ਆਪ ਹੋਯਾ ਜਿਵੇਂ
ਬੀਜਦਾ ਬਿਰਖ ਬਟੂਰ ਕੀਤਾ॥ ਜਗਜਾਨਕੇ ਖ੍ਵਾਬ ਖਯਾਲ
ਵਾਂਗੂੰ ਆਪੇ ਆਪਨੇਵਿਚ ਮਸਤੂਰਕੀਤਾ॥ ਹਕੀਕਤ ਫਰਿ-
ਹਾਦ ਦੀ ਯਾਦਅੰਦਰਦਿਨਹੋਯਾ ਭਾਨੂਰ ਜ਼ਹੂਰਕੀਤਾ॥ਕਿਹਾ
ਬਾਪ ਨੇ ਦੱਸ ਹਵਾਲਬੱਚਾ ਕਹਿੰਦਾ ਖੈਰ ਹੈ ਭਲਾ ਗਫੂਰ

ਕੀਤਾ॥ਫੇਰ ਕਿਹਾ ਤੂੰ ਬੈਠ ਮੈਂ ਜਾਵਨਾਂਹਾਂ ਤੈਨੂੰ ਰੰਜਨੇ ਰਾਤ ਰੋਜ਼ੂਰਕੀਤਾ॥ ਕਿਮਸਾਹੀਦੇਵਿਚਨਾ ਫ਼ਰਕ ਹੋਵੇਮੇਰਾਜਾਵਨਾ ਬਿਲ ਜ਼ਰੂਰ ਕੀਤਾ॥ ਕਹਿੰਦਾ ਬਾਪ ਨੂੰ ਚੱਲਾਂਗਾ ਨਾਲਤੇਰੇ ਕੱਲ ਹਾਜ਼ਮੇਂਜ਼ਰਾਕਸੂਟਕੀਤਾ॥ ਆਪੇ ਆਂਵਦੇਮਕਰਪਖੰਡ ਸਾਰੇ ਜਦੋਂ ਇਸਕਨੇ ਪਕੜ ਮਜ਼ਦੂਰਕੀਤਾ॥ ਲਈਕਲਮ ਦੁਵਾਤਤੇ ਰੰਗਸਾਰੇ ਕਿਹਾ ਚਲੋਜੀਹੱਕਹਜ਼ੂਰ ਕੀਤਾ॥ਖਾਨਾ ਪੀਵਨਾ ਕੁਝ ਨਾਧਾਵਰਿਹਾ ਸੋਕ ਸੀਰੀਂ ਦੇ ਸਿਕਮਭਰਪੂਰ ਕੀਤਾ॥ਮਹਲੀਂ ਜਾਇ ਪਹੁੰਚੇ ਬੇਟਾ ਬਾਪ ਦੋਵੇਂਕਿਮਆਪਨਾ ਜਾਇ ਮਨਜ਼ੂਰ ਕੀਤਾ॥ਕੀਤਾ ਸੁਕਰ ਫ਼ਰਿਹਾਦ ਨੇ ਓਸਵੇਲੇ ਜਦੋਂ ਮਹਿਲਾਂਦੇਵਿਚਮਕਦੂਰ ਕੀਤਾ॥ ਘਰਜਾਇਮਾਹਬੂਬ ਦੇ ਜਦੋਂ ਬੈਠਾ ਦੁਖਦਰਦ ਅੰਦੇਸੜਾਦੂਰ ਕੀਤਾ॥ਦੇਖਤਰਫ ਝਰੋਖੇਦੀ ਸਾਦਹੋਯਾ ਓਹ ਕੱਲਦਾ ਤੌਰ ਮੌਤੂਰ ਕੀਤਾ॥ਦੇਖ ਮੁਖ ਮਾਸੂਕਦਾ ਸਾਦ ਹੋਯਾਜਦੋਂਯਾਰਨੇ ਆਨਹਜ਼ੂਰਕੀਤਾ॥ ਵਾਲ ਵਾਲ ਦੇ ਨਾਲ ਨਿਹਾਲ ਹੋਯਾ ਜਿਵੇਂ ਮਲਕਨੇ ਦੇਖਨ ਹੂਰ ਕੀਤਾ॥ ਸੀਰੀਂ ਹੱਸਕੇ ਮੁਖਵਖਾਇ ਗਈ ਸੀਸਾਅਕਲ ਸਹੂਰ ਦਾ ਚੂਰ ਕੀਤਾ॥ ਕਈ ਰੋਜ਼ ਹੋਏ ਏਹਰੰਗਦਨਿਆ ਸਦਾ ਦੇਖਨਾ ਏਹ ਦਸਤੂਰ ਕੀਤਾ॥ ਲੁਕਲੁਕ ਸਰਾਬ ਨੂੰ ਪੀਂਵਦਾਸੀ.ਮਸਤ ਹੋਯਾ ਤਾਂ ਸੋਰਸਰੂਰ ਕੀਤਾ॥ਕਿਸਨਸਿੰਘ ਛਪਾਯਾਅਤਰਸੀਸਾਮੁਸਕਓਸਦੇਨੇਮਸਹੂਰਕੀਤਾ॥ ੩੩ ॥

ਮਕੂਲਾ ਸਾਇਰ

ਸੁਨੋ ਬਾਤ ਫ਼ਰਿਹਾਦਦੀ.ਏਸ ਵੇਲੇ ਕਿਸਹਾਲਦੇ ਨਾਲਲੰਘਾਂ-

ਵਦਾਈ॥ ਦਿਨੇਵਿਚਮਹੱਲਦੇ ਕਾਰਕਰਦਾ ਰਾਤੀਂ ਰੋਰੋਨੀਰ ਵਹਾਂਵਦਾਈ ॥ ਝਗੜਾ ਦਿਲਦੇ ਨਾਲ ਦਲੀਲ ਕਰਕੇ ਅੱਤੇ ਰੱਬਦੇ ਵਾਸਤੇ ਪਾਂਵਦਾਈ॥ ਆਹੀਂ ਮਾਰ ਗੁਜ਼ਾਰਦਾ ਰਾਤ ਸਾਰੀ ਪਿਆਸੀਰੀਂਦਾ ਨਾਮਧਿਆਂਵਦਾਈ ॥ ਕਹਿੰਦਾਰੱਬਦੇ ਬਾਝਨਾਹੋਰਬੇਲੀ ਜੇਹੜਾ ਰੁੜ੍ਹਦਿਆਂ ਪਾਰ ਲੰਘਾਂਵਦਾਈ ॥ ਜਿਸਮਖ਼ਾਕਦਾਪਾਕਬਨਾਯਾਸੂਵਿਚਰੂਹ ਹਯਾਤ ਸਮਾਂਵਦਾਈ ॥ ਦਿੱਤੀ ਅਕਲ ਤੇ ਸਕਲ ਕਿਆ ਆਦਮੀ ਨੂੰ ਬਿਨਾਂ ਮੰਗਿਆਂ ਦਾਨ ਦਵਾਂਵਦਾਈ ॥ ਅਰਬਾਨਾਸਰੀ ਖ਼ਲਕਮੌਦ ਕੀਤੀਵੱਖੋ ਵੱਖ ਔਸਾਫ਼ ਦਿਖਾਂਵਦਾਈ ॥ ਰਲੇ ਇਕਦੇ ਨਾਲ ਨਾ ਇਕ ਕੋਈਲਾਖ ਸੂਰਤਾਂ ਚਾਇ ਚਿਤਰਾਂਵਦਾਈ ॥ ਕੌਨ ਜਾਨਦਾਓਸਦੀਆਂਕੁਦਰਤਾਂਨੂੰ ਕਾਦਰਬੇਸੁਮਾਰਕਹਾਂਵਦਾਈ ॥ ਦੀਬਾਝ ਖ਼ੁਦਾਇਨਾ ਹੋਰ ਲਾਇਕਬੰਦਾਖ਼ੁਦੀਤੋਂ ਮਾਰਿਆ ਜਾਂਵਦਾਈ ॥ ਕੀਤੀਖ਼ੁਦੀ ਫ਼ਰਿਔਨ ਨੇ ਗ਼ਰਕ ਹੋਯਾਮੂਸੇ ਨਾਲ ਫ਼ਸਾਦਉਠਾਂਵਦਾਈ॥ ਅਜ਼ਰਾਈਲਨੇ ਖ਼ੁਦੀਦਾ ਸਬਕ ਪੜ੍ਹਿਆ ਓਸਨੂੰਭੁਰਤ ਸੈਤਾਨ ਬਨਾਂਵਦਾਈ॥ ਹੁਕਮਮੰਨਣਾ ਬਹੁਤ ਸਵਾਬ ਹੈਜੀ ਨਾਫਰਮਾਨ ਈਮਾਨ ਡੁਬਾਂਵਦਾਈ ॥ ਅਲ ਅਮਰਫ਼ਲਕ ਅਦਬ ਕਹੇਏਹ ਭੀ ਵਿਚਕੁਰਾਨਦੇਆਵ ਦਾਈ ॥ ਹੁਕਮ ਅਦਬ ਤੋਂ ਬਹੁਤਚੰਗੇਰੜਾਈ ਕਰੇ ਉਜ਼ਰ ਬੇ ਅਦਬ ਕਹਾਂਵਦਾਈ॥ ਬੰਦਾਹੋਇਕੇ ਹੁਕਮ ਤੋਂ ਬਾਹਰਜਾਵੇ ਸੋਈਦੋਜ਼ਖਾਂਦੇ ਵਿਚ ਜਾਂਵਦਾਈ ॥ ਬੰਦਾ ਬੰਦਗੀ ਵਿੱਚ ਹੈ ਬਹੁਤ ਚੰਗਾ ਕਰੇ ਬੰਦਗੀ ਰੱਬਨੂੰ ਪਾਂਵਦਾਈ॥ ਬੰਦੇਬੰਦਗੀ

ਨਾਲ ਬਖ਼ਸੰਦਗੀ ਹੈ ਬਿਨਾ ਬੰਦਗੀ ਗੰਦਗੀ ਖਾਂਵਦਾਈ॥
ਖੁਲਕ ਨੇਕ ਹੈ ਖ਼ਲਕ ਦੇ ਵਿਚਚੰਗਾ ਇਲਮ ਹਿਲਮਹਯਾ
ਸੋਹਾਂਵਦਾਈ॥ਸਹਵਤਹਿਰਸਗਰੂਰਤੇਮਾਨਮਸਤੀਦੁਸ਼ਮਨ
ਬੰਦੇਦੇਹਕ ਫ਼ਰਮਾਂਵਦਾਈ॥ਖ਼ੁਸ਼ੀਐਸ਼ਬਹਾਰਜਹਾਨਅੰਦਰ
ਸੁਬਹਾਨ ਜੋ ਨਿਤ ਦਿਖਾਂਵਦਾਈ॥ ਕਈ ਲਖਨਿਆਮਤਾਂ
ਖਾਇਕੇਅਹਿਮਕ ਜਾਨਜੋਰੱਬ ਭੁਲਾਂਵਦਾਈ ॥ ਜੇਹੜਾਰੱਬ
ਨੂੰ ਗਾਇ ਭੁਲਾਂਵਦਾਈ ਜਿਥੇਜਾਂਵਦਾਕਦਰਨਾਪਾਂਵਦਾਈ॥
ਬਾਦਸ਼ਾਹ ਦਾ ਨਾਮ ਜਿਸ ਗੁੰਮ ਕੀਤਾ ਕੋਣ ਨਫ਼ਰ ਨੂੰ ਕੋਲ
ਬਹਾਂਵਦਾਈ॥ਐਸਾਬਾਦਸਾਹ ਦੇਖਗੁਨਾਹ ਲਾਖਾਂਇਕ ਪਲ
ਦੇ ਵਿਚ ਬਖ਼ਸ਼ਾਂਵਦਾਈ ॥ ਐਸੇਸਾਹ ਤੋਂ ਜੋ ਮੁਖ ਫੇਰਦਾਈ
ਦੁਨੀਆਦੀਨ ਦੋਲੋਕਗੁਆਂਵਦਾਈ॥ ਰਾਜ਼ਕਦੇਂਵਦਾਰਿਜ਼ਕ
ਤਮਾਮ ਤਾਂਈਂ ਮਰਹਮ ਦਿਲਾਂ ਦੇ ਜ਼ਖਮਾਂ ਤੇ ਲਾਂਵਦਾਈ।
ਕਹਿੰਦਾ ਫੇਰ ਫਰਿਹਾਦ ਕੀ ਦੋਸ ਕਿਸੇ ਲਿਖੇਲੇਖ ਨਾਕੋਈ
ਮਿਟਾਂਵਦਾਈ॥ਦੀਵਾਦੇਖਪਤੰਗਨਸਗਜਲਦਾਭਲਾਓਸਨੂੰ
ਕੌਨ ਜਲਾਂਵਦਾਈ॥ ਜੇਹੜਾ ਬਖ਼ਤ ਕਰਖ਼ਤਹੈ ਆਸਕਾਂਦਾ
ਐਸਾਸਖ਼ਤ ਨਾਹੋਰ ਰਖਾਂਵਦਾਈ॥ਜੇਹੜਾ ਅਕਲਸਹੂਰਦਾ
ਆਦਮੀਹੈਬੜਾਆਪਨੂੰਮਰਦਕਹਾਂਵਦਾਈ॥ ਦਿੱਤਾ ਰੱਬਦਾ,
ਖਾਂਵਦੇ ਲੋਕਸਾਰੇਐਸਾਕੋਨ ਜੋਅਕਲ ਦੁੜਾਂਵਦਾਈ ॥ਬਿਨਾਂ
ਤਾਲਿਆਮਿਲੇ ਨਇਕਕੌਡੀਆਪੇਆਪਸਰਾਫ਼ਸਦਾਂਵਦਾਈ
॥ਬੇਪਰਵਾਹੀਆਂਰਬਦੀਆਂਦੇਖਬੰਦੇ ਗੱਲਾਂਉਲਟੀਆਂਚਾਇ
ਬਨਾਂਵਦਾਈ ॥ ਦੌਲਤ ਨਿਆਮਤਾਂਦੇਂਵਦਾਮਰਖਾਂ ਨੂੰ ਅਤੇ

ਪੰਡਤਾਂ ਭੀਖ ਮੰਗਾਂਵਦਾਈ॥ਬਡਾ ਐਸ਼ਅਰਾਮਹੈਅਹਿਮਕਾਂ
ਨੂੰ ਅਤੇਦਾਨਿਆਂਦੁਖਦਿਖਾਂਵਦਾਈ॥ਘੋੜਾਖਾਇਕੇਕਮਚੀਆਂ
ਨੂੰਪਕਰਦਾ ਗਧਾ ਖਾਇਕੇ ਟੀਟਨੇ ਲਾਂਵਦਾਈ॥ ਕੋਈਹੰਸਾਂ
ਨੂੰ ਮੂਲ ਨਾ ਜਾਨਦਾਈ ਚੂਰੀ ਕੁਟਕੇ ਕਾਗਨੂੰ ਪਾਂਵਦਾਈ॥
ਕਾਲਾ ਰੰਗ ਹੈ ਬੁਲਬੁਲਾਂਕੋਇਲਾਂਦਾ ਅਤੇਬੱਗ ਸੁਫੈਦਸਦਾਂ
ਵਦਾਈ॥ਗਾਂਈਭੁਖੀਆਂਨੂੰਰੁਖਾ ਘਾਹਿਮਿਲਦਾ ਕੁਤਾਖੰਡਦਾ
ਚੂਰਮਾਂ ਖਾਂਵਦਾਈ॥ਫਾਕਾ ਫਿਕਰ ਹੈ ਰੱਬਦੇਦੋਸਤਾਂਨੂੰਅਤੇ
ਦੁਸ਼ਮਨਾਂ ਰਾਜਕਰਾਂਵਦਾਈ॥ਚੋਰਾਂਯਾਰਾਂਨੂੰਬਾਫਤੇਅਤਲਸ
ਜੀਅਤੇ ਸਾਧਾਂਨੂੰਨਗਨ ਫਿਰਾਂਵਦਾਈ॥ਸੋਹਿਣੇਮ੍ਰਿਗਦੇਨੈਨ
ਜਹਾਨ ਕਹਿੰਦਾਂ ਓਹਨੂੰ ਜੰਗਲਾਂਵਿੱਚਰੁਲਾਂਵਦਾਈ॥ਮਿਲਨ
ਦੌਲਤਾਂਕੰਜਰਾਂਬਾਛਿਆਂਨੂੰਕੋਈਫਕਰਾਂਨੂੰਨਹੀਂਬੁਲਾਂਵਦਾਈ
॥ਗੰਜਦੇਂਵਦਾਸੱਪਤੇਸੂਮ ਤਾਂਈਂਅਤੇਦਾਤਿਆਂਰੰਜਦਿਖਾਂਵ-
ਦਾਈ॥ ਕੇਹਾ ਜ਼ੋਰਹੈਕਿਸੇ ਦਾ ਨਾਲ ਤਾਦੇ ਰੱਬ ਚਾਹੁੰਦਾ
ਸੋਈਕਰਾਂਵਦਾਈ॥ ਬਿਨਾਂ ਰੱਬਦੇ ਰੱਬਦੀ ਕੌਨ ਜਾਨੇ ਸੋਈ
ਜਾਨਦਾ ਜਿਸੇ ਜਨਾਂਵਦਾਈ॥ ਕਿਸ਼ਨਸਿੰਘਜੋਰੱਬਦਾ ਹੋਇ
ਰਹੇ ਰੱਬ ਓਸਨੂੰ ਰੂਪ ਦਿਖਾਂਵਦਾਈ॥ ੩੪ ॥

ਐਛਨ

ਏਸੇ ਹਾਲ ਦੇ ਨਾਲ ਖਿਆਲਕਰਕੇ ਸਾਰੀ ਰਾਤ ਫਰਿਹਾਦ
ਲੰਘਾਂਵਦਾਸੀ॥ਰਿੜੀਕਾਂਗ ਗਟਾਰ ਦੇ ਬੋਲ ਸੁਨਕੇ ਫਜਰ
ਜਾਨਕੇ ਬਾਹਰ ਨੂੰ ਆਂਵਦਾਸੀ॥ਕਹਿੰਦਾ ਭਲਾ ਹੋਵੇ ਏਹਨਾਂ
ਪੰਛੀਆਂ ਦਾ ਦਮਦਮ ਦਰੂਦ ਪਹੁੰਚਾਂਵਦਾਸੀ॥ਸੂਰਜਦੇਖਕੇ

ਬਹੁਤ ਨਿਹਾਲ ਹੁੰਦਾ ਹੱਥ ਜੋੜ ਕੇ ਸੀਸ ਨਿਵਾਂਵਦਾ ਸੀ॥ ਹੋਵੇ ਦਿਨ ਤੇ ਕਲਮ ਦੁਆਤ ਲੈਕੇ ਦੌੜ ਤਰਫ ਮਹੱਲ ਦੀ ਜਾਂਵਦਾ ਸੀ॥ ਵੇਖ ੨ ਕੇ ਮਹਿਲ ਮੁਨਾਰਿਆਂ ਨੂ ਸ਼ੁਕਰ ਲੱਖ ਹਜ਼ਾਰ ਬਜਾਂਵਦਾ ਸੀ॥ ਜਿਸ ਦਿਨ ਦੇਖਦਾ ਬੀਬੀ ਨੂ ਸਾਦ ਹੁੰਦਾ ਖੂਬ ਹੱਸਦਾ ਖੇਡਦਾ ਗਾਂਵਦਾ ਸੀ॥ ਜਿਸ ਰੋਜ਼ ਨਾ ਆਂਵਦੀ ਨਜ਼ਰ ਸੀਰੀਂ ਜਲ ੨ ਕੇ ਜੀਉ ਤਪਾਂਵਦਾ ਸੀ॥ ਕਦੇ ਨਾਲ ਸਬੱਬ ਦੀਦਾਰ ਹੋਵੇ ਉੱਠ ਉੱਠ ਕੇ ਝਾਤੀਆਂ ਪਾਂਵਦਾ ਸੀ॥ ਜਿਵੇਂ ਬਿੱਜਲੀ ਵਿੱਚ ਅੰਧੇਰ ਚਮਕੇ ਤਿਵੇਂ ਮੁਖ ਮਹਬੂਬ ਦਿਖਾਂਵਦਾ ਸੀ॥ ਬਿਨਾਂ ਦੇਖਿਆਂ ਦੁਖਦੀ ਜਾਨ ਪਈ ਚੀਰ ਚੀਰ ਕਲੇਜੜਾ ਖਾਂਵਦਾ ਸੀ॥ ਹੋਵੇ ਕੰਮ ਨ ਗਮ ਦੇ ਨਾਲ ਮੂਲੋਂ ਕਾਰ ਆਪਨੀ ਸਭ ਭੁਲਾਂਵਦਾ ਸੀ॥ ਜਦੋਂ ਦੇਖਦਾ ਆਖਦਾ ਮਿਲੂ ਕਦੋਂ ਬਿਨਾ ਦੇਖਿਆਂ ਰੰਗ ਵਟਾਂਵਦਾ ਸੀ॥ ਦੇਖੇ ਮੁਖ ਤਾ ਅਗ ਤੇਲ ਪੌਂਦਾ ਲਾਟ ਬ੍ਰਿਹੋਂ ਦੀ ਨਾਲ ਜਲਾਂਵਦਾ ਸੀ॥ ਦੋਹਾਂ ਗਲਾਂ ਦੇ ਵਿਚ ਨਾ ਸੁਖ ਕੋਈ ਦੁਖ ਨਾਲ ਇਹ ਢਾਲ ਨਿਬਾਹੁੰਦਾ ਸੀ॥ ਹੋਯਾ ਜੀਵਨਾ ਜ਼ਹਿਰ ਫ਼ਰਿਹਾਦ ਤਾਂਈਂ ਤਨ ਵਾਂਗ ਤਨੂਰ ਤਪਾਂਵਦਾ ਸੀ॥ ਰੱਬਾ ਇਸਕ ਨਾ ਕਿਸੇ ਨੂੰ ਆਨ ਲਗੇ ਵਿੱਚੋ ਵਿੱਚ ਹੀ ਜਾਨ ਸੁਕਾਂਵਦਾ ਸੀ॥ ਜ਼ੋਰਾਵਰਾਂ ਦੇ ਨਾਲ ਨਾ ਜ਼ੋਰ ਕੋਈ ਘੁਟ ਵੱਟ ਕੇ ਵਕਤ ਲੰਘਾਂਵਦਾ ਸੀ॥ ਸ਼ੇਰ ਇਸਕ ਸਰੀਰ ਦੇ ਵਿਚ ਵੜਿਆ ਚੀਰ ਚੀਰ ਕੇ ਮਾਸ ਨੂੰ ਖਾਂਵਦਾ ਸੀ॥ ਐਸਾ ਨਾਗ ਫਿਰਾਕ ਨੇ ਡੰਗਲਾਯਾ ਸਾਹ ਸਰਦ ਕਰ ਦਮ ਭਰਾਂਵਦਾ ਸੀ॥ ਹਿਕਮਤ ਪੇਸ ਨਾ ਜਾਂਵਦੀ ਮੂਲ ਕੋਈ ਲੱਖ ਲੱਖ ਦਲੀਲ ਦੁੜਾਂਵਦਾ ਸੀ॥

ਬਾਦਸਾਹਾਂਦੇਨਾਲਕੀਜ਼ੋਰ ਜਾਵੇ ਆਜਜ਼ਨਫਰ ਗੁਲਾਮ ਕਹਾਂ
ਵਦਾਸੀ॥ਇਸ਼ਕਛਪਦਾਮੂਲਨਨਜ਼ਰਆਵੇਐਂਵੇਂਹੱਠਦੇਨਾਲ
ਛਪਾਂਵਦਾਸੀ॥ਹਾਥੀ ਆਨ ਵੜਿਆ ਵਿੱਚ ਕੋਠੜੀਦੇ ਉਪਰ
ਟੋਕਰੀ ਪਾਇ ਲੁਕਾਂਵਦਾਸੀ॥ਲਗੀਅਗ ਬਾਰੂਦ ਦੇ ਰਖਤ
ਖਾਨੇ ਪਾਨੀ ਛਿਨਕਕੇ ਪਿਆ ਬੁਝਾਂਵਦਾ ਸੀ॥ ਦੇਵ ਇਸਕ
ਨੇ ਆਨਕੇਹਥਪਾਯਾ ਪਿਆਮਿੰਨਤਾਂਨਾਲਛੁਡਾਂਵਦਾਸੀ॥ਹੁਨ
ਇਸਕਜੁਵਾਨਪੁਰਜ਼ੋਰਹੋਯਾ ਅੱਗੇ ਬਾਲਨੂੰ ਪਿਆਵਲਾਂਵਦਾ
ਸੀ॥ਚੜ੍ਹਿਆਫੂਕਕੇਤਾਪ ਤੇ ਲੁਕਕੇ ਓਹ ਜਿਨਭੂਤਨੂੰ ਪਿਆ
ਪਰਚਾਂਵਦਾ ਸੀ॥ਲਹੂ ਪੀਂਵਦਾਸੀ ਨਿੱਤ ਕਾਲਜੇ ਦਾ ਅਤੇ
ਮਾਸ ਸਰੀਰ ਦਾ ਖਾਂਵਦਾਸੀ॥ਹੱਥਕੰਬਦੇ ਕਲਮ ਨਾ ਪਕੜ
ਸੱਕੇ ਨਹੀਂ ਲਿਖਨੇ ਨੂੰ ਚਿੱਤ ਚਾਹੁੰਦਾ ਸੀ ॥ ਪਿਆ ਖਾਂਵਦਾ
ਪੀਨਕਾਂ ਪੋਸਤੀਜਿਉਂ ਵਾਂਗਕਮਲਿਆਂ ਕਾਰਕਮਾਂਵਦਾਸੀ॥
ਦੇਖੇਤਰਫ਼ਦਰੀਚੇਦੀਵਾਰਵਾਰੀ ਅਤੇਬਾਪਥੋਂਅੱਖ ਚੁਰਾਂਵਦਾ
ਸੀ॥ਜਿਵੇਂ ਚੰਦ ਦੀ ਤਰਫ਼ ਚਕੋਰ ਦੇਖੇ ਮੋਰ ਬੱਦਲਾਂ ਦੇਖ
ਘੁਮਾਂਵਦਾਸੀ॥ਫਿਰਦੇ ਸਮਾਂਦੇ ਜਿਵੇਂਪਤੰਗਫਿਰਦਾ ਨਜ਼ਰ
ਬਾਜ਼ਜਿਉਂਨ ਰਲਣਾਂਵਦਾਸੀ॥ਚੋਰਤੱਕਦਾਘਰਾਂ ਬੇਗਾਨਜਾਂ
ਨੂੰ ਹੇਜ਼ੀ ਕੱਸ ਬੰਦੂਕ ਚਲਾਂਵਦਾਸੀ॥ਹੱਥ ਕਾਰ ਵੱਲੇ ਚਿਤ
ਯਾਰ ਵੱਲੇ ਪਿਆ ਗੀਤ ਦਿਲਦਾਰਦੇ ਗਾਂਵਦਾਸੀ॥ਕਿਸਨ
ਸਿੰਘ ਹਰਵਕਤ ਮਹਬੂਬਤਾਂਈਂ ਦਮਦਮ ਦੇ ਨਾਲ ਧਿਆਂ
ਵਦਾ ਸੀ ॥੨੫॥

---

ਤਸਵੀਰਾਂ ਲਿਖਨੀਆਂ ਸੀਰੀਂ ਦੀਆਂ ਫ਼ਰਿਹਾਦ ਨੇ ਕੰਧਤੇ
ਇੱਕ ਰੋਜ਼ ਰਿਹਾਦ ਖਿਉ ਨਾਲ ਰਲਕੇ ਕਾਇਮ ਹੋਯਾ ਜਾਂ
ਆਪਨੀ ਕਾਰ ਉਤੇ॥ ਦਿਲ ਵਿੱਚ ਵਿਚਾਰ ਵਿਚਾਰੀਓਸੂ ਅੱਜ ਆਏ
ਹਾਂ ਫੇਰ ਸਕਾਰ ਉੱਤੇ॥ ਪਵੇ ਖ਼ੈਰ ਜੇ ਕਿਵੇਂ ਫ਼ਕੀਰ ਤਾਈਂ ਖੜਾ
ਆਨ ਸਰਕਾਰ ਦੇ ਬਾਰ ਉੱਤੇ॥ ਹੋਰ ਕੋਈ ਨਾ ਕੰਮ ਸਵਾਰ
ਸੱਕੇ ਰੱਖ ਆਸ ਸੱਚੀ ਸਰਕਾਰ ਉੱਤੇ॥ ਰੱਬ ਝੂਠ ਨਾ ਕਰੇ ਜੇ
ਏਸ ਵੇਲੇ ਚਸਮਾਂ ਚਾਰ ਹੋ ਜਾਨ ਦੀਦਾਰ ਉੱਤੇ॥ ਆਸਕ ਵਾਰ
ਦੇ ਜਾਨ ਹਜ਼ਾਰ ਵਾਰੀ ਇੱਕ ਜ਼ੁਲਫ਼ ਮਹਬੂਬ ਦੀ ਤਾਰ ਉੱਤੇ॥
ਹੋਈ ਮਨ ਦੀ ਤੁਰਤ ਮੁਰਾਦ ਪੂਰੀ ਪੌਂਹਤਾ ਆਨ ਤਬੀਬ
ਬੀਮਾਰ ਉੱਤੇ॥ ਸੀਰੀਂ ਉਠਕੇ ਤਾਕੀ ਦੇ ਵਿੱਚ ਆਈ ਦਿਲ
ਦਿੱਤਾ ਸੀ ਆਪ ਦੀਦਾਰ ਉੱਤੇ॥ ਆਸਕ ਵੇਖ ਜਮਾਲ ਨਿਹਾਲ
ਹੋਯਾ ਲਾਲ ਚੋਲਿਆ ਪੱਟ ਦੀ ਤਾਰ ਉੱਤੇ॥ ਸੀਰੀਂ ਦੇਖਦੀ
ਰਮਜ਼ ਨੂੰ ਪਾਇਗਈ ਗ਼ਮ ਖਾਇ ਗਈ ਗਮਖਾਰ ਉੱਤੇ॥ ਮੂੰਹ
ਵਿੱਚ ਮੁਸਕਾਇਕੇ ਪਿਛਾਂ ਹਟੀ ਲਿਆ ਚਿਤ ਚੁਰਾਇ ਪਿਆਰ
ਉੱਤੇ॥ ਸਰਮ ਖਾਇਕੇ ਅੱਖੀਆਂ ਫੇਰ ਲਈਆਂ ਭਲੀ ਗੱਲ
ਨਹੀਂ ਸੀ ਬਾਰ ਬਾਰ ਉੱਤੇ॥ ਮਤ ਦੇਖ ਸਹੇਲੀਆਂ ਹੋਨ ਵਾਕਫ਼
ਸੀਰੀਂ ਵਿਕੀ ਫ਼ਰਿਹਾਦ ਲੁਹਾਰ ਉੱਤੇ॥ ਸਰਮ ਵਾਲਿਆਂ ਨੂੰ
ਸਰਮ ਬਹੁਤ ਪਿਆਰੀ ਅੱਖ ਰੱਖ ਦੇਖੇ ਸਰਮਸਾਰ ਉੱਤੇ॥
ਦਿਲ ਦੋਹਾਂ ਦੇ ਇੱਕ ਹੋਗਏ ਵਿੱਚੋਂ ਹੋਏ ਕੌਲ ਕਰਾਰ ਨਜ਼ਾਰ
ਉੱਤੇ॥ ਰਾਹ ਦਿਲ ਦਾ ਦਿਲ ਦੇ ਵਿਚ ਕਹਿੰਦੇ ਯਾਰ ਜਾਨ ਲੈਂਦੇ
ਦਿਲ ਯਾਰ ਉੱਤੇ॥ ਇਕ ਤਰਫ਼ ਦੀ ਨਹੀਂ ਪ੍ਰੀਤ ਲਗਦੀ ਇਕ

ਹੱਥ ਦੇ ਦੇਖ ਖੜਕਾਰਉੱਤੇ॥ਦੋਵੇਂ ਦਸਤ ਮਿਲਖ਼ੂਬ ਆਵਾਜ਼ ਹੋਵੇ ਐਸੇ ਜਾਨ ਪ੍ਰੀਤ ਦੇ ਧਾਰ ਉੱਤੇ॥ ਸੀਰੀਂ ਲੁਕੀਤਾਂ ਜੱਗ ਅੰਧੇਰ ਹੋਯਾ ਲੱਗੇ ਚਿਤ ਨਾ ਕਾਰ ਵਿਹਾਰ ਉੱਤੇ॥ ਕਈ ਸੀਰੀਆਂ ਕੰਧਤੇ ਲਿੱਖਧਰੀਆਂ ਇੱਕਘੜੀ ਦੇ ਨਕਸ ਨਗਾਰ ਉੱਤੇ॥ਬੇਖੁਦ ਹੋਇਕੇ ਮਸਤ ਬੇਹੋਸ਼ ਹੋਯਾ ਗਈ ਹੋਸ ਮਖ਼ਮਰ ਖ਼ੁਮਾਰ ਉੱਤੇ॥ਬਾਜ਼ੀਗਰਨੀਆਂ ਵਾਂਗ ਏਹ ਨਾਚ ਕੀਤਾ ਨੰਗੀ ਦੇਖ ਤਲਵਾਰ ਦੀ ਧਾਰ ਉੱਤੇ॥ਆਸਕ ਹੋਵਨਾ ਨਹੀਂ ਆਸਾਨ ਕੋਈ ਹੱਥ ਮਾਰਨਾ ਸੈਫ਼ ਤਲਵਾਰ ਉੱਤੇ॥ ਇਸਕ ਮੁਸਕ ਤੇ ਹੁਸਨ ਨ ਰਹਿਨ ਗੁਝੇ ਨਹੀਂ ਛੁਪਦੀ ਕੋਫ਼ ਪੁਕਾਰ ਉੱਤੇ॥ਹਾਥੀ ਕੁਲੀ ਦੇ ਵਿੱਚ ਨਾ ਰਹੇ ਲੁਕਿਆ ਅਤੇ ਦਾਰੂ ਦੀ ਗੰਠ ਅੰਗਾਰ ਉੱਤੇ॥ ਕਿਹਾ ਬਾਪ ਨੇ ਦੇਖ ਕੀ ਹੋਯਾ ਤੈਨੂੰ ਤੇਰੀ ਅਕਲ ਉਡੀ ਏਸ ਕਾਰ ਉੱਤੇ॥ਹਥੀਂ ਆਪਨੀ ਮੌਤ ਵਿਹਾਜਲਈਆ ਕਾਹਨੂੰ ਜਮਿਓਂ ਏਸ ਸੰਸਾਰ ਉੱਤੇ॥ ਖ਼ਬਰ ਹੋਈ ਜੇ ਸ਼ਾਹ ਅਜ਼ੀਜ਼ ਤਾਈਂ ਉੱਡ ਜਾਇੰਗਾ ਤੋਪ ਦੀ ਮਾਰ ਉੱਤੇ॥ ਸਾਨੂੰ ਸਣੇ ਕਬੀਲੜੇ ਕਤਲ ਕਰਸੀ ਪੌਹਤਾ ਸਾਹ ਜੇ ਏਸ ਇਸਰਾਰ ਉੱਤੇ॥ਕਿਹਾ ਬੈਠ ਫ਼ਰਿਹਾਦ ਨੂੰ ਗੱਲ ਸੁਨਕੇ ਪੋਛਾ ਫੇਰਿਆ ਨਕ ਸਨਿਗਾਰ ਉੱਤੇ॥ਭੇਦ ਇਸਕ ਦਾ ਖੋਲਨਾ ਭਲਾ ਨਾਹੀਂ ਹੱਥ ਮਾਰਨਾ ਸਾਫ਼ ਕਟਾਰ ਉੱਤੇ॥ਅਨਲਹੱਕ ਮਨਸੂਰ ਨੇ ਜਦੋਂ ਕਿਹਾ ਤੁਰਤ ਪਕੜ ਚੜ੍ਹਾਇਆ ਦਾਰ ਉੱਤੇ॥ਗੱਲਾਂ ਕਮਲਿਆਂ ਵਾਲੀਆਂ ਛੋਡ ਬੱਚਾ ਕਦੇ ਗੱਡਾ ਨਾ ਚੜ੍ਹੇ ਪਹਾੜ ਉੱਤੇ॥ ਕਿਸਨ ਸਿੰਘ ਸੰਭਾਲੀਏ ਕਦਰ ਅਪਨਾ ਮੂੰਹੋਂ ਬੋਲੀਏ ਜ਼ੋਰ ਮਿਕਦਾਰ ਉੱਤੇ॥ ੩੬॥

ਜਵਾਬ ਦੇਨਾ ਫ਼ਰਿਹਾਦ ਦਾ ਆਪਣੇ ਬਾਪ ਨੂੰ

ਕਿਹਾ ਫੇਰ ਫ਼ਰਿਹਾਦ ਨੇ ਬਾਪਤਾਈਂ ਤੈਨੂੰ ਖਬਰਕੀਇਸ਼ਕ ਦੀ ਸਾਰ ਉੱਤੇ॥ ਆਸ਼ਕ ਹੋਵਨਾ ਤੇ ਫੇਰ ਰੋਵਨਾ ਕੀ ਪੈਰ ਰੱਖ ਕੇ ਲੋਹੇ ਦੀ ਆਰ ਉੱਤੇ॥ਜਿਨ੍ਹਨੂੰਲੱਗਦੀਏਸੋਈ ਜਾਨ ਦਾਈ ਹੱਥਰੱਖਦੇਖੇਤਲਵਾਰਉੱਤੇ॥ਪਏਇਸ਼ਕਦੇਮੁਆਮਲੇ ਜਾਲਸਾਂਮੈਂ ਜਾਨਦੇਵਸਾਂ ਆਪਨੇਯਾਰਉੱਤੇ॥ਕਿਸਨਸਿੰਘਜੋ ਇਸ਼ਕਦੇਵਿਚਮਰਨਾਏਹੋਕੀਮੀਆਂਏਸਸੰਸਾਰਉੱਤੇ ॥੩੭॥

ਸਬਰ ਕਰਨਾ ਫ਼ਰਿਹਾਦ ਦੇ ਬਾਪ ਦਾ

ਸੁਨੀਂਗੱਲਫ਼ਰਿਹਾਦਦੀਬਾਪਜਦੋਂ ਘੁਟ ਵੱਟਕੇ ਚੁਪ ਖ਼ਾਮੋਸ਼ ਹੋਯਾ॥ਗ਼ਮ ਖਾਇਕੇ ਕੰਧ ਦੇ ਨਾਲ ਡਿੱਗਾ ਵਾਂਗ ਕਮਲਿਆਂ ਬਹੁਤ ਬੇਹੋਸ਼ ਹੋਯਾ॥ਆਈ ਹੋਸ਼ ਤਾਂ ਉਠਕੇ ਕਹਿਨ ਲਗਾ ਸਾਡੇ ਕਰਮਾਂ ਦੇ ਵਿੱਚ ਏਹ ਦੋਸ਼ ਹੋਯਾ॥ ਕੋਈਮਰਜ਼ ਹੋਈ ਫ਼ਰਿਹਾਦ ਤਾਈਂ ਇਕੇਪਰੀ ਤੇ ਹੂਰ ਦਾ ਜੋਸ਼ਹੋਯਾ॥ਕਿਸਨ ਸਿੰਘ ਕੀ ਜੋਸ਼ ਤੇ ਅਕਲਕਰਸੀ ਜਿਥੇਇਸ਼ਕਦਾਜੋਸ਼ਖਰੋਸ਼ ਹੋਯਾ॥੩੮॥ਕਹਿਨਾਬਾਪਫ਼ਰਿਹਾਦਦੇਦਾ ਫ਼ਰਯਾਦ ਕਰਕੇ॥ ਕਿਹਾਬਾਪਨੇਨਾਲਨਸੀਹਤਾਂਦੇ ਦੱਸ ਆਪਣਾ ਦੁਖ ਦਵਾਇ ਬੇਟਾ॥ਤੇਰੇ ਰੋਗ ਦਾ ਕੋਈ ਅਲਾਜ ਕਰਸਾਂ ਦੇਸਾਂ ਦੌਲਤਾਂ ਨਿਆਮਤਾਂ ਲਾਇਬੇਟਾ॥ਤੇਰੇਜੇਹਾਨਾਕੋਈ ਹੁਸਿਆਰ ਹੈਸੀ ਦੱਸ ਪਈ ਏਹ ਕਹੀ ਬਲਾਇ ਬੇਟਾ॥ ਹੋਯਾ ਕਹਿਰ ਕੀ ਠਹਿਰਕੇ ਦੱਸ ਮੈਨੂੰ ਕਹੀ ਵੱਗ ਗਈ ਤੈਨੂੰ ਵਾਇਬੇਟਾ॥ਨਾ ਓਹਰੰਗਨਾਢੰਗਨਾਸੰਗਕੋਈ ਬੈਠੋਂ ਨੰਗ ਨਾਮੂਸ ਗਵਾਬੇਟਾ

॥ ਨਾ ਓਹ ਕੰਮ ਨਾ ਕਾਰ ਰੁਜ਼ਗਾਰ ਕੋਈ ਨਾ ਓਹ ਹਾਲ ਨਾ ਓਹ ਅਦਾ ਬੇਟਾ॥ਹੋਈ ਕੀ ਤਕਦੀਰ ਤਕਸੀਰ ਕੋਈ ਦਸ ਅਜੇ ਤਦਬੀਰ ਕਰਾ ਬੇਟਾ ॥ ਬੂਟਾ ਸੇਉ ਦਾ ਲਿਆ ਸੀ ਰੱਬ ਕੋਲੋਂ ਕਰਕੇ ਬੇਨਤੀ ਜ਼ੁਹਦ ਦੁਆ ਬੇਟਾ ॥ ਹੋਯਾ ਫਲ ਲਾਇਕ ਸਡੇ ਬਖ਼ਤ ਸਾਡੇ ਵੱਗੀ ਸਖ਼ਤ ਖ਼ਿਜ਼ਾਂ ਦੀ ਵਾਇ ਬੇਟਾ॥ ਨਾਲ ਮੇਹਨਤਾਂ ਦੇ ਬ੍ਰਿਛ ਪਾਲਿਆ ਸੀ ਹੁਨ ਵਰਤਿਆ ਕਹਿਰ ਖ਼ੁਦਾਇ ਬੇਟਾ॥ਹੋਵੇ ਜਿੰਨ ਯਾ ਭੂਤ ਦਾ ਕੋਈ ਸਾਯਾ ਪਾਈਏ ਰਖ ਤਾਵੀਜ਼ ਲਿਖਾਇ ਬੇਟਾ॥ ਕੋਈ ਰੋਗ ਹੋਵੇ ਚਲਾਂ ਵੈਦ ਵਲੇ ਅੱਲਾ ਵਾਸਤੇ ਕਰੇ ਦੁਆ ਬੇਟਾ॥ਜੇਤਾਂ ਸੀਰੀਂ ਦੀ ਤਰਫ਼ ਖ਼ਿਆਲ ਆਯਾ ਏਸ ਖ਼ਿਆਲ ਨੂੰ ਦਿਲੋਂ ਹਟਾਇ ਬੇਟਾ॥ਛੋਡ ਆਪਨੇ ਹੱਕ ਹਲਾਲ ਤਾਈਂ ਨਹੀਂ ਤਰਫ਼ ਹਰਾਮ ਦੀ ਜਾਇ ਬੇਟਾ ॥ ਕਿਸਨਸਿੰਘ ਸੁਣ ਕੌਲ ਏਹ ਕੰਨ ਧਰਕੇ ਅਲਜ਼ਨਾ ਧੁਖ਼ਰ ਜੁਲਬਿਨਾ ਬੇਟਾ ॥੩੯ ॥

ਜਵਾਬ ਦੇਨਾ ਫ਼ਰਿਹਾਦ ਦਾ ਆਪਣੇ ਬਾਪ ਨੂੰ

ਸੁਨਕੇ ਕਿਹਾ ਫ਼ਰਿਹਾਦ ਨੇ ਬਾਪ ਤਾਈਂ ਮੈਨੂੰ ਕੋਈ ਨਾ ਦੁਖ ਤੇ ਰੋਗ ਮੀਆਂ॥ਸਾਇਆ ਪਰੀ ਨਾ ਜਿੰਨ ਨਾਂ ਦੇਵਤਾ ਹੈ ਨਹੀਂ ਦੂਸਰੇ ਦਾ ਕੋਈ ਸੋਗ ਮੀਆਂ॥ ਮੇਰਾ ਵੈਦ ਨਾ ਕੋਈ ਇਲਾਜ ਹੋਵੇ ਭੋਗ ਆਪਨੇ ਲਵਾਂਗਾ ਭੋਗ ਮੀਆਂ॥ਜ਼ਹਿਮਤ ਤਾਪ ਅਸਰਾਰ ਨਾ ਕੋਈ ਮੈਨੂੰ ਜੰਤ ਮੰਤ ਨਾਹੀਂ ਕੋਈ ਹੋਗ ਮੀਆਂ॥ਕੋਈ ਰੋਗ ਅਵੱਲੜਾ ਆਨ ਲਗਾ ਕੀਤਾ ਰੱਤ ਸੁਕਾਇਕੇ ਫੋਗ ਮੀਆਂ ॥ਏਸ ਦੁਖ ਦਾ ਦਾਰੂੜਾ ਮੌਤ ਹੋਵੇ ਜਿਹਨੂੰ ਆਖਦੇ ਲੋਗ ਵਿਜੋਗ

ਮੀਆਂ ॥ ਮੈਨੂੰ ਇਸਕ ਨੇ ਮਾਰ ਫ਼ਕੀਰ ਕੀਤਾ ਪਿਛੇ ਯਾਰ ਦੇ ਲਵਾਂਗਾ ਜੋਗ ਮੀਆਂ ॥ ਰੋਵੇ ਜ਼ਾਰ ਜ਼ਾਰੀ ਮਾਰੇ ਆਹਨਾਰੇ ਉੱਚਾ ਬੋਲ ਸੁਨਾਂਵਦਾ ਲੋਗ ਮੀਆਂ॥ਆਖੇ ਰੱਬਦੇ ਬਾਝਨ ਕੋਈ ਮੇਰਾ ਓਹੋ ਰੱਬਦਾ ਲੋਗ ਪਰਲੋਕ ਮੀਆਂ ॥ ਕੋਈ ਬਾਪ ਨਾ ਮਾਉਂ ਨਾ ਭੈਣ ਭਾਈ ਐਸੇ ਖਾਬ ਦਾ ਸਬ ਸੰਜੋਗ ਮੀਆਂ ॥ ਕਿਸਨ ਸਿੰਘ ਨਾ ਆਸ਼ਕਾਂ ਝੂਠ ਕਹਿਨਾ ਜੋੜ੍ਹ ਬੋਲਿਆ ਨਹੀਂ ਅਜੋਗ ਮੀਆਂ ॥ ੪੦ ॥

ਕਹਿਣਾ ਫ਼ਰਿਹਾਦ ਦੇ ਬਾਪ ਦਾ

ਕਿਹਾ ਬਾਪ ਫ਼ਰਿਹਾਦ ਨੂੰ ਨਿਜ ਜਮਦੋਂ ਮੈਨੂੰ ਮਾਰਿਓ ਰਫ਼ੇ ਬਜ਼ਾਰ ਉੱਤੇ ॥ਉਮਰ ਪਿਛਲੀ ਹੋਯਾ ਸੀ ਇਕ ਬੇਟਾਸੋਈ ਗਿਆਏ ਚੰਦਰੀ ਕਾਰ ਉਤੇ ॥ ਲਾਠੀ ਟੁਟੇਦੀ ਭੱਜਕੇ ਚੂਰ ਹੋਈ ਟੁਰਦਾ ਫਿਰਦਾ ਸਾਂ ਇਸ ਬਲਕਾਰ ਉੱਤੇ॥ਹੈਸੀ ਆਸਰ ਰੱਬਤੋਂ ਉਰੇ ਇਸਦਾ ਦਗਾ ਦਿਤੋ ਸੂਨਵੀ ਵਿਚਕਾਰ ਉੱਤੇ ॥ ਮੇਰੇ ਦਿਲ ਨੂੰ ਕੋਈ ਨ ਬੂਝ ਵੇਖੇ ਭਾਣਾ ਵਰਤਿਆ ਅ ਇ ਲਾਚਾਰ ਉਤੇ॥ ਮਾਰ ਹਾਉਕੇ ਮਰਾਂਗਾ ਨਾਲ ਝੋਰੇ ਕੋਈ ਦਮ ਸੀ ਏਸ ਅਸਾਰ ਉਠੇ ॥ ਬੱਚਾ ਸਮਝ ਨਾ ਮਾਰ ਨਤਾਨਿਆਂ ਨੂੰ ਸਾਡਾ ਵਾਸਤਾ ਮੰਨ ਗੁਫ਼ਾਰ ਉੱਤੇ । ਤੈਨੂੰ ਤਰਸ ਨਾ ਆਂਵਦਾ ਪਾਪੀਆ ਓਏ ਮਨ ਤੋੜ ਨਾ ਮੋਹ ਪਿਆਰ ਉੱਤੇ। ਕਹੇ ਬਾਪ ਤੇ ਚੁਪਕਰ ਸੁਨੀਂ ਜਾਵੇ ਰੱਖੇ ਚਿਤ ਨਾ ਗੱਲ ਗੁਫ਼ਤਾਰ ਉੱਤੇ॥ਲੱਗੇ ਇਸਕ ਕੀ ਨਾਲ ਨਸੀਹਤਾਂ ਦੇ ਰੱਖ ਰੱਖੀਏ ਅੱਗ ਅੰਗਾਰ ਉਤੇ ॥ ਕਿਸਨਸਿੰਘ ਸਿਕਦਾਪੁਤ

ਮਰੇ ਵਿਗੜੇ ਏਹ ਗੱਲ ਮਸਹੂਰ ਸੰਸਾਰ ਉੱਤੇ ॥ ੪੧ ॥

ਦੀਵਾਨਾ ਹੋਣਾ ਫ਼ਰਿਹਾਦ ਕਾ

ਕਿਹਾ ਫੇਰ ਫ਼ਰਿਹਾਦ ਨੇ ਬਾਪ ਭਾਈਆਂ ਸਾਨੂੰ ਸੌਂਪਹੁਨਰੱਬ ਗੁਫ਼ਾਰ ਉੱਤੇ ॥ ਮਰਣਾਂ ਜੀਵਨਾ ਇਕ ਹੈ ਆਸ਼ਕਾਂਨੂੰਸਿਰ ਵੇਚਿਆ ਯਾਰ ਦਿਲਦਾਰ ਉੱਤੇ ॥ ਸਿਰੋਂ ਲਾਹਿਕੇ ਧਰਤਦੇ ਨਾਲਮਾਰੀ ਪਾੜਕੱਪੜੇਸੁਟਪਸਾਰ ਉੱਤੇ॥ ਨਿਕਲਚਲਜਾ ਸੀਰੀਂਦੇ ਮਹਿਲ ਵਿਚੋਂ ਹਥ ਜੋੜ ਖੜਾ ਦਰਬਾਰ ਉੱਤੇ ॥ ਕੀਤੀ ਅਰਜ਼ ਨਿਆਜ਼ ਸਲਾਮ ਨਾਲੇ ਮੂੰਹੋਂ ਆਖਦਾਲਫ਼ਜ਼ ਗੁਫ਼ਤਾਰਉੱਤੇ ॥ ਰਿਹਾ ਜੀਂਵਦਾ ਫੇਰਦੀਦਾਰਕਰਸਾਂ ਹੁਣ ਕਰਮ ਕਰਨਾ ਗੁਨਾਹਗਾਰ ਉੱਤੇ ॥ ਤੇਰੇ ਵਾਸਤੇ ਵਾਸਤੇ ਸਭ ਛੋੜੇ ਨਹੀਂ ਰਿਹਾ ਮੈਂ ਆਪਨੀ ਕਾਰ ਉੱਤੇ॥ਏਹੋਕਾਰ ਕਰਸਾਂ ਮਰਸਾਂ ਇਸਕ ਅੰਦਰਤੇਰਾ ਰਖਸਾਂਨਾਮਸੰਸਾਰਉਤੇ ॥ ਦੌੜ ਚਲਿਆ ਹਲਿਆਨਾਲਹੀਲੇ ਜੀਵੇਂ ਜਾਇਅਸਵਾਰ ਅਸਵਾਰ ਉੱਤੇ ॥ ਅਗੇ ਪੁਤ ਪਿਤਾਪਿਛੇਦੌੜਚਲੇਖੜੇਆਇ ਕੇ ਹਟ ਬਾਜ਼ਾਰ ਉੱਤੇ ॥ ਕਿਹਾ ਬਾਪਨੇ ਏਸ ਨੂੰ ਦੇਵ ਲਗਾ ਬਾਦਸਾਹਦੇ ਮਹਿਲਮੀਨਾਰ ਉਤੇ॥ਲਿਆ ਪਕੜਫ਼ਰਿਹਾਦ ਨੂ ਤੁਰਤ ਲੋਕਾਂ ਲੈਕੇ ਆਨ ਪਹੁਤੇਘਰਬਾਰਉੱਤੇ ॥ ਲੜਕੇ ਲੜਕੀਆਂ ਤੁਰਤ ਹੋਗਏ ਕੱਠੇਨਰ ਨਰਾਂ ਤੇ ਨਾਰ ਸੀਨਾਰ ਉੱਤੇ॥ਆਸਕ ਕੰਮਲਾਮਸਲੂਬੇਹੋਸ਼ ਬਨਿਆਂ ਢਠਾਜਾਇਕੇ ਪਲੰਘ ਨਿਵਾਰਉੱਤੇ ॥ ਕਿਹਾ ਮਾਉਂਨੂੰ ਵੇਖਦੀ ਹਾਇਰੱਬਾ ਏਹਕੀਵਰਤਿਆਕਹਿਰ ਵਿਚਾਰ ਉੱਤੇ॥ਔਰਤ ਵੇਖਕੇ ਰੂਪ

ਖ਼ਮੋਸ਼ ਹੋਈ ਖੜੀ ਦੰਗ ਦਹਲੀਜ਼ ਦੀ ਸਾਰਉਤੇ ॥ ਲੋਕ
ਆਖਦੇ ਬਹੁਤਏਹਬੁਰਾਹੋਯਾਭਾਨਾ ਵਰਤਿਆ ਆਇਲੁਹਾਰ
ਉੱਤੇ ॥ ਕੋਈਆਖਦੀ ਰੱਬਦੀ ਰੱਬਜਾਨੇਹੋਯਾਕੇਮਏਹਕਿਸੇ
ਇਸਰਾਰ ਉੱਤੇ ॥ਕੋਈਆਖਦੀਟੈਗਏਹਹੋਯਾਭਾਰਾਸੱਦੋਵੈਦ
ਹਕੀਮਬੀਮਾਰਉੱਤੇ॥ ਕੋਈ ਆਖਦੀ ਕਿਸੇ ਨੇ ਸੇਹਰਕੀਤਾ
ਜਾਦ ਚਲਿਆਰੂਪਸਿੰਗਾਰਉੱਤੇ॥ ਕੋਈਆਖਦੀ ਸੀਰੀ ਨੂੰ
ਦੇਖਬੈਠਾ ਘਾਇਲਹੋਯਾ ਓਸਤਲਵਾਰਉੱਤੇ॥ ਕੋਈਆਖਦੀ
ਸੀਸਰਸਾਮ ਹੈ ਏਹ ਵੈਦ ਆਵਸਨ ਏਸ ਆਜ਼ਾਰਉੱਤੇ॥
ਕੋਈ ਆਖਦੀ ਭਾਵੇਂਖ਼ਫ਼ਕਾਨਹੋਯਾਹੱਥਰੱਖਕੇ ਗੱਲਰੁਖ਼ਸਾਰ
ਉੱਤੇ ॥ਕੋਈ ਨੱਕ ਤੇ ਉਂਗਲੀ ਰੱਖਕਹਿੰਦੀਘੋੜਾਵੇਂਖਿਆ
ਦੈਬਜਵਾਲਉੱਤੇ ॥ਕੋਈ ਆਖਦੀਦਿਲਨਾ ਵੱਸਰਿਹਾਘੋੜਾ
ਸੀਖਪਾਹੋਯਾ ਅਸਵਾਰਉੱਤੇ ॥ ਕੋਈਆਖਦੀ ਬਾਜਛੁਡਾਇ
ਡੋਰਾਂਪਿਆਂਪੰਛੀਆਂਦੀਜਾਇਛਾਰਉੱਤੇ॥ ਕੋਈਆਖਦੀਬਾਲ
ਸੀ ਲੋਹਦਿਆਂ ਦਾ ਹੋਯਾ ਕਹਿਰਗਰੀਬ ਨਿਮਾਰਉਤੇ॥ਕੋਈ
ਆਖਦੀ ਬਹੁਤ ਅਫ਼ੰਦੜਾ ਸੀ ਗਿਆਮਾਰਿਆਕਿਸੇਹੋਕਾਰ
ਉੱਤੇ ॥ ਕੋਈ ਆਖਦੀ ਲੇਖ ਦੀ ਰੇਖਡਾਢੀ ਨਹੀਂਮਿਟਦੀ
ਕਿਸੇ ਔਤਾਰ ਉੱਤੇ ॥ ਕੋਈ ਆਖਦੀ ਲੇਖ ਸੜਗਏ ਇਸ
ਦੇ ਲੱਗਾ ਦੁਖ ਆ ਚੰਦਰੇ ਵਾਰ ਉੱਤੇ ॥ ਮਾਉਂ ਆਖਦੀ
ਬੱਚਿਆਹੋਸਕਰ ਡੁੱਬਿਨ ਰੋਂਦਵੀ ਬੈਠ ਪਸਾਰ ਉੱਤੇ॥ ਹੋਰ
ਮਾਸੀਆਂ ਫੁਫੀਆਂ ਲੈਨਤਰਲੇਬਡਾਕਹਿਰਦਾਦਿਨਸੀਨਾਰ
ਉੱਤੇ ॥ ਕਿਸਨਸਿੰਘਏਹ ਕੰਮਹੈ ਔਰਤਾਂਦਾਪਹੁਚਨ ਪੁਜਕੇ

ਸਖਤ ਬੀਮਾਰ ਉੱਤੇ ॥ ੪੨ ॥

ਆਵਨਾ ਹਕੀਮਦਾ ਫ਼ਰਿਹਾਦ ਦੇ ਵੇਖਣੇ ਨੂੰ

ਸੱਦੇ ਵੈਦ ਹਕੀਮ ਤਬੀਬ ਸ਼ਹਿਰੋਂ ਆਏ ਨਜ਼ਰ ਨਿਆਜ਼
ਮਨਾਇਕੇ ਜੀ॥ਮੁਲਾਂ ਜੋਤਸੀਸਿੱਧ ਫ਼ਕੀਰ ਵਲੀਬੈਠੇ ਆਇ
ਸਭ ਪਲੰਘ ਵਿਛਾਇਕੇ ਜੀ ॥ ਇਕਦੇਖਦੇ ਨਬਜ਼ਦੀਹਾਲ
ਤਾਈਂ ਹੱਥ ਵੀਨੀਓਂ ਪਕੜ ਉਠਾਇਕੇ ਜੀ ॥ ਇਕਪਾਇ
ਕਾਰੂਰੇਨੂੰ ਵਿਚਸੀਸੇ ਅਤੇ ਵੇਖਦੇਖੂਬਹਿਲਾਇਕੇ ਜੀ॥ਇਕ
ਲਿੱਖ ਤਾਵੀਜ਼ ਤਜਵੀਜ਼ਮੇੜੀ ਗਲ ਬੰਨਦੇਧੂਪ ਧੁਖਾਇਕੇ
ਜੀ ॥ ਇਕ ਆਖਦੇ ਭੂਤ ਹੈ ਬਡਾ ਭਾਰਾ ਲਈਏ ਤੁਰਤ
ਹਜ਼ਰਾਇਤਾਂ ਪਾਇਕੇ ਜੀ ॥ ਅਰਜ਼ਾਂਕਰਨਮਾਂਬਾਪ ਖ਼ੁਸਮਤਾਂ
ਭੀਪੈਰੀਂਰਖਦੇ ਸੀਸਨਿਵਾਇਕੇ ਜੀ॥ਰੋਰੋਆਖਦੇਰੁੜਦਿਆਂ
ਲਾਓ ਬੰਨੇ ਕੋਈ ਕਰੋਇਲਾਜ ਹੁਨ ਆਇਕੇ ਜੀ॥ ਆਖਨ
ਵੈਦ ਹਕੀਮਨਾਫ਼ਰਕ ਕਰਸਾਂ ਰਾਜ਼ੀਕਰਾਂਗੇ ਜ਼ੋਰਸਭਲਾਇ
ਕੇ ਜੀ ॥ ਅੱਗੇ ਨਾਲ ਤਕਦੀਰ ਤਦਬੀਰ ਨਾਹੀਂਨਹੀਂਜ਼ੋਰ
ਕੁਝ ਨਾਲ ਰਜ਼ਾਇਕੇ ਜੀ ॥ ਕੋਈ ਆਖਦੇ ਨਹੀਂਏਹਸੇਹਰ
ਜਾਦੂ ਐਪਰ ਸੱਭਨਸਾਨਸੋਦਾਇਕੇ ਜੀ॥ਇਕਆਖਦੇ ਹਾਇ
ਖ਼ਫ਼ਕਾਂਨ ਹੋਯਾਇਕ ਕਹਿਨ ਏਹ ਰੰਗ ਸਫਰਾਇਕੇ ਜੀ ॥
ਇਕ ਕਹਿਨਹੋਯਾ ਮਾਲੀ ਖ਼ੋਲੀਆਹੈ ਇਕ ਸਕਤਾਕਹਿਨ
ਸੁਨਾਇਕੇ ਜੀ॥ ਇਕਆਖਦੇਭਾਂਵਿਂਦਵਾਰ ਹੋਵੇਦੇਖੋਧੂਸਫੀ
ਤਿੱਬਲਿਆਇਕੇਜੀ ॥ ਇਕ ਤਿਬ ਮੀਜ਼ਾਨਤੇ ਤਿਬਅਕਬਰ
ਲਿਆਂਵਨ ਕਾਦਰੀ ਕੁਤਬ ਉਠਾਇਕੇ ਜੀ ॥ ਇਕ ਪਕੜ

ਕਢਾਯਾ ਮਨਸੂਰੀਲਿਆਵਨ ਜਾਲੀਨੂਸਦੀ ਬਾਤ ਬਤਾਇਕੇ ਜੀ ॥ ਇਲਾ ਜੁਲਗੁਰਬਾਂ ਦਸਤੂਰੁਲ ਇਲਾਜ ਲਿਆਵਨਤੇ ਇਲਾਜੁਲ ਇਮਰਾਜ਼ ਦਿਖਾਇਕੇਜੀ ॥ ਵੈਦਹਿੰਦਯੂਨਾਨੀ-ਆਂ ਜਮਾਂਹੋਏਆਪੋਆਪਨੇਗ੍ਰੰਥ ਉਠਾਇਕੇ ਜੀ ॥ ਕਈ ਮੇਘ ਬਿਨੋਦ ਨਿਦਾਨ ਲਿਆਵਨ ਕਬਤਰੰਗ ਸਾਰੰਗਧਰ ਜਾਇ ਕੇ ਜੀ ॥ ਤਿੱਬ ਦਾਰੁਲਸਫਾ ਦਰਵੇਸੀ ਲਿਆਵਨਹੋਰ ਖ਼ੈਰ ਮਾਨੁਖ ਪਰਤਾਇਕੇ ਜੀ ॥ ਕਈ ਪੋਥੀਆਂਹੋਰਪੁਰਾਨਨੁਸਖ਼ੇ ਧਾਤਾਂ ਮਾਰੀਆਂ ਕਹਿਨ ਅਜ਼ਮਾਇਕੇਜੀ ॥ ਰੂਪ ਰਸ ਸੋਨਾ ਤਾਂਬਾਕਲੀਮਾਰੀ ਅਬਰਕ ਹੋਰ ਹੜਤਾਲ ਬਨਾਇਕੇ ਜੀ ॥ ਇੱਕ ਆਖਦੇ ਦੇਓ ਅਨਾਰ ਸਰਬਤ ਮੁਸਕਬੇਦ ਗੁਲਾਬ ਰਲਾਇਕੇ ਜੀ ॥ ਇਕ ਕਹਿਨ ਖ਼ਸਖ਼ਾਸਨੂੰ ਖ਼ੂਬ ਘੋਟੇ ਮਲੋ ਨਾਲ ਮਲਾਈ ਮਿਲਾਇਕੇ ਜੀ ॥ ਕੋਈਆਖਦੇਗਾਜ਼ਨੀਘੋਟ ਲਓ ਨਿੰਬੂਮਿਸਰੀ ਦਿਓ ਦਬਾਇਕੇਜੀ ॥ ਸੀਰੀਂ ਸਰਬਤ ਜੇਹੜੇ ਹੋਨ ਕਾਫੀ ਦਿਓ ਤੁਰਤ ਫਰਿਹਾਦਨੂੰਲਿਆਇਕੇਜੀ ॥ਇਕ ਆਖਦੇ ਏਸਨੂੰ ਸੰਨ ਹੋਈਦੇਓਲੌਂਗ ਜੈਫਲਮਿਰਚਾਂ ਪਾਇਕੇਜੀ ॥ ਸਿੰਗ੍ਰਫ ਮਾਰਿਆ ਸੰਖੀਆ ਹੋਵੇ ਮਿਠਾਇਏਹਨੂੰ ਦਿਓ ਫੌਲਾਦ ਜਲਾਇਕੇ ਜੀ ॥ ਇੱਕ ਆਖਦੇਮੁਜ਼ਕਾਜੇ ਆ ਜਾਵੇ ਰਾਜ਼ੀ ਹੁਨੇ ਹੋਵੇ ਤੁਰਤਆਇਕੇ ਜੀ॥ਇਕ ਆਖਦੇਦੇਓ ਮਾਜੂਨ ਕੋਈ ਬ੍ਰਸਨੋਸ ਫਲਾਸਫਾ ਲਿਆਇਕੇ ਜੀ ॥ ਸੋਨੇ ਵਰਕ ਯਾਕੂਤੀਯਾਜ਼ਰਦਕੇਸਰਸੌਂਫਲਾਚੀਆਂਮਗਜ਼ਮਿਲਾ-ਇਕੇਜੀ॥ ਅਰਕਪੂਦਨਾ ਅਰਕਅਜਵੈਨਦਾਜੀਦਿਓਅਰਕ

ਮਕੋਇ ਅਨਾਇਕੇਜੀ ॥ ਪਾਨੀ ਗਰਮ ਪਾਸੋਏ ਦੇਵਾਸਤੇਹੈ ਹੱਥ ਪੈਰ ਤੇ ਲਿੰਗਧੁਵਾਇਕੇਜੀ॥ਇਕਅ ਖਦੇਦਿਹੋ ਜੁਲਾਬ ਜਲਦੀ ਚੰਗਾ ਹੋਇਜਾਵੇ ਦਸਤ ਆਇਕੇ ਜੀ ॥ਹੋਰਆਖਦੇ ਫ਼ਸਦ ਹੈ ਬਹੁਤ ਚੰਗਾ ਵੇਖੋ ਰੱਤ ਭੀ ਜ਼ਰਾ ਕਢਾਇਕੇਜੀ॥ ਇਕ ਆਖਦੇ ਪੱਛ ਸਿਰ ਪਾਓ ਪਾਨੀ ਖ਼ੂਬ ਮਸਕਦੀ ਧਾਰ ਬਨਾਇਕੇਜੀ ॥ ਇਕਆਖਦੇਕੁਝਨਾ ਪਤਾ ਲੱਗੇ ਕੇਹਾ ਰੋਗ ਲਗਾਕੋਈ ਆਇਕੇਜੀ ॥ ਇਕ ਆਖਦੇ ਮੋਹਰਕਾਤਾਪਹੋਸੀ ਗਿਬ ਗੈਰ ਖ਼ਾਲਸ ਚੜਿਆ ਧਾਇਕੇਜੀ ॥ਭੇਦ ਇਸਕ ਦਾ ਮੂਲਨਾ ਕੋਈ ਜਾਨੇ ਵੈਦ ਕਮਲੇਹੋਗਿਅਕਾਇਕੇਜੀ॥ ਜਿਉਂ ਜਿਉਂ ਕਰਨ ਦਾਰੂ ਤਿਉਂ ਤਿਉਂ ਰੋਗਵਾਫਰਥਕੇਜ਼ੋਰਸਭ ਆਪਨਾ ਲਾਇਕੇਜੀ ॥ ਸ਼ੀਰੀਂ ਸਰਬਤਾਂਨਾਲਨਾਚੈਨ ਆਵੇ ਹਥੋਂਅੱਗਲਗੇਭੜਕਾਇਕੇਜੀ॥ਦਾਰੂ ਦਰਮਲੋਂਕੁਝਨਾ ਨਫਾ ਹੋਂਦਾ ਸਿਆਨੇ ਪਏ ਸਭ ਸੀਸ ਹਿਲਾਇਕੇਜੀ॥ਦਰਦਹੋਰ ਤੇ ਦਾਰੂੜੇ ਹੋਰ ਕਰਦੇ ਐਵੇਂ ਗਾਂਵਦੇ ਦੰਮ ਵਵਾਇਕੇਜੀ । ਓੜਕ ਬਾਪ ਫਰਜ਼ੰਦਨੂੰ ਪਕੜਟੁਰਿਆਏਠਾਵਿਚਮਸੀਤਦੇ ਜਾਇਕੇ ਜੀ ॥ ਕੀਤੀ ਦੁਆਇ ਸਲਾਮਜਾ ਆਲਮਾਂਨੂੰ ਹੱਥ ਜੋੜ ਤੇ ਸੀਸ ਨਿਵਾਇਕੇ ਜੀ ॥ ਹਾਫਜ਼ ਮੌਲਵੀ ਵਿਰਦ ਵਜ਼ੀਫ ਵਾਲੇ ਬੈਠੇ ਪਾਸ ਫ਼ਰਿਹਾਦ ਦੇ ਆਇਕੇਜੀ॥ ਕਿਹਾ ਬਾਪਨੇ ਕਰੋ ਇਲਾਜ ਕੋਈਤੁਸੀਂਖ਼ਾਸਹਬੀਬ ਖੁਦਾਇਕੇਜੀ ਰੋਰੋਅਰਜ਼ਨਿਆਜ਼ਆਵਾਜ਼ਕੀਤੀਹੋਰਸੋਜ਼ ਦਾਜ਼ਸੁਨਾਇਕੇ ਜੀ ॥ ਹਾਲਆਪਨਾਦਸਿਆ ਫੋਲ ਸਾਰਾ ਜੇਹੜਾ ਵਰਤਿਆ

ਹੁਕਮ ਰਜ਼ਾਇਕੇ ਜੀ ॥ ਇਕੋ ਪੁਤ ਗਰੀਬ ਮਸਕੀਨਦਾ ਸੀ ਹੋਯਾ ਜ਼ਹਿਮਤੀ ਅਜ ਏਹ ਆਇਕੇਜੀ॥ਕ੍ਰਿਸ਼ਨਸਿੰਘ ਪਿਆ-ਰਿਆਂ ਪੁਤਰਾਂ ਨੂੰ ਬਾਪ ਰਖਦੇ ਜਾਨ ਘੁਮਾਇਕੇ ਜੀ ॥੪੩॥

ਅਹਿਵਾਲ ਆਲਮਾਂ

ਸੁਨਕੇਹਾਲਅਹਿਵਾਲ ਫਰਿਹਾਦਵੱਲੋਂਬੈਠੇਮਰਦ ਖੁਦਾਇਦੇ ਆਇਕੇ ਜੀ ॥ ਬੜੇ ਜ਼ੋਹਦ ਤੇਬੰਦਗੀਕਰਨ ਵਾਲੇ ਬਜ਼ੁਰਗ ਲੋਕ ਸ਼ਰੀਫ ਕਹਾ ਇਕੇਜੀ ॥ ਇਕ ਪੜ੍ਹਨ ਕੁਰਾਨ ਹਦੀਸ ਮਸਲੇ ਕਰ ਸੁਗਲ ਤਹਕੀਕ ਬਤਾਇਕੇ ਜੀ ॥ ਪੜ੍ਹ ਕੁਤਬ ਤੌਰੇਤ ਅੰਜੀਲ ਨਾਲੇ ਇਕ ਪੜ੍ਹਨਜ਼ਬੂਰਾਂ ਲਜਾਇਕੇ ਜੀ॥ ਹੱਥੀਂ ਤਸਬੀਆਂ ਪਗੜੀਆਂ ਖੂਬ ਧਰੀਆਂ ਮੋਹਰੇ ਵਾਰ ਦਸਤਾਰ ਬਨਾਇਕੇ ਜੀ ॥ ਇਕ ਰਖ ਆਸੇ ਬਗਲ ਹੇਠਆਏ ਕਾਸੇ ਕੀਮਤੀ ਹੱਥ ਉਠਾਇਕੇ ਜੀ ॥ ਕਰਕੇ ਵੁਜ਼ੂ ਨਿਮਾਜ਼ ਗੁਜ਼ਾਰੀਓ ਨੇ ਬਡੇ ਨਾਜ਼ ਕਰਕੇ ਬੈਠੇਆਇਕੇਜੀ ॥ ਇੱਕ ਪੜ੍ਹਨ ਕਲਾਮ ਕੁਰਾਨਵਾਲੀਇੱਕਹੋਰਹੀਹੋਰਸੁਨਾਇ ਕੇਜੀ॥ਇਕ ਪਕੜ ਚਿਮਟੇ ਛੁਰੀ ਦਾਤਰੀ ਨੂੰਝਾੜਾ ਪਾਂਵਦੇ ਝੋਲੀਆਂ ਲਿਆਇਕੇਜੀ॥ਇਕ ਪਾਇ ਗੰਢਾਂਵਿੱਚ ਧਾਗਿਆਂ ਦੇ ਡੋਰਾ ਜਾਂਵਦੇ ਗਲ ਬਨਾਇਕੇਜੀ॥ਇਕਪੜ੍ਹਨਮੰਤ੍ਰ ਅਤੇ ਕਰਨ ਤੰਤ੍ਰ ਜੰਤ੍ਰ ਲਿਆਂਵਦੇ ਗੁਪਤ ਲਿਖਾਇਕੇ ਜੀ ॥ ਇਕ ਆਖਦੇ ਕਰਾਂਗੇ ਤੁਰਤ ਰਾਜ਼ੀ ਅਸਾਂਲਏ ਮਸਾਨ ਜਗਾਇਕੇ ਜੀ॥ਇੱਕ ਪੜ੍ਹਨ ਮੂੰਹਵਿੱਚ ਕਲਾਮ ਕੋਈ ਅਤੇਮਾਰਦੇ ਫੂਕ ਦਬਾਇਕੇ ਜੀ ॥ ਇਕ ਲਿਖ ਤਾਵੀਜ਼ਾਂਨੂੰ ਜਾਲ ਦੇਵਨਇੱਕ

ਬੱਤੀਆਂ ਦੇਨ ਧੁਖਾਇਕੇ ਜੀ ॥ਇੱਕ ਆਖਦੇ ਜਿਨ ਹੈ ਬੜਾ ਜ਼ਾਲਮ ਏਹ ਤਾਂ ਪਾਇਆ ਦੁਖ ਵਿਖਾਇਕੇ ਜੀ॥ ਇਕ ਆਖਦੇ ਬੀਰਬੈਤਾਲ ਲੱਗਾ ਕਿਸੇ ਗਲ ਵੱਲੋਂ ਗੁਸਾ ਖਾਇਕੇ ਜੀ ॥ ਇਕ ਆਖਦੇ ਕੋਈਦੁਕੇਲਭਾਰੀ ਗਈ ਦੇਕ ਰਪੇੜ ਲਗਾਇਕੇ ਜੀ॥ ਇਕ ਆਖਦੇ ਪਰੀ ਦਾ ਪਿਧਾ ਸਾਯਾ ਵੇਖੋ ਗਈਹੈ ਬੁਧ ਗਵਾਇਕੇਜੀ ॥ ਇਕਆਖਦੇ ਦੇਹੋਮਨੌਤ ਕੋਈ ਖੈਰਸੀਰਨੀਨਾਂਮਖੁਦਾਇਕੇਜੀ॥ਇਕਆਖਦੇਤੁਰਤ ਨਿਆਜ਼ ਵੰਡੋ ਦੇਗ ਚਾਵਲਾਂ ਖ਼ੂਬ ਪਕਾਇਕੇਜੀ॥ਇਕ ਆਖਦੇਬੱਕਰਾ ਛੱਤਰਾ ਭੀ ਦੇਹੋਰਾਤਬਾਲੀਨਬਨਾਇਕੇ ਜੀ ॥ ਇਕ ਆਖਦੇ ਸੱਤ ਅਨਾਜ ਲੈਕੇ ਦੇਹੋ ਕਿਸੇ ਨੂੰ ਛੱਥ ਰਲਾਇਕੇਜੀ ॥ਇਕ ਆਖਦੇ ਕਪੜਾ ਰੰਗਸੂਹਾਦੇਹੋਜਿਸਮਦੇਨਾਲ ਮਿਨਾਇਕੇਜੀ ॥ ਇਕ ਕਹਿਨ ਚੌਰਾਹੇ ਦੇ ਵਿਚ ਰਾਤੀਂਦੀਵਾ ਚੌਮੁਖੀ ਧਰੋ ਜਗਾਇਕੇਜੀ ॥ ਸਭੇ ਜੰਤ੍ਰੀ ਮੰਤ੍ਰੀ ਹਾਰ ਗਏ ਬਕਹੁਟ ਰਹੇ ਝਾੜੇ ਪਾਇਕੇਜੀ॥ਓੜਕ ਇਕ ਦਾਨਾਇਨੇਆਨ ਕਿਹਾਦਸਾਂ ਰੋਗ ਮੈਂ ਪੁਛਪੁਛਾਇਕੇਜੀ॥ ਬੈਠਾ ਪਾਸ ਫਰਿਹਾਦ ਦੇ ਹੋਇ ਕੱਲਾ ਹੋਰ ਲੋਕ ਸਭਦੂਰ ਹਟਾਇਕੇ ਜੀ ॥ ਕਿਹਾ ਕੰਨ ਦੇ ਵਿੱਚ ਸੁਨ ਬਾਪ ਬੇਟਾ ਮੈਨੂੰ ਦਸਖਾਂ ਹਾਲ ਬਤਾਇਕੇ ਜੀ ॥ ਦਰਦ ਦੁਖਕੀ ਤੁਧ ਨੂੰ ਹੋਯਾ ਵਾਰਦ ਸਭ ਥਕ ਰਹੇ ਜ਼ੋਰ ਲਾਇਕੇਜੀ॥ਗਯਾਦਿਲਜੇਹੈ ਕਿਸੇ ਇਸਤ੍ਰੀ ਤੇ ਹਾਜ਼ਰ ਕਰਾਂ ਗਾ ਨਕਸ ਲਿਖਾਇਕੇਜੀ॥ ਤੇਰਾਭੇਦਨਾਕਿਸੇਦੇ ਕੋਲਕਹਿਸਾਂ ਅਤੇਰੱਖਸਾਂਖ਼ੂਬਛਪਾਇਕੇਜੀ ॥ ਝੂਠ ਬੋਲਨਾਮਰਦਨੂੰ ਨਹੀਂ

ਰੰਗਾ ਸੱਚੋਸੱਚਹੀ ਦੱਸਸੁਨਾਇਕੇਜੀ॥ਬਹੁਤਝੂਠਭੀ ਬੋਲਨਾ ਭਲਾ ਨਾਹੀਂਬਹੁਤ ਸੱਚ ਨਾਕਹਦੁਖਾਇਕੇਜੀ॥ਸੱਚਬੋਲਨਾ ਕੰਮ ਹੈ ਸੂਰਿਆਂਦਾ ਕਹਿੰਦੇ ਸੀਸਨੂੰ ਤਲੀ ਟਿਕਾਈਕੇਜੀ॥ ਕਿਸਨਸਿੰਘ ਪਰ ਝੂਠ ਕਵੀਸਰਾਂਦਾ ਮਹਿੰਗੇਮੁਲਵਿਕਾਂਵਦਾ ਆਇਕੇ ਜੀ॥ ੪੪ ॥

ਜਵਾਬ ਫ਼ਰਿਹਾਦ

ਬਾਤ ਬੁਢੇ ਦੀ ਸਮਝ ਫ਼ਰਿਹਾਦਕਿਹਾਬਾਬਾਹੋਰਨਾਹੀਂ ਕੋਈ ਦਰਦਮੈਨੂੰ॥ਸਕਲਸੀਰੀਂਦੀ ਦੇਖਕੇਅਕਲਉੱਡੀਵੱਜੀ ਵਿੱਚ ਕਲੇਜੇ ਦੇ ਕਰਦ ਮੈਨੂੰ॥ ਬਾਝ ਯਾਰ ਨਾਂ ਭਾਂਵਦੀਕਾਰਕੋਈ ਕੀਤਾ ਮਾਰ ਵਿਛੋੜੇ ਨੇਗਰਦਮੈਨੂੰ॥ਚੌਪਟਇਸਕਤੇ ਸਿਰਾਦੇ ਦਾ ਲਾਏ ਪਹਿਲੇ ਪਈਖੁਆਰੀ ਦੀ ਨਰਦਮੈਨੂੰ॥ਹੁਨ ਕਿਹਾ ਲੁਕਾਉ ਹੈਕਿਸੇਕੋਲੋਂਕੀਤਾਸੀਰੀਦੇਸੌਕਬੇਪਰਦ ਮੈਨੂੰ॥ ਐਵੇਂ ਸਹਿਰਦੇ ਲੋਕਆਜਮਾਂਹੋਏ ਦੁਖ ਦੇਰਹੇਤੀਵੀਂਮਰਦ ਮੈਨੂੰ॥ ਭੁਲਾਬਾਪਕਰਾਂਵਦਾਫਿਟੇਦਾਰੂਦਾਰੂ ਵਾਲੜੀ ਕੋਈਨਾਦਰਦ ਮੈਨੂੰ॥ ਐਵੇਂ ਕਿਸੇਦੀ ਪੇਸ ਨਾਂ ਮੂਲ ਜਾਂਦੀ ਕੀਤਾ ਪ੍ਰੇਮ ਨੇ ਪੀਲੜਾ ਜ਼ਰਦ ਮੈਨੂੰ॥ ਲੱਗੀ ਅੱਗ ਫ਼ਿਰਾਕ ਦੀ ਵਿਚਸੀਨੇ ਕੌਨ ਬਾਝ ਸੀਰੀਂਕਰੇਸਰਦ ਮੈਨੂੰ॥ ਜਾਨਬੁਝ ਮੈ ਕਮਲਾਹੋ ਰਿਹਾ ਤੁਸਾਂਜਾਨਿਆਕੋਈਨਾਮਰਦ ਮੈਨੂੰ॥ ਕਿਸਨਸਿੰਘ ਨਾਂ ਕੋਈਹੁਨਮੂਲਮੇਰਾਦੱਖੋਛਾਹੇਇੱਕੋਅਲਾਹਫ਼ਰਦ ਮੈਨੂੰ॥੪੫॥

ਜਵਾਬ ਬੁਢਾ

ਬੁਢੇ ਕਿਹਾ ਫ਼ਰਿਹਾਦ ਨੂੰ ਬਸਕਰ ਤੂੰ ਏਸ ਗਲਦਾਲਈਂਨਾ

ਨਾਉਂ ਬੇਟਾ॥ਜੇਤਾਂ ਖ਼ਬਰ ਹੋਵੇ ਬਾਦਸਾਹ ਤਾਈਂ ਕਿ ਤੇਰ ਹਿਨ ਨੂੰ ਮਿਲੇ ਨ ਥਾਉਂ ਬੇਟਾ॥ ਕਿਥੋਂ ਸਿੱਖਜੇਂ ਭੈੜੀਆਂ ਵਾਦੀਆਂ ਤੂੰ ਤੇਸਾ ਮਾਰਨਾ ਆਪਨੇ ਪਾਉਂ ਬੇਟਾ॥ ਮਿਲੇ ਦੇਸ ਨਿਕਾਲੜਾ ਤੁਰਤ ਤੈਨੂੰ ਪਿਆ ਫਿਰੇਂਗਾ ਸਹਿਰ ਗਿਰਾਉਂ ਬੇਟਾ॥ ਘਰ ਆਪਨੇ ਕੁਝ ਪਰਵਾਹ ਨਾਹੀਂ ਨਿੱਤ ਹੱਸਤੇ ਖੇਡਤੇ ਗਾਉਂ ਬੇਟਾ ॥ਪਰੀ ਜੇਹੀ ਹੈ ਇਸਤ੍ਰੀ ਘਰ ਤੇਰੇ ਅੱਠੇ ਪਹਿਰ ਪਯਾਓ ਹਨੂੰ ਰਾਉਂ ਬੇਟਾ॥ ਛੋੜ ਹੱਕ ਹਰਾਮ ਦੇ ਮਗਰ ਲੱਗੋਂ ਕਿੱਥੇ ਲਿੱਖਜਾ ਏਹ ਹਨਿਆਉਂ ਬੇਟਾ॥ ਅਲਜ਼ ਨਾ ਯੂਖ਼ਰ ਜੁਲ ਬਨਾਇ ਕਿਹਾ ਪੱਟ ਸੁਵਦਾ ਜੜਾਂ ਜ਼ਨਾਉਂ ਬੇਟਾ॥ ਜਹਿੰਦਾ ਖਾਵਨਾਂ ਓਸ ਦਾ ਬੁਰਾ ਕਰਨਾ ਬ੍ਰਿਛ ਵੱਢਨਾ ਮਾਨਕੇ ਛਾਉਂ ਬੇਟਾ॥ ਅੱਠੇ ਪਹਰ ਜੋ ਭੋਗਦਾ ਖਜ਼ਾਲ ਰੱਖਨ ਸੋਈ ਜਾਨੀਏ ਕੁੱਤੇ ਤੇ ਕਾਉਂ ਬੇਟਾ॥ ਕਿਸਨ ਸਿੰਘ ਸਿਆਨਿਆਂ ਮੱਤ ਦੇਨੀ ਅੱਗੇ ਕਰੀਂ ਜੋ ਆਪਨੂੰ ਭਾਓ ਬੇਟਾ॥ ੩੬॥

ਜਵਾਬ ਫ਼ਰਿਹਾਦ

ਅਕਲ ਦੇਵਨੀ ਆਸ਼ਕਾਂ ਸਦਕਾਂ ਨੂੰ ਅਕਲ ਵਾਲਿਆਂ ਦਾ ਨਹੀਂ ਕੰਮ ਮੀਆਂ॥ ਸ਼ੀਹਾਂ ਬਾਜ਼ਾਂ ਨੂੰ ਵਰਜਨਾ ਮਾਸ ਵੱਲੋਂ ਫੇ ਪਏ ਰਹਿਣ ਨਾਹੀਂ ਇੱਕ ਦਮ ਮੀਆਂ॥ਇਸਕ ਸ਼ੀਰੀਂ ਦਾ ਮੂਲ ਨਾ ਛੋਡਸਾਂ ਮੈਂ ਭਾਵੇਂ ਲਾਹਿ ਸੁਟੇ ਮੇਰਾ ਚੰਮ ਮੀਆਂ॥ਲੱਗੇ ਵੱਸਤਾਂ ਸੀਰੀਂ ਦੇ ਪਾਸ ਪਹੁੰਚਾਂ ਜਵਾ ਮਹਿਲ ਉੱਤੇ ਧਮਾਧਮ ਮੀਆਂ ॥ ਬਾਝੋਂ ਯਾਰ ਘਰ ਬਾਰ ਉਜਾੜ ਦਿਸੇ ਅਹੀਂ ਨਾਲ ਮਾਹਾਂ ਨੇ ਵੇ ਦੱਮ ਮੀਆਂ॥ਸੋਈ ਜਾਨਦੇ ਨੀ ਦੁਖ ਆਸਕਾਂ ਦਾ ਲੱਗਾ ਜਿਨ੍ਹਾਂ

ਨੂੰ ਇਸਕ ਦਾ ਗ਼ਮ ਮੀਆਂ॥ ਨਾਗ ਇਸਕ ਨੇ ਘੇਰਿਆ ਆਨ ਮੈਨੂੰ ਹਾਰੋਂ ਤਰਫ਼ਥੀਂ ਮਾਰਕੇ ਖੱਮ ਮੀਆਂ॥ ਕੋਈ ਜਾਨਦਾ ਨਹੀਂ ਪਛਾਨਦਾ ਹੈ ਵਿੱਚੇ ਵਿੱਚ ਰੋਵਾਂ ਛੱਮ ਛੱਮ ਮੀਆਂ॥ ਸੋਕ ਸੀਰੀਂ ਦਾ ਗਿਆ ਚਮੁੱਟ ਮੈਨੂੰ ਜਿਵੇਂ ਲੱਕੜੀ ਵੇਨਾਲ ਸੱਮ ਮੀਆਂ॥ ਨਹੀਂ ਪੰਖ ਜੋ ਉਡਕੇ ਜਾਇ ਮਿਲਾਂ ਹੱਥੀਂ ਜ਼ੋਰ ਨਾਹੀਂ ਪੱਲੇ ਦੱਮ ਮੀਆਂ॥ ਜਿਸ ਇਸਕ ਥੀਂ ਮਿਲੇ ਮਹਬੂਬ ਪਿਆਰਾ ਐਸਾ ਇਸਕ ਹੋਵੇ ਜੱਮ ਜੱਮ ਮੀਆਂ॥ ਜਿਸ ਮਰਦ ਡਾਂਈ ਕੋਈ ਇਸਕ ਨਹੀਂ ਓਹਦਾ ਜੀਂਵਦੇ ਪੜ੍ਹੇ ਖਤਮ ਮੀਆਂ॥ ਕਿਸਨ ਸਿੰਘ ਮਹਬੂਬ ਦੇ ਮਿਲੇ ਬਾਝੋਂ ਗ਼ਮ ਇਸਕ ਨਾ ਹੋਂਵਦਾ ਤੱਮ ਮੀਆਂ॥੪੭॥

ਮਕੂਲਾ ਸਾਇਰ ਜਵਾਬ ਬੁਢਾ

ਬੁਢੇ ਆਖਿਆ ਇਸਕ ਥੀਂ ਬਾਜ਼ ਰਹੀਏ ਏਹ ਇਸਕ ਹੈ ਬੜਾ ਮਹਾਲ ਭਾਈ॥ ਲਵੇ ਨਾਉਂ ਨਾ ਇਸਕ ਦਾ ਮੂਲ ਕੋਈ ਕੰਨੀ ਸੁਨੇ ਜੇ ਏਸ ਦਾ ਹਾਲ ਭਾਈ॥ ਇਸਕ ਰੋਗ ਭਾਰਾ ਏਸ ਜੱਗ ਅੰਦਰ ਵਿੱਚੇ ਵਿੱਹ ਦੇਵੇ ਹੱਡ ਗਾਲ ਭਾਈ॥ ਮਿਰਜ਼ਾ ਕਲ ਖ਼ਬੁਖ਼ਾਰੇ ਦਾ ਮਗ਼ਲ ਹੈਸੀ ਸੋਹਨੀ ਵਾਸਤੇ ਓਹ ਮਹੀਂਵਾਲ ਭਾਈ॥ ਸੀਸਾ ਹਾਰ ਨਾਮਾ ਤਨਾਮਨ ਤਾਈ ਜੂਏ ਇਸਕ ਦੇ ਵੀ ਕੂਟੀ ਚਾਲ ਭਾਈ ਮਜਨੂੰ ਵਿਚ ਉਜਾੜ ਦੇ ਫਿਰੇ ਭੌਂਦਾ ਲੈਲਾਂ ਵਾਸਤੇ ਹਾਲ ਜ਼ਵਾਲ ਭਾਈ॥ ਇਸਕ ਰੰਨਾਂ ਦੇ ਵਿਚ ਨਾਂ ਸੁਖ ਹੋਈ ਹੈਗਾ ਇਸਕ ਹੈ ਜੂਲ ਜ਼ਲਾਲ ਭਾਈ॥ ਸੱਸੀ ਪੁਨੂੰ ਦੇਵੇਂ ਥਲਾਂ ਵਿਚ ਮੋਏ ਕੀਤੇ ਇਸਕ ਨੇ ਬੁਰੇ ਬੇਹਾਲ ਭਾਈ॥ ਰਾਨੀ ਸੁੰਦਰਾਂ ਮਹਿਲ ਤੋਂ ਟੁਟ

ਮੋਈਕੀੜਾਪੂਰਨੇਵੱਲਖਿਆਲਭਾਈ॥ ਰਾਂਝਾਹੀਰਦੇ ਮਗਰ ਫ਼ਕੀਰਹੋਇਆਕੰਨਚੀਰਕੇ ਮੁੰਦਰਾਂ ਡਾਲ ਭਾਈ ।।ਦਹਸਿਰ ਮਾਰਿਆ ਰਾਮ ਨੇ ਸੀਤਾ ਪਿੱਛੇ ਹਨੂਮਾਨਦਿੱਤੀ ਲੰਕਜਾਲ ਭਾਈ॥ ਮਿਰਜ਼ਾ ਕੱਖਾਂਦੇ ਵਿਚਜਾਸਾੜਿਓਨੇ ਜਦੋਂਚੱਲਿਆ ਸਾਹਿਬਾਂ ਨਾਲ ਭਾਈ ॥ ਮਾਰੇ ਹਸਨ ਹੁਸੈਨਇਮਾਮ ਜ਼ਾਦੇ ਸੁਨਿਆ ਹੋਗ ਯਜ਼ੀਦ ਦਾ ਹਾਲ ਭਾਈ॥ਕਰ ਕਾਰ ਬਹਾਰ ਘਰ ਬਾਰ ਅੰਦਰ ਖ਼ਿਆਲ ਸੀਰੀਂਦਾ ਮਨ ਤੋਂਟਾਲਭਾਈ॥ ਰੂਪ ਦੇਖਬੇਗਾਨੀਆਂਬੇਟੀਆਂਦਾਦਿਲਵਾਂਗ ਪਤੰਗਨਾਜਾਲ ਭਾਈ ।।ਏਸ ਕੰਮਥੀਂ ਨਫ਼ਾਨਾਂ ਕੁਝਹੋਸੀ ਏਹਇਸਕਹੈਬੜਾ ਜੰਜਾਲ ਭਾਈ॥ਕਿਸਨਸਿੰਘ ਕੀਜ਼ੋਰਹੈ ਨਾਲ ਸਾਹਾਂ ਕਦਰ ਆਪਨਾ ਆਪ ਸੰਭਾਲ ਭਾਈ ।। ੪੯ ॥

ਜਵਾਬ ਫ਼ਰਿਹਾਦ

ਕਿਹਾਫੇਰਫ਼ਰਿਹਾਦਨੇ ਹੋਸਕਰਤੂੰ ਪਿੱਛੇ ਪ੍ਰੇਮਦੇ ਸਭਹੈਰਾਨ ਹੋਏ॥ਜਦੋਂਪ੍ਰੇਮਨੇ ਆਨਮਕਾਨ ਕੀਤਾ ਤਦੋਂ ਧਰਮਈਮਾਨ ਵੈਰਾਨ ਹੋਏ ॥ ਅਕਲ ਫ਼ਿਕਰ ਤੇ ਸੁਧ ਨਾਰਹੀ ਕੋਈਕੁਠੇ ਪ੍ਰੇਮ ਦੇ ਹੀ ਪਸੇਮਾਨ ਹੋਏ ॥ ਸਰਾ ਵਾਲਿਆਂ ਨ ਲਨਾਂਮੇਲ ਰਿਹਾਜੇਹੜੇ ਇਸਕਦੇਵਿੱਚ ਗ਼ਲਤਾਨ ਹੋਏ॥ਕੁਲ ਲੋਕ ਤੇ ਬੇਦ ਦੀ ਲਾਜ ਟੁਟੀ ਪਰੇਹੱਦਬੇਹਦ ਅਸਤਾਨਹੋਏ॥ਜਦੋਂ ਪ੍ਰੇਮ ਤਮਾਚਿਆਂ ਜ਼ੋਰ ਪਾਇਆ ਹਿੰਦੂ ਤੁਰਕਦੋਵੇਂ ਪਸੇਮਾਨ ਹੋਏ ॥ ਵਸੇ ਪ੍ਰੇਮ ਪਿਆਰੇਦਾ ਮਨਅੰਦਰ ਨਾਲ ਪ੍ਰੇਮਦੇਸਭ ਨਸਾਨ ਹੋਏ॥ਪਿੱਛੇ ਪ੍ਰੇਮਦੇ ਪੀਰ ਫਕੀਰਸਾਹੇਵਲ ਅੰਬੀਆ

ਸਾਹ ਸੁਲਤਾਨ ਹੋਏ ॥ ਲੱਗੇ ਜਿਨਾਂ ਨੂੰ ਪ੍ਰੇਮਦੇਤੀਰ ਕਾਰੀ ਓਹ ਝੁਕਕੇ ਵਾਂਗ ਕਮਾਨ ਹੋਏ॥ਸੀਤਾਵਾਸਤੇ ਰਾਮਆਰਾਮ ਖੋਯਾ ਅਤੇ ਸੀਸ ਦਹਿਸੀਸ ਨੁਕਸਾਨ ਹੋਏ ॥ ਮਾਰੇ ਹਸਨ ਹੁਸੈਨ ਯਜ਼ੀਦ ਜ਼ਾਲਮ ਜ਼ੈਨਬ ਨਾਲ ਪ੍ਰੇਮ ਦੇ ਤਾਨ ਹੋਏ। ਬ੍ਰਹਮਾਂ ਨਾਲ ਸਾਵਿਤ੍ਰੀਪ੍ਰੇਮਕੀਤਾਵਿਸਨਲਖਮੀਨਾਲ ਇਕ ਜਾਨ ਹੋਏ ॥ ਮਹਾਂਦੇਵ ਗੌਰੀ ਗੌਰੇ ਹੋਇਰਹੇ ਕ੍ਰਿਸਨਰਾਧਕੇ ਨਸਰ ਜਹਾਨਹੋਏ॥ਇੰਦ੍ਰਜੇਹਾਂ ਨੇ ਲਿਆ ਸ੍ਰਾਪ ਜਾਕੇ ਜਦੋਂ ਨਾਲ ਅਹਿਲਿਆ ਧਜਾਨ ਹੋਏ॥ ਮੁਛਾਂ ਮੁੰਨੀਆਂ ਇਦ੍ਰੀ ਕਟ ਦਿਤੀ ਮਾਰੇ ਪ੍ਰੇਮਦੇ ਹੀ ਪਸੇਮਾਨ ਹੋਏ॥ਰਾਜੇ ਭੋਜਹੋਰੀ ਵੇਖੋ ਬਣੇ ਘੋੜੇ ਖਾਨ ਅੱਡੀਆਂ ਤੇ ਭੁਲੇਆਨ ਹੋਏ॥ਲੇਲੀਮਜਨੂੰ ਨੂੰ ਜਾਨੇ ਜਗ ਸਾਰਾ ਪ੍ਰੇਮ ਵਾਸਤੇ ਜਗ ਨਸਾਨਹੋਏ॥ਆਰੀ ਰਖਕੇ ਚੀਰਿਆ ਜ਼ਿਕਰੀਏ ਨੂੰ ਖ਼ੂਕ ਚਾਰਨੇ ਨੂੰ ਸੁਨਿਆਨ ਹੋਏ॥ਸੂਲੀ ਸਹੀ ਮਨਸੂਰਨੇ ਪ੍ਰੇਮਪਿਛੇ ਸੰਮਸਖੱਲਲਹਾਇ ਅਯਾਨਹੋਏ॥ਰਿਖਾਵਿਚਖ਼ਲੀਲਅਸੀਲ ਪਾਏ ਅਸਮਾਈਲ ਜੇਹੇ ਕੁਰਬਾਨਹੋਏ॥ਸੋਹਣੀਸੱਸੜੀਤੇਮਹੀਂਵਾਲਪੁੰਨੂੰਚੰਦਰ ਬਦਨ ਮਾਯਾਰ ਮਸਤਾਨ ਹੋਏ॥ਪੀਤਾ ਜਿਨ੍ਹਾਂਪਯਾਲੜਾਪ੍ਰੇਮ ਵਾਲਾ ਸੋਈ ਮਸਤ ਅਲਮਸਤਦੀਵਾਨਹੋਏ॥ਜੇਹੜੇਪ੍ਰੇਮਦੀ ਪੱਤ੍ਰੀ ਵਾਚ ਬੈਠੇ ਘਰਬਾਰ ਓਹ ਏਕਸਮਾਨਹੋਏ॥ਭੁਲਗਏ ਗਿਆਨ ਧਿਆਨ ਸਾਰੇਜਦੋਂ ਪ੍ਰੇਮ ਦੇ ਆਨਫ਼ਰਮਾਨਹੋਏ॥ ਪ੍ਰੇਮ ਪੀਰ ਹੈ ਨਿਕਿਆਂਵੱਡਿਆਂਦਾ ਪਿਛੇਪ੍ਰੇਮਦੇਪੀਰਜਵਾਨ ਹੋਏ ॥ ਯੂਸਫ਼ ਅਤੇ ਜ਼ੁਲੈਖਾਂ ਨੂੰ ਤੰਗਕੀਤਾਜੇਹੜੇ ਹੁਸਨਦੇ

ਨਾਲ ਗੁਮਾਨ ਹੋਏ ॥ ਪੱਲਾ ਇਸਕ ਨੇ ਛੱਡਿਆ ਆਸਕਾਂਦਾ ਜਦੋਂ ਜਾਇ ਮਕਾਨ ਮਸਾਂਨ ਹੋਏ ॥ ਅਸੀਂ ਵੇਖਨੇ ਹਾਂ ਪ੍ਰੇਮ ਪਿਆਰੜੇ ਦਾ ਜਿਸਦੇ ਪ੍ਰੇਮ ਤੇ ਕੰਮਆਸਾਨਹੋਏ।ਫਾਸੀਪ੍ਰੇਮ ਦੀ ਫਾਸਕੇ ਦਾਸ ਹੋਏ ਪੰਛੀ ਵਿਚ ਜਾਲੀ ਜਿਵੇਂ ਆਨਹੋਏ॥ ਜਿਵੇਂ ਨੈਨਮਾਸੂਕਦੇ ਵੇਖਆਸਕਛੱਡਜਾਨ ਜਹਾਨ ਨਦਾਨ ਹੋਏ ॥ ਗਲੀ ਯਾਰ ਦੀ ਜੀਵਨਾ ਬਲੀ ਹੋਕੇ ਤਲ ਸੀਸ ਤੇ ਹੱਥ ਤੇ ਜਾਨ ਹੋਏ॥ ਜਿਨਾਂਵਿਚਮੈਦਾਨਦੇ ਜੰਗਕੀਤਾ ਸੋਈ ਰਮੇ ਏਸ ਜਹਾਨਹੋਏ ॥ ਕ੍ਰਿਸਨ ਸਿੰਘਸਰਫਾਕਿਹਾ ਸੀਸ ਦਾ ਹੈ ਜਦੋਂ ਪ੍ਰੇਮਦੇ ਨਾਲ ਗੁਮਾਨ ਹੋਏ ॥ ੪੯ ॥

ਜਵਾਬ ਬੁਢਾ

ਬੁਢੇਆਖਿਆਬਹਿਆ ਕਰਮ ਤੇਰੇ ਅਸਾਂ ਦਸਣੀ ਮੱਤ ਸਿਆਨਿਆਂਨੇ॥ਰਾਹਛੱਡਕੁਰਾਹਦੀ ਤਰ ਦੌੜੇਂਤੇਨੂੰਖਾਵਨਾਏਂ ਮਾਸਖਾਨਿਆਂ ਨੇ॥ ਮੱਤ ਮੂਰਖਾਂਨੂੰ ਨਹੀਂਆਂਵਦੀਹੈ ਨਹੀਂ ਉਗਨਾਹੁੰਨਿਆਂ ਦਾਨਿਆਂਨੇ॥ ਅੱਗ ਦੇਖਸਿਆਨਿਆਂ ਮਨਾ ਕਰਨਾਂਹੱਥ ਮਾਰਨਾ ਜਾਇਅਞਾਨਿਆਂਨੇ ॥ਜੇਹੜਾ ਆਖਿਆ ਕੰਨਨਾਂ ਮੂਲਰੱਖੇ ਕਾਹੇ ਦੇਵਨੀਮਤਸੁਜਾਨਿਆਂਨੇ ॥ ਜੇਹੜਾ ਬੇੜੀਦੇਵਿਚਨਾ ਪੈਰ ਪਾਵੇ ਜੋਰੀਂਫਾੜ੍ਹਨਾਨਹੀਂ ਮੁਹਾਨਿਆਂ ਨੇ॥ ਕਹੇ ਕਿਸੇ ਦੇ ਮੂਲਨਾਲੱਗਨਾਏਂ ਤੇਨੂੰਘੇਰਿਆਮੌਤ ਦੇ ਭਾਨਿਆਂਨੇ॥ਨ ਕਰਦਾਨੀਆਂਵੱਲਨਿਗਾਹ ਰਖੇ ਮਾਰਸੁਟਨਾ ਰਾਜਿਆਂ ਰਾਨਿਆਂਨੇ॥ ਮਾਉਂ ਬਾਪਦੀ ਬਾਤ ਨਾ ਮੰਨਨੀਹੈ ਨਾਲਾਇਕਾਂ ਤੇ ਐਵੇਂਜਾਨਿਆਂਨੇ ॥ ਰਹੇਆਖਦੇਖਹਦੇਵਿਚ

ਹੈਹਨਾਨਾਮਕੂਲਾਂਤੇਐਨ੍ਹਿਆਂਕਾਨਿਆਂਨੇ॥ ਅ ਛਤਾਬਦੇਨਾਲ਼ ਜਵਾਬ ਕਰਨੇ ਕੇਹੜੇ ਜ਼ੋਰ ਦੇ ਨਾਲ ਦਿਵਾਨਿਆਂਨੇ॥ਇਕ ਜ਼ਨਾਂਜਹਾਨਤੋਂਹੋਧੋਂਆਕੀ ਤਨੂੰ ਮਾਰਨਾਜ਼ੋਰਧਿਗਾਨਿਆਂਨੇ ॥ ਹੁਨ ਹਈ ਵੇਲਾ ਪਛੋਂ ਤ ਵਸੇਂ ਤੂੰ ਨਹੀਂਆਵਨਾਂ ਵਕਤ ਵਿਹਾਨਿਆਂ ਨੇ ॥ ਧੋਛ਼ਾ ਦੁਖ ਸਤਾਬਹੀ ਦੂਰ ਹੋਵੇ ਸੌਖਾ ਜਾਵਣਾਂ ਦੁਖਾਂ ਪੁਰਾਨਿਆਂ ਨੇ ॥ ਕਿਸਨਸਿੰਘ ਥੋੜੀ ਕਹੀ ਮਿਟ ਜਾਵੇ ਵੈਰ ਮਿੱਟਨਾ ਨਹੀਂ ਕਹਾਨਿਆਂ ਨੇ ॥ ੫੦ ॥

### ਜਵਾਬ ਫਰਿਹਾਦ

ਫੇਰਕਿਹਾ ਫਰਿਹਾਦ ਨੇ ਸਮਝਬਾਬਾਇਸਕ ਦੂਰਨਾਹੋਂਵਦਾ ਨਾਲਗੱਲਾਂ ॥ ਇਸਕ ਹਟੇਨ ਨਾਲ ਕਹਾਨੀਆਂ ਦੇ ਪੀੜ ਪੇਟਦੀਹਟੇਨਾ ਨਾਲ ਅੱਲਾਂ ॥ ਇਸਕਮੁਸਕ ਨਾ ਛਪਦੇਲੱਖ ਕਰੀਏ ਜਿਵੇਂ ਅੱਗਨਾਛੱਪਦੀਵਿਚ ਝੱਲਾਂ ॥ ਇਸਕਲੁਕੇ ਨ ਪੀਰ ਪੈਗੰਬਰਾਂ ਤੋਂ ਚੜੇ ਸੂਲੀਆਂ ਤੇ ਲੈਹਗਈਆਂਖਲਾਂ ॥ ਯੂਸਫ਼ ਜਿਹਾਂਤੋਂ ਇਸਕ ਨ ਲੁਕਿਆਸੀ ਦੇਖੋ ਜਾਇਕੇਪਏ ਵਿਚ ਖੂਹ ਡਲਾਂ ॥ ਸੁਨਿਆ ਨਜੇ ਹੇਕੀਤੇ ਇਸਕਕਮਲੇ ਫਿਰੇ ਸੂਰੀਆਂ ਚਾਰਦੇ ਵਿਚ ਝੱਲਾਂ । ਇਸਕ ਬਲਅਮਬਾਊਰਨੂੰ ਸੂਰ ਕੀਤਾ ਲਿਆਏ ਜੰਗਲਾਂ ਥੀਂ ਸ਼ਹਿਰਨਾਲਛੱਲਾਂ ਡੁਬ ਜਾਂਵਦੀਏ ਹੋਸ ਤਾਰੂਆਂ ਦੀ ਸਾਗਰ ਆਂਵਦਾਏ ਜਦੋਂ ਮਾਰ ਛੱਲਾਂ ॥ ਇਸਕ ਛੋੜਦਾ ਨਹੀਂ ਹਨ ਮੂਲ ਮੈਨੂੰ ਏਸ ਇਸਕ ਕੋਲੋਂ ਕਿਥੇ ਨਸ ਚੱਲਾਂ ॥ ਫੇਰਕਹੋ ਜੋ ਸਖਕਬੂਲਮੈਨੂੰਇਕ ਸੀਰੀਂ ਦੇ ਸੌਕ ਤੋਂ ਨਹੀਂ ਟੱਲਾਂ ॥ ਸਸੀ ਮਾਉਂਦੀ ਗਲ ਨਾ

ਇਕ ਮੱਨੀ ਕੱਲੀਜਾਇਓ ਦੀਓਫ਼ਕ ਵਿਚ ਥੱਲਾਂ॥ਜਾਨਤਲੀ
ਤੇ ਰੱਖਮੈਂ ਹੋਯਾ ਆਸਕ ਨ ਇਸਕ ਦੇਰਣੋਂ ਨਾਮੁਲਹੱਲਾਂ
॥ ਲੱਗੀ ਬ੍ਰਿਹੋਂ ਦੀ ਅੱਗ ਸਰੀਸਸਾਰੇ ਸੋਨੇ ਵਾਂਗੁ ਕੁਠਾਲੀਦੇ
ਵਿਚ ਗੱਲਾ ॥ ਤੇਸਾ ਇਸਕ ਦਾ ਲੱਕੜੀ ਵਾਂਗ ਸੱਲੇ ਦਿਨੇ
ਰਾਤ ਮੈਂ ਮਾਰੀ ਦਾ ਨਾਲ ਸੱਲਾਂ ॥ ਕਿਸਨਸਿੰਘ ਆਰਾਮਨ
ਆਸਕਾਂ ਨੂੰ ਲਹਿੰਦੇ ਬਾਝ ਮਾਸੂਕ ਦੇ ਵਿਚ ਵੱਲਾਂ ॥ ੫੧॥

### ਜਵਾਬ ਬੁੱਢਾ

ਬੁੱਢੇ ਆਖਿਆ ਬੌਰਿਆਂ ਕਮਲਿਆਂ ਨੂੰ ਕਿਸ ਤੌਰ ਦੇ ਨਾਲ
ਸਿਝਾਈਏਜੀ ॥ਜਾਨਬੁਝਅਜਾਨਜੋਹੋਰਹੇਓਹਨੂੰਕਾਸਨੂੰਪਏ
ਸਮਝਾਈਏਜੀ ॥ ਕੀਤੇਆਪਣੇਦਾ ਫਲਪਾਵਸੇਂ ਤੂੰਅਸੀ ਜ਼ੋਰ
ਕਿਉਂ ਏਤਨਾਲਾਈਏਜੀ ॥ ਤੇਰੇਵਾਸਤੇਹੀਅਸੀ ਆਖਨੇਹਾਂ
ਨਹੀਂ ਆਪਣਾ ਕੁਝਗਵਾਈਏਜੀ ॥ ਕਿਸਨਸਿੰਘਮੌਦਾਈਆਂ
ਸਿਰੜੀਆਂ ਨੂੰ ਕਿਸ ਤੌਰ ਦੇ ਨਾਲ ਸਮਝਾਈਏਜੀ ॥੫੨॥

### ਜਵਾਬ ਫ਼ਰਿਹਾਦ

ਫੇਰ ਕਹਿਆ ਫ਼ਰਿਹਾਦਨੇ ਜਾਓ ਬਾਬਾ ਤਨੋਂ ਹੁੱਟਿਆਂ ਨੇ ਮੁੜ
ਬੱਝਨਾ ਕੀ ॥ ਖ਼ੰਜਰ ਖਿੱਚਮਯਾਨ ਥੀਂ ਹਥਲੈਕੇ ਬਹੇਸੂਰਮੇ
ਨੇ ਰਣੋਂ ਭੱਜਨਾਕੀ ॥ ਪੈਰੀਂ ਘੁੰਘਰੂ ਬੰਨਕੇ ਨਾਚ ਕਰਨ ਘੁੰਡ
ਕੱਢਕੇ ਮੂੰਹ ਨੂੰ ਕੱਜਨਾ ਕੀ ॥ ਨਾਲ ਯਾਰਦੇ ਬਹੁਤ ਪਿਆਰ
ਕਰਕੇ ਭੇਦ ਕਹਿੰਦਿਆਂ ਓਸਨੂੰ ਲੱਜਨਾ ਕੀ ॥ ਨੇਹੁੰਲਾਇਕੇ
ਨਾਲਪਿਆਰਿਆਂਦੇ ਦੁਖਲੱਗਿਆਂ ਦੋਸਤਾਂ ਤੱਜਨਾਕੀ ॥ ਦਿਲ
ਦੀਜੀਏਦੌਲਤਾਂਵਾਲਿਆਂ ਨੂੰ ਘਰੋਂ ਭੁਖਿਆਂ ਦਿਓਂ ਕਸੇਰੱਜਨਾਂ

ਕੀ॥ ਵੈਰੀ ਕਰੀਏ ਤਾਂ ਮਾਰੀਏ ਹੋਈ ਗੱਬਰ ਮਸਕੀਨਾਂ ਤੇ ਜਾਇਕੇ ਵੱਜਨਾ ਕੀ॥ ਇਸ਼ਕ ਲੱਗਦਾ ਦਿਲ ਦੇ ਰੱਜਿਆਂ ਨੂੰ ਭੁਖੇ ਮਰਦ ਨੇ ਬੋਲ ਕੇ ਗੱਜਨਾ ਕੀ॥ ਕਿਸ਼ਨ ਸਿੰਘ ਸਿੰਗਾਰ ਘਰ ਹੁੰਦਿਆਂ ਦੇ ਗਹਿਨਾਂ ਮੰਗਿਆਂ ਤੇ ਗਿਆ ਸੱਜਨਾ ਕੀ॥੫੩॥

## ਮਾਕੂਲਾ ਸ਼ਇਰ

ਰਹੇ ਬਹੁਤ ਸਮਝਾਇ ਨਾ ਇੱਕ ਮੰਨੀ ਨਿਕਲ ਦੌੜਿਆ ਹਾਲ ਹੀ ਹਾਲ ਕਰਕੇ॥ ਨਾਰੇ ਮਾਰ ਪੁਕਾਰਦਾ ਹਾਲ ਲੋਕਾ ਗਿਆ ਵਿੱਚ ਉਜਾੜ ਬੇਹਾਲ ਕਰਕੇ॥ ਗਈ ਅਕਲ ਤੇ ਸਕਲ ਦੀਵਾਨਿਆਂ ਦੀ ਪਾਵੇ ਖ਼ਾਕ ਖੁਲੇ ਸਿਰ ਵਾਲ ਕਰਕੇ॥ ਮਾਉਂ ਬਾਪ ਰੋਵਨ ਹੋਰ ਸਾਕ ਸਾਰੇ ਆਖਣ ਤੁਰ ਗਿਆ ਜੀਉ ਜੰਜਾਲ ਕਰਕੇ॥ ਕਦੇ ਆਂਵਦਾ ਸ਼ਹਿਰ ਜੇ ਸ਼ਹਿਰ ਆਵੇ ਕਦੇ ਜਾਂਵਦਾ ਦਿਲ ਮਲਾਲ ਕਰਕੇ॥ ਲੱਗੇ ਭੁਖ ਤਾਂ ਖਾਂਵਦਾ ਮੰਗ ਟੁਕੜਾ ਇਕੇ ਕਿਸੇ ਤੋਂ ਲਏ ਸਵਾਲ ਕਰਕੇ॥ ਕਿਸਨ ਫ਼ਰਿਹਾਦ ਬਰਬਾਦ ਹੋਯਾ ਯਾਦ ਸੀਰੀਂ ਦੀ ਨਾਲ ਸੰਭਾਲ ਕਰਕੇ॥੫੪॥

## ਮਰਜਾਨਾਂ ਫਰਿਹਾਦ ਦੇ ਬਾਪ ਦਾ

ਹੋਯਾ ਬਾਪ ਨਿਰਾਸ ਫਰਿਹਾਦ ਵੱਲੋਂ ਆਖੇ ਮਸਤ ਮਲੰਗ ਫ਼ਕੀਰ ਹੋਯਾ॥ ਕਹਿੰਦਾ ਗਈ ਅਕਲ ਫਰਜ਼ੰਦ ਨਾਲੇ ਅੱਖੀ ਰੋਂਦਿਆਂ ਨੀਰ ਹੋ ਨੀਰ ਹੋਯਾ॥ ਬੁਰੇ ਦੁਖ ਹੁੰਦੇ ਏਨਾਂ ਪੁਤ੍ਰਾਂ ਦੇ ਰੰਗ ਜ਼ਰਦ ਜਿਉਂ ਜ਼ਰਦ ਹਰੀਰ ਹੋਯਾ॥ ਯੂਸ ਬਾਝ ਯਾਕੂਬ ਦਾ ਹਾਲ ਜਿਵੇਂ ਤਿਵੇਂ ਬਾਝ ਫ਼ਰਿਹਾਦ ਜ਼ਹੀਰ ਹੋਯਾ॥ ਚੜ੍ਹਿਆ ਗਮ ਦਾ ਤਾਪ ਨਾ ਦੂਰ ਹੋਵੇ ਤੀਰ ਤੀਰ ਮੌਤ ਦੇ ਨਾਲ ਗੁਜ਼ੀਰ ਹੋਯਾ॥

ਲਛਮਨ ਰਾਮਸੀਤਾ ਬਨਬਾਸ ਲੀਤਾ ਦਸਰਥ ਸੁਰਗ ਨੂੰ ਪਾਇ ਵਹੀਰ ਹੋਯਾ ॥ ਮੋਯਾਨਾਲ ਫ਼ਿਰਾਕਦੇਚਾਕਹੋਕੇਵਿਚ ਖ਼ਾਕ ਦੇ ਜਾਇ ਸਤੀਰ ਹੋਯਾ ॥ ਰੋਵਨਲੜਕੀਆਂਬਾਲੀਆਂ ਮਾਰਚੀਕਾਂ ਲੀੜਾ ਕੱਪੜਾ ਲੀਰਪਲੀਰਹੋਯਾ ॥ ਧੀਆਂਨੂੰਹਾਂ ਸੁਟੇਖੋਲ੍ਹ ਵਾਲ ਸਿਰਦੇ ਹਾਲ ੨ ਕਰ ਦੁਖ ਕਸੀਰਹੋਯਾ॥ ਲੋਕ ਸਹਿ ਰੁਦੇ ਹੋਏ ਸਭ ਆਨ ਕੱਠੇਛੋਟੇ ਵੱਡੇਵਾਤੇਗਜ਼ਮੀਰ ਹੋਯਾ ॥ਸਿਜਾਪੇ ਹੋਨ ਫਾਰੋਨਭਰਨੈਨ ਸਾਰੇ ਅਤੇਨੈਣਵਾਹੱਥ ਉਹੀਰਹੋਯਾ॥ਗੱਲ੍ਹਾਂ ਲਾਲ ਤੇਛਾਤੀਆਂਸੁਰਖ ਹੋਈਆਂ ਲੱਕ ਭਜਕੇ ਵਾਂਗ ਕਹੀਰ ਹੋਯਾ॥ਰੋਵੇਨਾਰਫ਼ਰਿਹਾਦਪੁਕਾਰਕਰਕੇ ਜਿਵੇਂ ਬਾਝ ਰਾਂਝੇਹਾਲਹੀਰਹੋਯਾ॥ਆਖੇਮੋਯਾ ਸੌਹਰਾਮੋਹਰਾ ਖਾਇ ਮਰਨਾਂ ਮੇਰਾ ਜੀਵਨਾ ਏਤਦਬੀਰ ਹੋਯਾ॥ਆਖੇਨਿਜ ਨਿਕਾਹਪੜ੍ਹਾਂਵਦੀ ਮੈਂ ਮੇਰਾਵਿਆਹਨਾਕਿਸਤਕਦੀਰਹੋਯਾ॥ ਮਰਜਾਂਵਦਾਇਕੇਫਰਿਹਾਦਣਤਾਭਾਇਤਤੀ ਦੇਤਾਇਖ਼ਤੀਰ ਹੋਯਾ॥ਆਂਦਾਸਦ ਫਰਿਹਾਦ ਫ਼ਰਯਾਦਕਰਕੇ ਰੋਂਦਾਬਹੁਤਤੇ ਚੁਪ ਚੁਪੀਰ ਹੋਯਾ ॥ ਮਾਊਂ ਆਖਦੀ ਖਿਹਆ ਕਹਿਰ ਕੀਤੇ ਦੁਖ ਸਾਰਿਆਂ ਦਾਦਾਮਨਗੀਰਹੋਯਾ ॥ ਗਿਉਂਆਪਤੇਬਾਪਨੂੰ ਮਾਰਿਓਈਮੇਰੀ ਹੰਦਰੀ ਦਾ ਭੋੜਾ ਸੀਰ ਹੋਯਾ॥ਦੇਵਨਲੋਕ ਨਸੀਹਤਾਂ ਕੌਨ ਜਾਂਨੇਇਸਕ ਅਕਲਦਾ ਵੈਰਵਿਚੀਰਹੋਯਾ॥ ਜਾਨਜਾਵਸੀਜਾਵਸੀ ਇਸਕਤਾਹੀਂਇਸਕ ਬਿਨਾਕੇਸਿਧਨਾ ਪੀਰ ਹੋਇਆ॥ਇਸਕ ਗਿਆ ਤੇਕੋਈ ਨਾਂ ਕਹੇ ਆਸਕਗਿਆ ਇਸਕ ਤਾਂ ਕੌਨਅਮੀਰਹੋਯਾ॥ਹੁਕਮ ਓਸਦਾ ਕੋਈ ਨਾਮੂਲ

ਮੰਨੇ ਜੇਹੜਾ ਨੌਕਰੀ ਛੱਡ ਤਗੀਰ ਹੋਂਦਾ॥ਦੁਖਸੁਖ ਤੇਭੁਖਕੀ ਆਸ਼ਕਾਂਨੂੰਇਸਕਬਾਦਸਾਹ ਫਕਰਵਜ਼ੀਰਹੋਂਦਾ॥ਨਾਮਸੀਰੀਂ ਦਾਇੱਕਰਹਿਗਿਆ ਬਾਕੀਹੋਰ ਸਭਲੁਟਾਇਫ਼ਕੀਰ ਹੋਂਦਾ॥ ਜੇਹੜਾ ਜੰਮਿਆ ਮਰੇਗਾ ਇਕਵਾਰੀ ਘੜਿਆ ਭੱਜਸੀ ਕੌਨ ਕਹੀਰ ਹੋਂਦਾ॥ਕਿਸਨਸਿੰਘ ਕਹਿੰਦਾ ਜਿਥੇ ਇਸਕ ਰਹਿੰਦਾ ਦੀਨ ਦੁਨੀ ਦਾ ਫ਼ਿਕਰ ਫ਼ਿਕੀਰ ਹੋਂਦਾ॥ ੫੫॥

ਮਾਕੂਲਾ ਸਾਇਰ

ਸਦਾ ਜੀਵਣਾ ਨਹੀਂ ਜਹਾਨਅੰਦਰ ਕੋਈਰੋਜ਼ਦੀਮੈਂਜਹੈਮਾਨ ਬੰਦੇ॥ ਹੋਏ ਖ਼ਾਕ ਤੋਂ ਅੰਤਨੂੰ ਖਾਕਹੋਨਾ ਕੇਹੜੀ ਗੱਲਦਾ ਕੀਜੀਏਮਾਨਬੰਦੇ॥ਜਾਨਜਾਵਸੀਅੰਤਵੈਰਾਨਹੋਕੇਭਾਵੇਂ ਜਾਨ ਤੇ ਭਾਵੇਂ ਨਾ ਜਾਨ ਬੰਦੇ॥ਅੱਲਾ ਵਾਲਿਆਂ ਗੰਮਦੇਗਾ ਲਿਆਂ ਨੂੰ ਜੇਹੇ ਘਰਤੇਂ ਤੇਹੇ ਮਸਾਨਬੰਦੇ॥ਗਏਛੱਡ ਜਹਾਨ ਵੈਰਾਨ ਹੋਕੇ ਵੱਡੇ ਸੂਰਮੇ ਮੁਗ਼ਲਪਠਾਨ ਬੰਦੇ॥ਮੌਤਖਾਂਵਦੀਜਾਂਵਦੀ ਖੰਦਿਆਂ ਨੂੰ ਜਿਵੇਂ ਖੱਕਰੇ ਨੂੰਸੇਰ ਖਾਨ ਬੰਦੇ॥ ਪਿਆ ਵਗੇ ਇਹ ਜੱਗ ਬਾਜ਼ਾਰ ਵਾਂਗੂੰ ਇਕਆਂਵਦੇ ਤੇਇਕਜਾਨ ਬੰਦੇ॥ ਝੂਟੇ ਲੈਨ ਬਹਿਸਤਦੇਵਿੱਚਬੈਠੇਜੇਹੜੇਨੇਕ ਅਮਾਲ ਕਮਾਨ ਬੰਦੇ॥ਜਿਨਾਂਨੇਕ ਕੰਮਾਂ ਵਲ ਚਿਤ ਲਾਯਾ ਮੰਦੇ ਕੰਮ ਨੂੰ ਹਥ ਨਾ ਲਾਨ ਬੰਦੇ॥ਜਿਨਾਪੀਤਾਏ ਦੁਧ ਹਲਵਾਈਆਂਦਾ ਨਹੀ ਪੀਨ ਜੁਲਾਹਿਆਂਦੀ ਪਾਨਬੰਦੇ॥ ਏਹੋਹਈਵੇਲਾਕਰਬੰਦਗੀ ਤੂੰ ਬੰਦੇ ਬੰਦਗੀ ਤੋਂਰੱਬ ਪਾਨ ਖੰਦੇ॥ ਤਦੋਂਕਰੇਂਗਾ ਯਾਦ ਖ਼ੁਦਾਇਨੂੰ ਤੂੰ ਜਦੋਂ ਰਹਿਨਗੇ ਨੈਨਪ੍ਰਾਨਬੰਦੇ॥ ਮਿਲੇ ਓਨਾਂ

ਨੂੰ ਆਨ ਵਿਲਜਾਨ ਜਾਨੀਜੇੜੇ ਜਾਨਜਹਾਨਘੁਮਾਨਬੰਦੇ॥ ਸਿਖਜਾਨਗੇਰਾਗਦੀ ਜ਼ੀਲਭਾਈਾਂ ਜੇੜੇ ਰਾਗੀਆਂ ਦੇ ਨਾਲ ਗਾਨਬੰਦੇ॥ਕਦੇਮਿਲੇਗਾ ਓਨ੍ਹਾਂ ਨੂੰ ਆਨਪੀਆਜੇੜੇ ਪੀਆ ਨੂੰ ਨਿੱਤਧਿਆਨਬੰਦੇ॥ਕਦੇਲੈਨਗੇਢੂੰਡਨਿਸਾਨਿਆਂਨੂੰਜੇੜੇਨਿੱਤ ਬੰਦੂਕ ਚਲਾਨਬੰਦੇ॥ ਜਾਨਦਿੱਤਿਆਂ ਬਾਝ ਨਾ ਮਿਲੇ ਜਾਨੀ ਭਾਵੇਂ ਕਿਤਨੇਬੰਦਬਨਾਨ ਬੰਦੇ॥ਜੇੜੇ ਆਪਨਾ ਆਪ ਪਛਾਨ ਬੈਠੇ ਓਨਾਂ ਰੱਬਦੀ ਹੋਈ ਪਛਾਨਬੰਦੇ ॥ ਸੋਈਜਾਨਸਿਆਨੇ ਏਸ ਜੱਗ ਅੰਦਰ ਜਿਨਾਂਸਾਈਂਦੀ ਹੋਈਸਿਆਨਬੰਦੇ॥ਜੇਹੜੇ ਸਬਰ ਸੰਤੋਖ ਮੇ ਤੋਖ ਹੋਏ ਓਨਾਂ ਰਹੀ ਨਾ ਕਿਸੇ ਦੀਕਾਨ ਬੰਦੇ॥ਕਦਰਆਪਨਾਆਪਨੇ ਹੱਥਰਖਨਕਿਸੇਨਾਲਨਾਕਰਨ ਤਰਾਨਬੰਦੇ॥ਕਦ ਰਆਰਫਾਂਦਾਨਹੀਂਅਹਿਮਕਾਂਨੂੰਬਿਨਾਹੋਸ਼ ਬੇਹੋਸਦੁਖਾਨਬੰਦੇ॥ ਲਾਲਗਪੇਦੇਗਲਦਾਟੱਲਬਨਿਆਂਜਦੋਂ ਪਾਇਆ ਕਿਸੇਨੇ ਆਨਬੰਦੇ॥ਜੇਹੜਾ ਸੱਚਬੋਲੇਓਹਨੂੰਕਹਿਨ ਕਾਫ਼ਰ ਸੂਲੀ ਦੇਨ ਤੇ ਖੱਲ ਲਹਾਨਬੰਦੇ॥ਔਗਨਆਰਫ਼ਾਂਦੇ ਲੈਂਦੇਬੰਨਪੱਲੇਜਿਨਾਂਗੁਨਾਂਦੀਨਹੀਂਪਛਾਨਬੰਦੇ॥ਚੂਹੜੇਮੇਲ ਕੂੜਾ ਸਿਰ ਰੱਖ ਲੈਂਦੇਜੇਹੜੇ ਸੀਸਮਹਲ ਤੇਜਾਨਬੰਦੇ ॥ਮਤ ਛਾਨਨੀ ਜਾਨਏ ਮੂਰਖਾਂਦੀ ਮੈਦਾ ਛਾਨਕੇਰੱਖਦੇਛਾਨਬੰਦੇ॥ ਅਕਲ ਵਾਲਿਆਂ ਦੀ ਅਕਲ ਛੱਜ ਵਾਂਗੂੰਸੂੜਾਸੁੱਟਕੇਕਨਕ ਕਲਾਨ ਬੰਦੇ॥ਜੇੜਾਮਕਰ ਫਰੇਬ ਤੇ ਕਰੇਠੱਗੀਓਹਨੂੰ ਪੀਰ ਫਕੀਰ ਬਨਾਨ ਬੰਦੇ ॥ ਦੇਖ ਟੋਪੀਆਂਮੈਲੀਆਂਕਦਨੀਆਂਨੂੰ ਬੜਾ ਆਖ ਆਕਾਸ ਚੜ੍ਹਾਨ ਬੰਦੇ ॥ ਅਦਲ ਜ਼ੁਲਮਦ ਬੜਾ

ਮੁਫਾਸਲਾਹੈ ਕਿਥੇ ਨਿਆਂ ਤੇ ਕਿਥੇ ਹੈ ਤਾਨਬੰਦੇ। ਪੜ੍ਹਕੇ ਬੇਦ ਪੁਰਾਨ ਨਾਸਮਝਦੇਨੀ ਐਵੇਂ ਬਾਨੀਆਂਦੀਪਈਬਾਣਬੰਦੇ ॥ ਬਿਨੇ ਅਮਲ ਤੇ ਇਲਮ ਨਾ ਕਿਸੇਲੇਖੇ ਸੋਈਪਾਨਜੋਅਮਲ ਕਮਾਨ ਬੰਦੇ॥ਰੁਲੀਆਂ ਬੀਤਿਆਂ ਕੋ ਫਨਾਨਸ਼ਾ ਦੇਵੇ ਭਾਵੇ ਮੱਟਾਂ ਦੇ ਮੱਟ ਮੁਕਾਨ ਬੰਦੇ ॥ਜ਼ੋਰਾਵਰਾਂ ਦੀ ਬਾਤ ਹੈ ਢੋਲ ਵਾਂਗੂ ਓਹਭੀ ਲਵੇ ਰਬਾਬਨੂੰ ਰਾਨ ਬੰਦੇ। ਆਸ਼ਕ ਜਾਨਕੇ ਚੁਪਖਮੋਸ਼ ਹੋਏ ਘੁਟ ਵਟਕੇਵਕਤ ਲੰਘਾਨ ਬੰਦੇ ॥ ਜਿਵੇਂ ਕੁਆਰੀਆਂ ਵਿਆਹੀਆਂ ਨਾਲ ਖੇਡਨਓਨਾਂਖਸਮਦੀਨਹੀਂ ਪਛਾਨਬੰਦੇ॥ਦੇਖ ਰੰਡੀਆਂ ਰੋਂਦੀਆਂਧੋਂਦੀਆਂਨੀਪੀਆਬਾਝ ਪਈਆਂ ਕੁਰਲਾਨ ਬੰਦੇ॥ ਜਿਨਾਂਪਾਇਆਹੈਪੀਆ ਆਪਣੇ ਨੂੰ ਹਰ ਹਾਲਓਹ ਮਸਤਗੁਮਾਨਬੰਦੇ॥ਮਿਲਪੀਆਨੂੰਪੀਆ ਹੀ ਹੋਰਹੀਆਜਿਵੇਂਬੂੰਦਸਮੁੰਦਸਿਆਨ ਬੰਦੇ ॥ਕ੍ਰਿਸ਼ਨਸਿੰਘ ਸੋਪੀਆਨੂੰਪਾਂਵਦੇਨੀਜੇਹੜੇਆਪਨਾਆਪਗਵਾਨਬੰਦੇ॥੫੬॥

ਐਜਨ

ਵਿੱਸੇਅਜ ਨਾ ਸੋਹਣਾ ਪੀਆ ਪਜਾਰਾਨੈਨੀਜਾਂਵਦਾਏਪਿਆ ਨੀਰ ਮੇਰਾ॥ਲਗੀ ਅੱਗ ਵਿਛੋੜੇਦੀਵਿਚਸੀਨੇਸਾੜਸੁਟਿਆ ਕੁਲ ਸਰੀਰ ਮੇਰਾ॥ ਕੀਤਾ ਇਸ਼ਕ ਨੇ ਕੈਦ ਨਾ ਛਡਦਾਈ ਕੋਈ ਤੋੜ ਨ ਸਕੇ ਜ਼ੰਜੀਰਮੇਰਾ ॥ ਪਿੱਛੇਯਾਰ ਖ੍ਵਾਰ ਸੰਸਾਰ ਅੰਦਰ ਕਿਸੇ ਨਾਲ ਨਾ ਰਹਿਗਿਆਸੀਰਮੇਰਾ ॥ ਦਿਲਬਰ ਬਾਝ ਦਲੀਲ ਨਾ ਠਹਿਰਦੀਏ ਦਿਲ ਰਹਿੰਦਾਏ ਨਿਤ ਦਿਲਗੀਰ ਮੇਰਾ॥ ਬਾਝਯਾਰਨਾਕੋਈਬਹਾਰਚੰਗੀਦੁਖਹੋਏ

ਰਿਹਾ ਦਾਮਨਗੀਰ ਮੇਰਾ॥ ਹਯਾ ਕਾਲਜਾ ਛੇਕ ਪੁਰ ਛੇਕ ਸਾਰਾ ਵੇਖੇ ਕੋਈ ਨਾਹੀਂ ਜਿਗਰਚੀਰ ਮੇਰਾ॥ ਕੋਈ ਮਾਉ ਨਾਬਾਪ ਨਾ ਭੈਣਭਾਈ ਸਾਕ ਅੰਗਨਾਹੀਂ ਕੋਈ ਵੀਰਮੇਰਾ ॥ ਕਿਸ਼ਨ ਸਿੰਘ ਓਹ ਭੀੜ ਫਿਰਾਕ ਵਾਲਾ ਹਾਇ ਗਿਆ ਕਲੇਜੜਾ ਚੀਰ ਮੇਰਾ ॥ ੫੭॥

ਮਾਕੂਲਾ ਇਰ

ਵੇਖ ਜਾਗਕੇ ਜਗ ਤਮਾਸ਼ੜੇ ਨੂੰ ਰੰਗ ਰੰਗ ਦੀ ਹੈਗੁਲਜ਼ਾਰ ਪਿਆਰੇ ॥ ਐਵੇਂ ਸੁਤਿਆਂ ਉਮਰ ਵੰਜਾਈਆਈ ਰਹੀਕੋਲ ਫੁਲੀ ਫੁਲਵਾੜ ਪਿਆਰੇ॥ ਹਰੇ ਸੋਸਨੀ ਕਿਰਮਚੀਰੰਗਗੂੜੇ ਸੋਹਨੇ ਸਬਜ਼ਛਿਟੇਗੁਲਾਨਾਰਪਿਆਰੇ॥ ਚੰਬਾਕੇਵੜਾਮੋਤੀਆ ਔਰ ਗੇਂਡਾ ਸਦਬਰਗ ਗੁਲਾਬ ਨਿਹਾਰ ਪਿਆਰੇ॥ ਕਿਤੇ ਅੰਬ ਅਨਾਰ ਸ਼ਤੂਤ ਮਿੱਠੇ ਸੇਓ ਫਾਲਸੇਨੀਰਸਦਾਰਪਯਾਰੇ ॥ ਬੋਲਨ ਕੋਇਲਾਂ ਬੁਲਬੁਲਾਂ ਕੁਮਰੀਆਂਭੀ ਮੈਨਾਂਤੂਤੀਆਂ ਕਰਨ ਪੁਕਾਰ ਪਿਆਰੇ॥ਨਹਿਰਾਂਮਾਰਲਹਿਰਾਂਚਲਨਮਸਤ ਵਾਂਗੂ ਜਿਵੇਂ ਛਾਵੇਂ ਮਹਾ ਫਵਾਰਪਿਆਰੇ।ਖੇਲਅੱਖੀਆਂ ਵੇਖ ਲੈ ਕੁਦਰਤਾਂ ਨੂੰ ਬਿਨਾਂ ਡਿਠਿਆਂ ਅੰਧਅੰਧਾਰਪਿਆਰੇ॥ਏਹ ਤਾਂ ਜਗਸਰਾਂਮੁਸਾਫਰਾਂਦੀਰੈਨ ਕਟਤੁਰਨਾਇਕਵਾਰਪਯਾਰੇ ॥ ਕਈ ਆਂਵਦੇ ਤੇ ਕਈ ਜਾਂਵਦੇਨੀਪਿਆ ਵਗੇ ਏਹ ਨਿਤ ਬਾਜ਼ਾਰਪ ਾਰੇ ॥ ਜੂਆ ਜਨਮਦਾ ਜਿਤਲੈ ਹਈ ਵੇਲਾਰਾਮ ਨਾਮ ਬਾਝੋਂ ਸਦਾ ਹਾਰਪਿਆਰੇ॥ਸਦਾਮਹਿਲਮਕਾਨਨਹੀ ਬਾਗ਼ ਸੋਹਨੇ ਸਦਾਨਹੀਂ ਏਹ ਰੰਗਬਹਾਰਪਯਾਰੇ॥ਲਗੀਵਾਹ

ਹਵੇਲੀਧਾਂਮੰਦਰਾਂ ਨੂੰ ਸੋਇਰਿਹੋਂ ਤੂੰਪੈਰਪਸਾਰਪਿਆਰੇ॥ਜਿਨਾਂ ਨਾਲਮੁਹੱਬਤਾਂਰੱਖਨਾਏਂ ਨਹੀਂ ਅੰਤਵੇਲੇਕੋਈਯਾਰਪਿਆਰੇ॥ ਮਿਤ੍ਰ ਮਤਲਬਾਂ ਦੇ ਮਾਊਂ ਬਾਪ ਤੇਰੇ ਭੈਣ ਭਾਈ ਤੇਸੋਹਨੀ ਨਾਰਪਿਆਰੇ॥ਅਸਾਂਠੋਕਵਜਾਇਕੇ ਦੇਖਿਆਹੈ ਯਾਰ ਗ਼ਰਜ਼ ਦਾ ਸਭ ਸੰਸਾਰ ਪਿਆਰੇ।ਪਕੜ ਪੀਰ ਦੇ ਪੈਰ ਫਕੀਰ ਹੋਕੇ ਭਵਸਿੰਧ ਤੋਂ ਹੋਵਸੈਂ ਪਾਰਪਿਆਰੇ॥ਜਿਨਾਂ ਰਬਦਾ ਰਾਹ ਨਾ ਜਾਨਿਆਹੈ ਸੋਈ ਡੁਬਮੋਏ ਵਿਚਕਾਰ ਪਿਆਰੇ॥ਜਿਨਾਂ ਗੁਰਾਂ ਕੇ ਗਿਆਨ ਸੇ ਧਿਆਨਕੀਤਾ ਸਦਾ ਮਸਤਰਹਿੰਦੇ ਘਰਬਾਰ ਪਿਆਰੇ॥ਸੁਲਾਂਵੈਰਨਾ ਕਿਸੇਦੇਨਾਲ ਕੋਈ ਅੱਲਾ ਵਾਲਿਆਂ ਦੀ ਏਹਾ ਕਾਰਪਿਆਰੇ॥ਜੇਹਾ ਹਥ ਆਵੇ ਤੇਹਾ ਖਾਇ ਲੈਨਾ ਅਤੇ ਹੋਵਨਾ ਸ਼ੁਕਰ ਗੁਜ਼ਾਰਪਿਆਰੇ॥ਕੋਈਕੰਮ ਨਾ ਰਾਜਿਆਂ ਰਾਨਿਆਂ ਸੋਂ ਇਕਰਬਦੇਨਾਲ ਪਿਆਰਪਿਆਰੇ॥ਸੁਤੇਮਸਤ ਬੇਹੋਸ਼ ਹੋ ਜਗ ਵੱਲੋਂ ਸਚੇ ਯਾਰਦੇ ਨਾਲ ਬੇਦਾਰਪਿਆਰੇ॥ ਸਦਾ ਜ਼ਿਕਰ ਤੇ ਫ਼ਿਕਰ ਤੇ ਸੁਗਲ ਅੰਦਰ ਫਾਕੇ ਫ਼ਿਕਰ ਦੇ ਵਿਚ ਸਧਾਰ ਪਿਆਰੇ॥ਕੋਈ ਨੇਕ ਸੌਦਾ ਪੱਲੇ ਬੰਨ੍ਹ ਐਥੋਂ ਨਹੀਂ ਆਵਨਾ ਤੈਂ ਬਾਰਬਾਰ ਪਿਆਰੇ॥ਦੁਖ ਸੁਖ ਨਹੀਂ ਕੋਈ ਆਸ਼ਕਾਂ ਨੂੰ ਮਨਆਪਨਾ ਬੈਠਦੇ ਮਾਰ ਪਿਆਰੇ॥ਕਿਸ਼ਨਸਿੰਘ ਨਾ ਕਿਸੇਦਾ ਮੂਲਕੋਈਕਾਜ਼ਆਪਨਾਆਪ ਸੁਆਰਪਿਆਰੇ।੫੮।

ਮਾਕੂਲਾ ਐਸ਼ਨ

ਇੰਦੇ ਜੀਵਨਾਂ ਨਹੀਂ ਹਮੇਸ਼ਏਥੇ ਐਵੇਂ ਕੂੜਹਵੇਲੀਆਂ ਮੱਲੀਆਂ ਨੀ॥ਛੋੜਜਾਵਨਾਏ ਸ਼ਹਿਰਮਾਪਿਆਂਦਾ ਫੇਰਆਇਨਾਦੇਖਨੇਂ

ਗਲੀਆਂਨੀ॥ਜਦੋਂ ਹੁਕਮ ਆਯਾ ਸੱਚੇ ਸਾਹਿਬ ਵਾਲਾ ਭੁਲ ਜਾਵਸਨ ਪੂਨੀਆਂ ਛੱਲੀਆਂਨੀ॥ਚਰਖੇ ਦੇਵਨਾਪਾਵਨੀਮਿਲੂ ਮੂਲੋਂ ਜਦੋਂ ਕੰਤਨੇਦੂਤੀਆਂ ਘੱਲੀਆਂ ਨੀ॥ ਤੂੰਭੀ ਰੋਂਵਦੀ ਜਾਵ ਏਸਸ਼ਹਿਰੋਂ ਜਿਵੇਂਅਗਲੀਆਂਰੋਂਦੀਆਂਚੱਲੀਆਂਨੀ ॥ਤੇਰੇਨਾਲ ਜੋ ਕਰਨ ਪਿਆਰ ਬਹੁਤਾ ਓਵੀਜਾਨੀਏ ਕੋਈ ਵਲੱਲੀਆਂਨੀ॥ਤੂੰਤਾਂਜਾਵਸੇਂ ਫੇਰਨਾ ਆਵਸੇਂਨੀ ਤੇਰੇ ਬਾਝ ਏਹਰਹਿਨਇਕੱਲੀਆਂਨੀ॥ਦੇਸਬਾਬਲੇਦਾ ਜਾਨਨ ਆਪਨਾ ਜੋ ਜਾਨੋਂ ਕਮਲੀਆਂ ਖਫਤਨਾਝੱਲੀਆਂਨੀ॥ਜਿਨਾਂ ਸਾਈਂਨੂੰ ਚਾ ਵਿਸਾਰਿਆਈ ਸੋਈ ਨਰਕਦੀ ਅੱਗਮੇਂ ਜਲੀਆਂਨੀ॥ ਜਿਨਾਂ ਪੀਆਤੋਂ ਪ੍ਰੇਮ ਤ੍ਰੋੜਿਆਈ ਪੈਨ ਤਿਨਾਂਨੂੰ ਨਿਤ ਅਵ-ਲੀਆਂਨੀ॥ਜਿਨਾਂ ਫੇਰਿਆਸੀਸ ਜਗਦੀਸਵਲੋਂ ਨਾਲ ਗ਼ਮ ਦੇ ਜਲੀਆਂ ਬਲੀਆਂ ਨੀ॥ ਜਿਨਾਂ ਨਾਲ ਭਰਤਾਰ ਪਿਆਰ ਕੀਤਾ ਤਿਨਾਂ ਵਾਸਤੇ ਸਦਾ ਸਵੱਲੀਆਂ ਨੀ॥ ਆਪ ਛੋੜ ਸਹੁ ਨਾਲ ਨਿਹਾਲਹੋਈਆਂ ਸਭਆਫ਼ਤਾਂ ਸੀਸ ਤੋਂ ਟਲੀਆਂਨੀ॥ ਲਾਵਨ ਹਾਰਸਿੰਗਾਰ ਸੁਹਾਗਭਰੀਆਂ ਸੱਈਆਂ ਨਾਲ ਪਾਵਨ ਨਿੱਤਜਲੀਆਂਨੀ॥ਜਿਨਾਂਭੁਲਾਜਾਤਾ ਭਰਤੇ ਆਪਨੇਨੂੰ ਸੋਈ ਵਿੱਚਜਹਾਨਦੇਭੱਲੀਆਂਨੀ॥ਜਿਨਾਂ ਚਾਵਿਸਾਰਿਆ ਸੋਹਨੇਨੂੰ ਸੋਈਵਿੱਚਦੋਆਲਮਾਂਛੱਲੀਆਂਨੀ॥ਜਿਨਾਂਵੱਸਨਾਕੀਤੜਾਕੰਤ ਤਾਈਂਦਿਨਰੈਨਓਹਰਹਿੰਦੀਆਂਕੱਲੀਆਂਨੀ॥ਖਾਵਨ ਖੌਂਸੜੇ ਸੱਸਨਿਨਾਨਸੰਦੇਜੇਹੜੀਆਂ ਖਸਮਦੇਹੁਕਮਤੋਂ ਹੱਲੀਆਂਨੀ ॥ਜਿਨਾਂਸਾਨਗੁਮਾਨ ਨਾ ਦੂਰ ਕੀਤਾ ਦਾਨੇ ਵਾਂਗ ਦੇਂਦਾਂਹੇਠ

ਦਲੀਆਂਨੀ ॥ਖਾਇਜਾਵਸੀਕਾਲਬਧਿਆੜਆਕੇਜੇਹੜੀਆਂ
ਦੁੰਬਿਆਂ ਦੇ ਵਾਂਗ ਪਲੀਆਂਨੀ ॥ ਸੇਰਖਾਵਸੀਮਾਰਸਿਕਾਰ
ਕਰਕੇ ਜਿਨ੍ਹਾਂ ਮਛੀਆਂ ਦੇ ਗਲਟਲੀਆਂਨੀ ॥ ਜਿਨਾਂਖ਼ਸਮ
ਦਾਖ਼ੌਫ ਨਾ ਰੱਖਿਆਈ ਚੋਰਾਂ ਯਾਰਾਂ ਨੇ ਪਕੜਪਥੱਲੀਆਂ
ਨੀ ॥ ਕਿਸ਼ਨ ਸਿੰਘ ਨਾ ਕਿਸੇ ਦਾ ਖੌਫ ਤਿਨਾ ਜੇਹੜੀਆਂ
ਸਾਂਈ ਦੇ ਨਾਲ ਸੁਚਲੀਆਂ ਨੀ ॥ ੫੯ ॥

ਖ਼੍ਵਾਹੀਫ਼ਰਿਹਾਦ

ਕਿੱਸੇਹੋਰਨਾਜੋਕਫਰਿਹਾਦ ਤਾਈਂ ਜ਼ਰਾਦੇਖਤੂੰ ਖੌਫਖ਼ਿਆਲ
ਕਰਕੇ॥ ਮੋਯਾ ਬਾਪਤੇਇਸਕ ਦਾਤਾਪਚੜਿਆਗੋਯਾਗਿਆ
ਜ਼ੰਜੀਰਨਿਕਾਲਕਰਕੇ॥ਫਿਰੇਖ੍ਵਾਰਹੋਂਦਾਵਿਚਕੂਚਿਆਂਦੇਕੋਈ
ਕਮਲਿਆਂਦੀਦੇਖਚਾਲਕਰਕੇ॥ ਦੇਂਦਾਲੋਗਮਲਾਮਤਾਂ ਸ੍ਵਾਦ
ਹੋਵੇ ਅੱਗ ਇਸ੍ਕਦੀ ਸੇਕਨਾ ਬਾਲ ਕਰਕੇ ॥ ਜਿਉਂ ਜਿਉਂ
ਮਿਲਨ ਮਲਾਮਤਾਂਮਸਤਹੋਵੇਹੱਥੋਂਲੋਕਾਂਨੂੰਕਹੇਸਵਾਲਕਰਕੇ
॥ਸ਼ੀਰੀਂਬਾਝਨਾਲੱਗਦਾਜੀਉਮੇਰਾ ਆਖਨਚਦਾਧੁਮਧੁਮਾਲ
ਕਰਕੇ॥ਦਿਨੋਂਦਿਨਏਹਗੱਲਮਸ਼ਹੂਰਹੋਈਇਕਦੂਏਨੂੰਕਹਿਨ
ਸੰਭਾਲ ਕਰਕੇ॥ ਯਾਰੋ ਵੇਖੋਹੁਨਏਸਦੀ ਮੌਤ ਆਈ ਗਾਰੋਂ
ਤਰਫ਼ ਥੀਂ ਏਸਨੂੰ ਭਾਲਕਰਕੇ॥ ਮਹਿਲਸ਼ੀਰੀਂਦੇਹੇਠ ਏਹ
ਰਹੇ ਫਿਰਦਾ ਅਤੇਵੇਖਦਾ ਅੱਖ ਉਠਾਲ ਕਰਕੇ ॥ ਜਿੱਥੇਪੰਖ
ਨਾਹੀਂ ਪੰਖ ਮਾਰ ਸਕੇ ਓਥੇ ਜਾਂਵਦਾ ਦੂਰ ਖਿਆਲਕਰਕੇ॥
ਜੇਹੜੇ ਯਾਰ ਕਦੀਮਦੇ ਯਾਰ ਆਹੇ ਓਹਭੀ ਕਰਨਮਿਜਾਜ਼
ਮਕਾਲ ਕਰਕੇ॥ ਮਾਰ ਬੋਲੀਆਂ ਗੋਲੀਆਂ ਵਾਂਗ ਜਾਂਦੇਜਲੇ

ਬਲੇ ਤਾਂਈਂ ਜਾਲ ਬਾਲ ਕਰਕੇ॥ ਗਏਪਿਛਲੇਰੰਗਤੇ ਢੰਗ ਸਾਰੇਏਸ ਇਸ਼ਕਵਿਛੋੜੇਦੀਚਾਲਕਰਕੇ॥ਰੋਵੇਨਾਲਫ਼ਿਰਾਕਦੇ ਖ਼ਾਕਹੋਕੇ ਲੋਕਹੱਸਦੇਪਾਸ ਬਿਠਾਲਕਰਕੇ॥ ਜੇਹੜਾਵੇਖਦਾ ਆਖਦਾ ਫਿਰੇ ਖੜਤੀ ਝੁਗਾ ਝੇਪੜਾ ਆਪਨਾਗਾਲਕਰਕੇ॥ ਔਰਤ ਮਰਦ ਮਲਾਮਤਾਂ ਦੇਨਸਾਰੇ ਚਾਵਲਕੁਟੀਏਉਖਲੀ ਡਾਲ ਕਰਕੇ॥ ਸ਼ੀਰੀਂ ਇਸ਼ਕ ਸ਼ਰਾਬ ਤੇਮਸਤਕੀਤਾਨੱਸ ਜਾਂਵਦੇ ਸਭ ਸਿਰਝਾਲ ਕਰਕੇ॥ ਇਜ਼ਤ ਸ਼ਾਨ ਗੁਮਾਨਕੀ ਆਸ਼ਕਾਂ ਨੂੰ ਮਨ ਮਾਰਿਆ ਹਾਲ ਜ਼ਵਾਲਕਰਕੇ॥ਖੁਦੀਮਾਨ ਤਕੱਬਰੀ ਉਨ੍ਹਾਂਤਾਂਈਂ ਜੇਹੜੇ ਮਸਤ ਹੋਏਧਨ ਮਾਲਕਰਕੇ॥ ਦੌਲਤ ਇਸ਼ਕ ਤੇ ਦਰਦਦੀਨਹੀਂਓਨਾਂ ਜੇਹੜੇਮਸਤਹੋਏ ਅਮਵਾਲ ਕਰਕੇ॥ ਦਿਨਰਾਤਜਾਵੇਵਿਚ ਗਾਫ਼ਲੀਦੇ ਓੜਕ ਰੋਂਵਦੇ ਨੀ ਹਾਲ ਹਾਲ ਕਰਕੇ॥ ਪੂੰਜੀ ਉਮਰਦੀ ਅਹਿਮਕਾਂ ਹੱਥ ਆਈ ਕਦਰ ਜਾਨਿਆਂ ਨਾ ਦਿਲ ਨਾਲ ਕਰਕੇ॥ ਹੱਸ ਖੇਡਨੇਖਾਵਨੇ ਸੌਵਨੇਮੇਂ ਗਈ ਔਧ ਅਕਾਰਥਾਗਾਲਕਰਕੇ। ਦਗੇਬਾਜ਼ੀਆਂ ਪਾਪੁਪਖੰਡਕੀਤੇਪੇਟ ਭਰਨ ਪਾਪੀਮੰਦਾਹਾਲ ਕਰਕੇ॥ ਗਲਾਂ ਨਾਲ ਨਾਂ ਹਾਰਦੇ ਕਿਸੇ ਕੋਲੋਂਉਮਰਕੱਟਦੇ ਜ਼ਿਸਤਅਮਾਲ ਕਰਕੇ॥ ਠਗਠਗਦੇ ਫਿਰਨ ਜਹਾਨਤਾਈਂ ਗਲਾਂ ਕੂੜੀਆਂ ਕੂੜ ਸਿਖਾਲ ਕਰਕੇ॥ ਉੱਤੋਂ ਬਨੇ ਅਤੀਤ ਤੇ ਨੀਤ ਖੋਟੀ ਬ੍ਰਿਛ ਖਾਂਵਦੇ ਪਤ ਸਣ ਡਾਲ ਕਰਕੇ॥ ਦੇਖੋ ਦੰਮਦੇ ਦੰਮ ਚਲਾਂਵਦੇਜੋ ਪੈਸੇ ਨਾਲਜੋਸੋਨੇਦੇ ਲਾਲ ਕਰਕੇ॥ਦੁਨੀਆਂ ਵਾਸਤੇ ਦੀਨ ਗਵਾਂਵਦੇ ਜੋਮੁਰਗ ਮਾਰਦੇ

ਕੂੜਦਾ ਜਾਲ ਕਰਕੇ ॥ਨਹੀਂ ਜਾਨਦੇਆਸ਼ਕਾਂਸਾਦਕਾਂਨੂੰਅੰਧੇ ਲੋਕ ਜੋ ਮਸਤ ਅਹਿਵਾਲ ਕਰਕੇ॥ ਖੇਲ ਇਸ਼ਕਦੀਖੇਡਨੀ ਬਹੁਤ ਮੁਸ਼ਕਲ ਮਨ ਆਪਨੇਨੂੰਪਾਏਮਾਲਕਰਕੇ॥ ਇਸ਼ਕ ਹੱਕ ਮਿਜ਼ਾਜ ਦਾ ਰਾਜ਼ ਪਾਵੇ ਅਸਲ ਨਕਲਦੀਦੇਖਸੀਭਾਲ ਕਰਕੇ ॥ਕਿਸ਼ਨਸਿੰਘ ਹੈ ਇਸ਼ਕ ਮਿਜ਼ਾਜ ਬੂਟਾਇਸ਼ਕ ਹੱਕ ਹੈ ਫਲ ਜਲਾਲ ਕਰਕੇ॥ ੬੦ ॥

ਮਾਕੂਲਾ ਮੁਸੱਨਫ

ਆਸ਼ਕ ਰੱਬਦੇ ਮਸਤ ਹਰ ਹਾਲਰਹਿੰਦੇਭਾਵੇਂਦੇਸਭਾਵੇਂ ਪ੍ਰ- ਦੇਸਹੋਵਨ॥ਭਾਵੇਂਪਹਿਨ ਪੁਸ਼ਾਕ ਅਮੀਰ ਹੋਵਨਭਾਵੇਂਖ਼ਾਕ ਪਿੰਡੇਖੁਲੇ ਕੇਸਹੋਵਨ॥ਭਾਵੇਂ ਤਾਜਧਰਕੇ ਕਰਨ ਬਾਦਸਾਹੀ ਭਾਵੇਂ ਸੀਸ ਟੋਪੀ ਦਰਵੇਸ਼ ਹੋਵਨ॥ ਭਾਵੇਂ ਛੋੜ ਘਰਬਾਰ ਉਜਾੜਵੱਸਨ ਭਾਵੇਂ ਵਿੱਚਕਬੀਲੜੇਖ਼ੇਸ਼ਹੋਵਨ॥ ਭਾਵੇਂਹੋਨ ਭੁਰੇ ਪੂਰੇ ਰੱਬ ਦਿਆਂਨੂੰ ਭਾਵੇਂਰੇਸ਼ਮ ਰੰਗਲੇ ਖੇਸ ਹੋਵਨ॥ ਭਾਵੇਂ ਖ਼ਿਦਮਤਾਂ ਤੇ ਮਿਠੇ ਬੋਲਹੋਵਨ ਭਾਵੇਂਬੋਲਿਆਂਸੱਪਦੇ ਨੇਸ਼ਹੋਵਨ॥ ਭਾਵੇਂ ਜੋੜ ਲੀਰਾਂ ਪਹਿਰਨਗੋਦੜੀਨੂੰ ਭਾਵੇਂ ਮਖ਼ਮਲਾਂ ਨਾਲ ਦਰੇਸ਼ ਹੋਵਨ॥ਭਾਵੇਂਪਾਇਕੇ ਦੌਲਤਾਂਖੁਸ਼ੀ ਹੋਵਨ ਭਾਵੇਂਰੰਜਸੇਤੀ ਦਿਲ ਰੇਸ਼ ਹੋਵਨ॥ਭਾਵੇਂਛੋੜਦੇਵਨ ਕੁਲ ਮਜ਼ਹਬਾਂਨੂੰ ਭਾਵੇਂਮਿੱਲਤਾਂ ਤੇ ਨਾਲਕੇਸ਼ਹੋਵਨ॥ਭਾਵੇਂ ਹਰਖ ` ਸੋਗ ਨਾਕੁਝਹੋਵੇ ਭਾਵੇਂ ਨਾਲਅੰਦੋਹਅੰਦੇਸ਼ਹੋਵਨ ॥ਕਿਸ਼ਨਸਿੰਘ ਪਰਵਾਹਕੀ ਆਸ਼ਕਾਂਨੂੰ ਜੇੜ੍ਹੇਇੱਕਜੇਹੇ ਪਸੋ ਪੇਸ਼ ਹੋਵਨ॥ ੬੧॥ ਐਜ਼ਨ

ਲੱਗੇ ਜਿਸਨੂੰ ਲਾਗ ਪ੍ਰੀਤਵਾਲੀ ਉਹਦੀਆਰਫਾਂਨਾਲਪ੍ਰੀਤ ਹੋਵੇ॥ਜਿਸਦੇ ਮਨ ਵਿਚ ਵੱਸਦਾ ਨਿੱਤ ਮੌਲਾ ਘਰਬਾਰਓਹ ਸਾਫ ਅਤੀਤ ਹੋਵੇ ॥ ਯਕ ਰੰਗ ਹੈ ਆਸਕਾਂ ਰੱਬਦਿਆਂਨੂੰ ਠਾਕਰ ਦੁਆਰ ਹੋ ਚਾਹੇਮਸੀਤਹੋਵੇ ॥ ਜਦੋਂ ਮਨਵੈਰੀਲਵੇ ਜੀਤ ਬੰਦਾ ਤਦੋਂ ਕੁਲਜਹਾਂਨ ਦੀਜੀਤਹੋਵੇ॥ਤੁਰੇਜਾਂਦਿਆਂ ਰਾਹ ਮੁਸਾਫਰਾਂ ਨੂੰ ਭਾਵੇਂਧੁੱਪ ਹੋਵੇਭਾਵੇਂਸੀਤਹੋਵੇ ॥ ਆਹੀ ਮਾਰਦੇ ਧਾਹਪੁਕਾਰਦੇਨੀਦਰਦਵਾਲਿਆਂਦੀ ਏਹੋਰੀਤਹੋਵ ॥ਨਹੀ ਨਾਉਂਦਾ ਮੇਲ ਜਹਾਨਸਾਰਾ ਪਈਬੀਜ਼ਦੀਏਜਿਵੇਂ ਛੀਤ ਹੋਵੇ ॥ ਵੈਰੀ ਲਖਨਾਜਾਨੀਏਕਖਜੇਹਾਜੇਭਾਂਬੁਕਲੇਦੇ ਵਿਚਮੀਤਹੋਵੇ ॥ ਐਸੇ ਮੀਤਸੌਂਕਦੇਨਾਪ੍ਰੀਤਤੋੜੇਜਿਸਮੀਤ, ਦਾਰ,ਦੇਨਾਗੀਤਹੋਵੇ ॥ਐਸੇਆਰਦੇਨਾਲਪਿਆਰਕੈਸਾਜਿਸ ਦਾ ਕੰਮਤੇ ਕਾਰਪਲੀਤ ਹੋਵੇ॥ਕਿਸਨਸਿੰਘਜਹਾਨ ਨੂੰ ਜਾਨ ਸ਼ੀਸ਼ਾ ਤੇਹਾ ਫਲ ਮਿਲੇ ਜੇਹੀ ਨੀਤ ਹੋਵੇ ॥ ੬੨ ॥ ਐਜ਼ਨ ॥ ਮਹਿਲ ਇਸਕਦਾ ਬਹੁਤਉਚੇਰੜਾ ਹੈ ਲੋਕ ਕਹਿਨਐਵੇ ਗੱਲ ਬਾਤ ਹੈਜੀ ॥ ਬਾਤ ਇਸਕਦੀ ਚੰਦਰੇ ਬੁਰੀ ਕਹਿੰਦੇ ਸਾਡੇ ਵਾਸਤੇ ਆਬਹਯਾਤ ਹੈਜੀ॥ਪਤਰਪ੍ਰੇਮ ਪਾਰਸਨਹੀਂ ਮੁਲ ਵਿਕਦੇ ਏਹਸੱਚੜੀ ਰਬਦੀ ਦਾਤ ਹੈਜੀ॥ਤੇਬੂਇਸਕ ਦਾਲਾਇਆ ਆਸਕਾਂ ਨੇ ਉਸਤਤ ਨਿੰਦਜਾਗਿਰਦ ਕਨਾਤ ਹੈਜੀ ॥ ਇਸਕ ਕੰਮਹ ਸੂਰਿਆਂ ਪੂਰਿਆਂਦਾ ਅਤੇ ਕਾਇਰਾਂ ਬੜੀ ਆਫ਼ਾਤ ਹੈਜੀ ॥ ਇਸਕ ਰਬਨੂੰ ਜਾਇਮਿਲਾਂਵਦਾਈ ਜ਼ਾਤ ਆਸਕਾਂ ਦੀਪਾਕ ਜ਼ਾਤ ਹੈਜੀ॥ਸਰਜਇਸਕਦਾਜਦੋਂ

ਜ਼ਹੂਰ ਹੋਵੇ ਤਦੋਂ ਦੂਰ ਹੋਵੇ ਦੂਈ ਰਾਤ ਹੈ ਜੀ॥ ਮਾਰੇ ਇਸ਼ਕ ਦੇ ਹੋਣ ਫ਼ਕੀਰ ਰਾਜੇ ਬਿਨਾਂ ਇਸ਼ਕ ਕਹਾਂ ਕੁਸਲਾਤ ਹੈ ਜੀ॥ ਇਸ਼ਕ ਰਿਜ਼ਕ ਕਰਾਂਵਦੇ ਜੋਈ ਚਾਹਨ ਏਨਾਂ ਦੋਹਾਂ ਵੀ ਸਭ ਮਿਲਾਤ ਹੈ ਜੀ॥ ਪੱਲੇ ਜਿਸ ਦੇ ਇਸ਼ਕ ਤੇ ਰਿਜ਼ਕ ਹੋਵੇ ਓਹ ਕੁਲ ਕਾ ਹੀ ਮਾਤ ਤਾਤ ਹੈ ਜੀ॥ ਪਰਵਾਹ ਕੀ ਓਸਨੂੰ ਦੌਲਤਾਂ ਦੀ ਜਹਿੰਦੀ ਨਾਲ ਸ਼ਾਹਾਂ ਮੁਲਾਕਾਤ ਹੈ ਜੀ॥ ਇਸ਼ਕ ਆਸ਼ਕ ਮਾਸ਼ੂਕ ਨੂੰ ਇਕ ਕਰੇ ਇਹੋ ਆਸ਼ਕਾਂ ਦੀ ਕਰਾਮਾਤ ਹੈ ਜੀ॥ ਇਸ਼ਕ ਰਿਜ਼ਕ ਵਾਲਾ ਕਰੇ ਚਾਹੇ ਸੋਈ ਲਿਖੇ ਚਾਹੇ ਜਾਂ ਕਲਮ ਦਵਾਤ ਹੈ ਜੀ॥ ਸ਼ੀਸ਼ਾ ਇਸ਼ਕ ਨਾ ਹੁਝ ਲਿਹਾਜ਼ ਰਖੇ ਤੇਹਾ ਨਜ਼ਰ ਆਵੇ ਜੇਹਾ ਵਾਤ ਹੈ ਜੀ॥ ਗਿਰਦੇ ਆਸ਼ਕਾਂ ਦੇ ਹੋਵਨ ਲੋਕ ਸਾਰੇ ਜਿਵੇਂ ਗਿਰਦ ਮਹੰਤ ਜਮਾਤ ਹੈ ਜੀ॥ ਭੁਖੇ ਗਾਂਵਦੇ ਫਿਰਨ ਪ੍ਰੀਤ ਕਰ ਕੇ ਜਿੱਥੇ ਦੇਖਦੇ ਤਵਾ ਪਰਾਤ ਹੈ ਜੀ॥ ਬਾਦਸ਼ਾਹੀਆਂ ਛੱਡ ਦਰਵੇਸ਼ ਹੋਵਨ ਏਹਾ ਆਸ਼ਕਾਂ ਦੀ ਕਾਇਨਾਤ ਹੈ ਜੀ॥ ਰੋਜ਼ਾ ਆਸ਼ਕਾਂ ਹਿਜ਼ਰ ਮਾਸ਼ੂਕ ਦੀ ਹੈ ਵਸਲ ਯਾਰ ਦਾ ਈਦ ਮੁਲਾਤ ਹੈ ਜੀ॥ ਸਿਰੀਂ ਆਸ਼ਕਾਂ ਨਹੀਂ ਆਈ ਨ ਕੋਈ ਇਕ ਯਾਰ ਦੀ ਭਰਨ ਜ਼ਕਾਤ ਹੈ ਜੀ॥ ਜਿਸ ਤਰਫ਼ ਦੇਖਨ ਦਿਸੇ ਪੀਆ ਪਿਆਰਾ ਜਿਵੇਂ ਬੀਜ ਡਾਲੀ ਪਾਤ ਪਾਤ ਹੈ ਜੀ॥ ਪਿਆ ਵਿਚ ਜਹਾਨ ਅੰਧੇਰ ਸਾਰੇ ਅਤੇ ਆਸ਼ਕਾਂ ਸਦਾ ਪਰਭਾਤ ਹੈ ਜੀ॥ ਇਸ਼ਕ ਵਾਲਿਆਂ ਰੱਬ ਦੇ ਦੋਸਤਾਂ ਨੂੰ ਜੇਹੀ ਗੋਦੜੀ ਤੇਹੀ ਬਨਾਤ ਹੈ ਜੀ॥ ਕਦੇ ਚਬ ਕੇ ਚਨੇ ਗੁਜ਼ਾਰਦੇ ਨੀ ਕਦੇ ਖੀਰ ਤੇ ਖੰਡ ਨਬਾਤ ਹੈ ਜੀ ਗੋਸ਼ੇ ਗਿਆਨ ਦੇ ਬੈਠ ਧਿਆਨ ਕਰਦੇ ਅਤੇ ਤਬ ਕਰੌਂਦਾਂ ਅੰਦਰ

ਝਾਤ ਹੈਜੀ॥ਸੋਈਦੇਖਦਾਜਿਸੇ ਵਿਖਾਂਵਦੇਨੀਜਿਵੇਂਮੰਤ੍ਰੀਦੀ ਹਜਰਾਤ ਹੈ ਜੀ ॥ ਆਸ਼ਕ ਮਨ ਨੂੰ ਪਏ ਨਚਾਂਵਦੇਨੀਮਨ ਜਗਨੂੰ ਪਿਆ ਨਚਾਤ ਹੈਜੀ॥ਲੋਕਨ੍ਹਾਂਵਦੇ ਜਾਇਕੇ ਤੀਰਥਾਂ ਮੇਂ ਆਸ਼ਕ ਰੱਬਦਾ ਘਰੇ ਮੇਂ ਨ੍ਹਾਤਹੈਜੀ ॥ ਹੱਜਪਵੇਕਬੂਲ ਦਰਗਾਹ ਅੰਦਰ ਜਦੋਂ ਦੂਰਹੋ ਕੁਲ ਹਾਜਾਤ ਹੈਜੀ॥ਫ਼ਕਰ ਕਿਤੇਤੇਮਕਰ ਕਰੋੜ ਬਾਈਂਜਾਲੀਫਿਧਕਾਂਵੀਤਲੇ ਘਾਤ ਹੈ ਜੀ॥ਮਾਲਾ ਤਸਬੀਆਂ ਪਕੜਕੇ ਮੀਟਅਖੀਂ ਜਿਵੇਂ ਬਗਲਾ ਮਛੀਆਂ ਖਾਤਹੈਜੀ ॥ ਕਿਸ਼ਨਸਿੰਘ ਹੁਮਾਇ ਫ਼ਕੀਰਕਾਮਲ ਉਲੂ ਜਾਨਨਾ ਜਿਸੇ ਅਗਿਆਤ ਹੈ ਜੀ ॥ ੬੩ ॥

ਖ਼ਬਰ ਹੋਨੀ ਬਾਦਸ਼ਾਹ ਨੂੰ ਇਸ਼ਕ ਫ਼ਰਿਹਾਦ ਦੇ ਦੀ ਪਿਧਾ ਫਿਰੇ ਫ਼ਰਿਹਾਦ ਬਰਬਾਦ ਹੋਧਾ ਇਸ਼ਕ ਸ਼ੀਰੀਂ ਦਾ ਹੱਕ ਜਮਾਲ ਕਰਕੇ॥ਕੇਈ ਰੋਜ਼ਬੀਤੇਏਸੇ ਰੰਗ ਅੰਦਰਦਿਲ ਆਪਨਾ ਰਿਹਾ ਮਲ਼ਾਲ ਕਰਕੇ ॥ ਅੱਗ ਧੁਖਦੀ ਧੁਖਦੀਫਕ ਮਚੀ ਭਾਂਬੜ ਚਾਰੋਂਹੀ ਤਰਫ਼ਥੀਂਬਾਲ ਕਰਕੇ॥ਇਕਦੂਏਤੋਂ ਤੀਸਰੇ ਪਾਸ ਪਹੁੰਚੀ ਗੱਲ ਇਸ਼ਕ ਦੀ ਭੂਮ ਭੂਚਾਲਕਰਕੇ ॥ਸੁਨਿਆਂ ਨੋਕਰਾਂ ਚਾਕਰਾਂਅਹਿਲਕਾਰਾਂ ਹੋਰ ਮੀਰ ਵਜ਼ੀਰ ਸੰਭਾਲ ਕਰਕੇ॥ਓੜਕ ਖ਼ਬਰ ਹੋਈ ਬਾਦਸਾਹ ਤਾਂਈਕਿਹਾ ਆਕਲਾਂ ਨੇ ਕੀਲ ਕਾਲ ਕਰਕੇ ॥ ਸੁਨਕੇ ਬਾਦਸ਼ਾਹ ਦੰਗ ਹਰਾਨ ਹੋਧਾ ਚੇਹਰਾ ਆਪਨਾ ਜ਼ਰਦ ਜ਼ਵਾਲਕਰਕੇ॥ਗਈ ਹੋਸ਼ ਤੇ ਚੁਪ ਖ਼ਾਮੋਸ ਹੋਧਾ ਫੇਰ ਬੋਲਿਆ ਨਰਮ ਸਵਾਲ ਕਰਕੇ॥ਹੈਸੀ ਬਾਦਸ਼ਾਹ ਹੋਸ਼ ਤੇਹੁਕਮ ਵਾਲਾ ਨਹੀਂ ਮਾਰਦਾ

ਸੀ ਐਵੇਂ ਕਾਹਲ ਕਰਕੇ ॥ ਕਿਹਾਮੀਰਵਜ਼ੀਰਮੁਸੱਦੀਆਂ ਨੂੰ
ਸੱਦ ਆਪਨੇ ਕੋਲ ਬਠਾਲ ਕਰਕੇ ॥ ਅਰਨ ਵੇਤ ਏਹਪਈ
ਆਫ਼ਾਤ ਸਾਨੂੰ ਸੋਹਰਤ ਜੱਗਦੀਨਾਲ ਬੇਹਾਲ ਕਰਕੇ॥ਕੋਈ
ਕਰੋ ਇਲਾਜਸਮਾਜਸੋਈ ਐਪਰ ਅਦਲ ਇਨਸਾਫ਼ਸੰਭਾਲ
ਕਰਕੇ ॥ ਪਾਸ ਸੱਦਕੇ ਓਸ ਫ਼ੈਹੋਸ਼ ਤਾਈਂ ਕੋਈਕਰੋਉਪਾਉ
ਆਵਾਲ ਕਰਕੇ॥ਦੇਹੋ ਮੱਤ ਇਸ ਔਤਬੀਂ ਬਾਜ਼ਆਵੇ ਨਹੀ
ਮਾਰਨਾ ਤੁਰਤ ਹਲਾਲਕਰਕੇ॥ ਜਿਸ ਕੰਮ ਦੇਵਿਚਨਜ਼ੁਲਮ
ਹੋਵੇ ਅਤੇ ਸ਼ਰਮ ਭੀ ਰਹੇ ਰਸਾਲਕਰਕੇ॥ ਜੇਮੈਂ ਵਾਸਤੇਖ਼ੇਸ਼
ਕਬੀਲੜੇ ਦੇ ਕਰਾਂ ਕਿਸੇਤੇ ਸਿਤਮਖ਼ਿਆਲਕਰਕੇ॥ਹੋਵੇਨਾਮ
ਮੇਰਾ ਜ਼ਾਲਮ ਜੱਗਅੰਦਰ ਜਾਵਾਂਦੋਜ਼ਖ਼ਾਂਵਿਚਕੁਚਾਲਕਰਕੇ॥
ਜਿਨ੍ਹਾਂ ਵਾਸਤੇ ਠੱਗੀਏ ਜਗਤਤਾਈਂ ਓਛਕਨੇਈਨ ਆਪਨਾ
ਚਾਲ ਕਰਕੇ॥ਬੇਟੀ ਕੁਆਰਹੁੰਦੀ ਦੇਂਦਾਏਸਤਾਈਂ ਰਹਿੰਦਾ
ਆਪਨਾਦਿਲਨਿਰਾਲ ਕਰਕੇ ॥ ਹੁਨ ਵਿਆਹਦਿੱਤੀ ਨਹੀਂ
ਪੇਸ ਜਾਂਦੀ ਲੱਗਾ ਦੁਖਭਾਰਾ ਸਾਨੂੰਭਾਲਕਰਕੇ। ।ਕੋਈਕਰੋ
ਦਲੀਲ ਅਸੀਲ ਕਰਕੇ ਜਾਵੇ ਦੁਖਏਹਅਸਾਨੂੰ ਟਾਲਕਰਕੇ
॥ਦੁਨੀਆਂ ਦੀਨਦੇ ਵਿਚਰਹੇਸ਼ਰਮਸਾਡੀਕੰਮ ਕਰੋਏਹਖ਼ੂਬ
ਸੰਭਾਲ ਕਰਕੇ ॥ ਓਹਵੀ ਕੰਮਲਾ ਝੂਠਤੇ ਨਹੀਂ ਹੋਯਾ ਦੇਖੋ
ਦਿਲਦੇ ਵਿਚਆਵਾਲਕਰਕੇ॥ਸੋਨਾਵੇਚਸੁਆਹਵਿਹਾਜਲੈਨੀ
ਹੋਨਾਂ ਕੰਮਲਾ ਹੈ ਇਸਚਾਲ ਕਰਕੇ ॥ ਸੁਨਕੇ ਹੁਕਮਵਜ਼ੀਰ
ਅਮੀਰ ਸਾਰੇ ਬੈਠੇ ਰਲ ਕੇ ਹਾਲ ਜ਼ਵਾਲ ਕਰਕੇ ਆਪੋ
ਆਪਨੀ ਅਕਲ ਦੁੜਾਂਵਦੇਸਨ ਅਤੇ ਦਸਦੇ ਖ਼ੂਬਖ਼ਿਆਲ

ਕਰਕੇ ॥ ਕਿਸਨਸਿੰਘ ਬੁਲਾ ਫਰਿਹਾਦ ਤਾਂਈਂ ਓਹ ਨੂੰ ਆਖੀਏ ਹਾਲ ਖੇ ਾਲ ਕਰਕੇ ॥ ੬੪ ॥

### ਇਕੱਠੇ ਹੋਕੇ ਸਲਾਹ ਕਰਣੀ ਵਜ਼ੀਰਾਂ ਦੀ

ਲੱਗੇ ਕਰਨ ਵਜ਼ੀਰ ਸਲਾਹ ਰਲਕੇ ਬੜੇ ਅਕਲ ਦੇ ਕੋਟ ਕਮਾਲ ਸਾਈਂ ਇਕ ਆਖਦੇ ਸੱਦਕੇ ਮਲੇ ਨੂੰ ਦੇਹੋ ਖੋਫ਼ ਨਿਕਾਲ ਕੇ ਗਾਲ ਸਾਈਂ । ਇਕਆਖਦੇਲੋਭਜੰਜਾਲ ਡਾਰਾ ਓਹਦੇ ਸੀਸ ਪਾਓ ਮਾਯਾ ਜਾਲ ਸਾਈਂ॥ਇਕ ਆਖਦੇਮਾਰ ਤੇ ਕੁਟਕੇ ਜੀ ਕਰੋ ਹਾਲ ਅਹਿਵਾਲ ਜ਼ਵਾਲਸਾਈਂ ॥ ਇਕ ਆਖਦੇ ਓਸਨੂੰ ਮੱਲਦੇਣੀਏ ਹੋਸਆਪਨੀਆਪਸੰਭਾਲਸਾਈਂ ॥ ਇਕ ਆਖਦੇ ਓਸਨੂੰ ਕੈਦਕਰੀਏਪੈਰੀਂਆਹਿਨੀਬੇੜੀਆਂ ਡਾਲ ਸਾਈਂ॥ਇਕ ਆਖਦੇਸਹਿਰਥੋਂ ਬਦਰਕਰੀਏਦੇਣੀਏ ਹੋਰਿ ਹੀ ਦੇਸਨਿਕਾਲ ਸਾਈਂ ॥ਓੜਕ ਏਹਸਲਾਹਠਹਿਰਾ-ਈਓ ਨੇ ਆਪੋ ਆਪਨੇ ਗੁੰਦ ਖ਼ਿਆਲ ਸਾਈਂ ॥ ਸੂਲੀਗੱਡ ਮਕਾਨ ਨਿਵੇਕਲੇ ਮੇਂ ਪਾਸ ਰੱਖੀਏ ਧਨ ਤੇ ਮਾਲ ਸਾਈਂ॥ ਫੇਰ ਸੱਦ ਫ਼ਰਿਹਾਦ ਏਹ ਦਾਦਕਰੀਏ ਓਹਨੂੰਆਖੀਏਏਹ ਮਕਾਲ ਸਾਂਈ ॥ ਹੀਰੇ ਲਾਲ ਮੋਤੀ ਮਾਨਕ ਬੰਨ੍ਹਪੱਲੇਅਤੇ ਸੀਰੀਂ ਦਾ ਨਾਮ ਚਾ ਡਾਲਸਾਂਈ॥ਇਕੇਚਾੜਸੂਲੀਤੈਨੂੰ ਮਾਰ ਦੇਸਾਂ ਕਰੀਏਬੱਕਰੇਵਾਂਗਹਲਾਲਸਾਈਂ ॥ ਦੌਲਤਮਾਲਲੈਕੇ ਘਰਜਾਇ ਰਹਿਸੀ ਅਤੇ ਚੁਕਸੀਕੁਲਜੰਜਾਲ ਸਾਈਂ॥ਕਿਹਾ ਸਾਰਿਆਂ ਠੀਕ ਸਲਾਹ ਹੋਈ ਵਾਹ ਵਾਹ ਚੰਗੀ ਏਹਗਾਲ ਸਾਈਂ ॥ ਬਾਦਸਾਹ ਨੂੰ ਜਾਇ ਸੁਨਾਇਓ ਨੇ ਸਾਰਾ ਆਪਨ

ਹਾਲ ਅਹਿਵਾਲ ਸਾਈਂ ॥ ਕਿਹਾ ਸ਼ਾਹ ਅਜੀਜ਼ਨੇ ਕਰੋਏਹੋ
ਜੇਹੜੀ ਨਜ਼ਰ ਆਵੇਨੇਕ ਫਾਲ ਸਾਈਂ ॥ ਸੂਲੀਸਾਰਸੰਵਾਰ
ਤਿਆਰ ਕਰਕੇ ਕੋਲ ਰਖਦੇ ਮਾਲ ਅਮਵਾਲ ਸਾਈਂ॥ਨੌਕਰ
ਭੇਜ ਫਰਿਹਾਦ ਨੂੰ ਸਦਿਓਨੇ ਨਾਲਅਦਬ ਦੇ ਪਾਸਬੈਠਾਲ
ਸਾਈਂ॥ਕਿਹਾ ਹੋਸ਼ਕਰ ਛੋਡ ਖਿਆਲ ਕੂੜੇ ਅਤੇ ਬੰਨ੍ਹ ਪੱਲੇ
ਮਾਯਾ ਮਾਲ ਸਾਈਂ ॥ ਤੈਨੂੰ ਅਗਲੀ ਬਖਸ਼ਤਕਸੀਰ ਦਿੱਤੀ
ਅਸਾਂ ਦੇਖਕੇ ਬਾਲ ਗੋਪਾਲ ਸਾਈਂ॥ ਫੇਰ ਨਾਮ ਨਾ ਸ਼ੀਰੀਂ
ਦਾ ਮੂਲ ਲੈਨਾ ਨਹੀਂ ਜਾਨਆਯਾ ਤੇਰਾ ਕਾਲਸਾਈਂ ॥ਬਾਦ
ਸ਼ਾਹਾਂਦੇ ਨਾਲ ਕੀ ਜ਼ੋਰਜਾਸੀਏਸਖਿਆਲਨੂੰ ਦਿਲਤੋਂ ਟਾਲ
ਸਾਈਂ ॥ ਅਸੀਂ ਤਰਸ ਕਰਕੇ ਤੈਨੂੰ ਆਖਦੇ ਹਾਂ ਨਹੀਂ ਦੁਖ
ਨਿਕੰਮੜੇ ਜਾਲ ਸਾਈਂ ॥ ਹਾਥੀ ਨਾਲ ਮੱਛਰ ਕਰੇ ਜੰਗ
ਕੈਸੇ ਕਦਰਆਖਨਾ ਦੇਖ ਸੰਭਾਲ ਸਾਈਂ ॥ਪਛੋਤਾਵਸੇਂ ਜਾਨ
ਵੰਞਾਵਸੇਂ ਤੂੰਸੀਰੀਂ ਮਿਲਨੀਹੋਗਮਹਾਲਸਾਈਂ ॥ ਗਿਆਵਕਤ
ਨਾ ਆਵਸੀ ਹੱਥ ਤੇਰੇ ਘਰ ਆਪਨਾ ਆਪਨਾਗਾਲਸਾਈ
ਕਿਸਨਸਿੰਘ ਨਸੀਹਤਾਂਦੇਨਸਾਰੇਆਸਕ ਮਸਤਅਲਮਸਤ
ਅਹਿਵਾਲ ਸਾਈਂ ॥ ੯੫ ॥ ਐਚਨ
ਬੈਠ ਮੀਰਵਜ਼ੀਰਹਕੀਮਆਕਿਲਫਰਿਹਾਦਨੂੰ ਮਤ ਸਿਖਾਣ
ਲੱਗੇ ॥ ਸਾਬਨ ਲਾਇਕੇ ਹਬਸੀ ਨੂੰ ਕਰਨ ਗੋਰਾ ਫੜਿਆ
ਭੂਤਨਾ ਘਰੋਂ ਕਢਾਨਲੱਗੇ॥ਸੀਸਾ ਚੂਰਹੋਂਦਾ ਓਹਨੂੰਜੋੜਰਹੇ
ਸੂਈਆਂ ਗ ਦੇ ਵਿੱਚ ਖੁਭਾਨਲੱਗੇ ॥ਪੱਥਰ ਲੇਵੀਦੇਨਾਲ
ਚਮੋੜਰਹੇਆਮੋਕਨੂੰ ਦੇਖਮੁੜਾਨਲੱਗੇ॥ਚੀਣਾਪਏਖੁਲਾਵਦੇ

ਬਾਜ਼ਤਾਈਂ ਨੱਥ ਸੇਰ ਦੇ ਨੱਕ ਵਿੱਚ ਪਾਨ ਲੱਗੇ ॥ ਨਾਲ ਮਿੰਨਤਾਂ
ਹੋਰ ਖੁਸ਼ਾਮਤਾਂ ਦੇ ਪੰਛੀ ਉੱਡਦਾ ਤਲੇ ਗਿਰਾਨ ਲਗੇ॥ ਕਹਿਨ
ਆਓ ਫਰਿਹਾਦ ਨਾ ਸੋਰ ਕਰ ਤੂੰ ਗੱਲਾਂ ਮਿੱਠੀਆਂ ਨਾਲ ਸਮਝਾਨ
ਲੱਗੇ॥ ਤੂੰਤਾਂ ਪੁਤ ਹੈਂ ਚੰਗਿਆਂ ਮਾਪਿਆਂ ਦਾ ਓਹਨੂੰ ਲੋਰੀਆਂ
ਨਾਲ ਵੈਰਾਨ ਲੱਗੇ॥ ਰੁਠੇ ਚਿਤ੍ਰੇ ਨੂੰ ਨਾਲ ਬਾਪੀਆਂ ਦੇ ਮਿਰਗ
ਮਾਰਨੇਂ ਦੇਖ ਹਵਾਨ ਲੱਗੇ ॥ ਅਜੇ ਬੂਟੇ ਦਾ ਫੁਲ ਨਾ ਫਲ ਡਿੱਠਾ
ਹੁਨੇ ਜੜ੍ਹਾਂ ਸਮੂਲ ਪੁਟਾਨ ਲੱਗੇ ॥ ਪਿੰਡ ਬੱਧਾ ਨਾ ਚੋਰ ਤਿਆਰ
ਹੋਇ ਕੱਚੀ ਰੋਟੀ ਤਵੇ ਤੋਂ ਲਾਹਨ ਲੱਗੇ॥ ਅਜੇ ਧਾਰ ਦੇ ਨਾਲ
ਨਾ ਗਲ ਕੀਤੀ ਵੈਰੀ ਨਾਮਹੀ ਤੁਰਤ ਭੁਲਾਨ ਲੱਗੇ॥ ਕਿਹਾ
ਬਸ ਕਰ ਸ਼ੀਰੀਂ ਦਾ ਖ਼ਿਆਲ ਛੋੜੋ ਓਹਨੂੰ ਭੋਲ ਭੁਲਾਇ ਲੁਭਾਨ
ਲੱਗੇ॥ ਇਕ ਆਖਦੇ ਦੇਹੋ ਇਨਆਮ ਏਹਨੂੰ ਵਫੇ ਸਿਰੋਪਾ
ਤੁਰਤ ਲਿਆਨ ਲੱਗੇ॥ ਇਕ ਆਖਦੇ ਬਖ਼ਸ਼ੀਏ ਪਿੰਡ ਕੋਈ
ਹੀਰੇ ਲਾਲ ਜਵਾਹਰ ਵਿਖਾਨ ਲੱਗੇ ॥ ਇਕ ਆਖਦੇ ਬਾਜ਼ ਜੇ
ਨਹੀਂ ਆਵੇ ਸੂਲੀ ਸਾਰ ਤੇ ਪਕੜ ਚੜ੍ਹਾਨ ਲੱਗੇ॥ ਇਕ ਆਖਦੇ
ਮਾਰਕੇ ਕਰੋ ਪੁਰਜ਼ੇ ਕਬਜ਼ੇ ਤੇਗ ਦੇ ਹੱਥ ਟਿਕਾਨ ਲੱਗੇ॥ ਇਕ
ਕਢ ਕਟਾਰੀਆਂ ਪੇਸ਼ ਕਬਜ਼ਾਂ ਛੁਰੀ ਬਰਛੀਆਂ ਸੈਫ ਭਵਾਨ
ਲੱਗੇ॥ ਇਕ ਆਖਦੇ ਨਿਮਕ ਹਰਾਮ ਭੈੜਾ ਮੇਹਨੇ ਮਾਰਕੇ
ਬੋਲੀਆਂ ਲਾਨ ਲਗੇ ॥ ਇਕ ਆਖਦੇ ਕਰਦੇ ਹੋ ਕੈਦ ਇਹਨੂੰ
ਪੈਰੀਂ ਬੇੜੀਆਂ ਪਕੜ ਪੁਵਾਨ ਲੱਗੇ॥ ਇਕ ਆਖਦੇ ਖੂਹੇ ਦੇ ਵਿਚ
ਡਾਲੋ ਨਾਮਾਕੂਲ ਮਰਦੂਦ ਬਨਾਨ ਲੱਗੇ ॥ ਇਕ ਆਖਦੇ ਕਰੋ
ਨ ਜਿਰ੍ਹ ਏਹਨੂੰ ਗੁਨਹਗਾਰ ਛੋੜੋਂ ਗੁਨਹ ਬਖਸ਼ਾਨ ਲੱਗੇ ॥ ਇਕ

ਆਖਦੇ ਜੋੜ ਹੱਥ ਕਰੇ ਤੋਬਾ ਇਸਤਗ਼ਫ਼ਾਰ ਸੌਗੰਧ ਖੁਲਾਨ ਲੱਗੇ ॥ ਇਕ ਆਖਦੇ ਬਖਸ਼ੀਏ ਭੁਲ ਅਗਲੀ ਅਤੇ ਕਸਮ ਕੁਰਾਨ ਦਵਾਨ ਲੱਗੇ॥ ਹੈ ਸੀ ਬਾਲ ਏਹ ਖਿਆਲ ਨਾ ਮੂਲ ਕੀਤਾ ਏਸ ਚਾਲ ਦੇ ਨਾਲ ਛੁਡਾਨ ਲੱਗੇ ॥ ਗਿਆ ਭੁਲ ਨਾ ਸ਼ੀਰੀਂ ਦਾ ਨਾਮ ਲੈਂਦੀ ਹਸ ਹਸ ਕੇ ਅਖਹੁਰਾਨ ਲੱਗੇ॥ ਆਖਨ ਦਸ ਕੀ ਲੋੜ ਫ਼ਰਿਹਾਦ ਤੈਨੂੰ ਅਣਮੰਗੀਆਂ ਦੌਲਤਾਂ ਲਯਾਨ ਲੱਗੇ ॥ ਬੇਟੀ ਬਾਦਸ਼ਾਹ ਦੀ ਬੇਟੀ ਬਾਪ ਜੈਸੀ ਓਹਨੂੰ ਨਾਲ ਤਾਕੀਦ ਸੁਨਾਨ ਲੱਗੇ॥ ਕੋਈ ਕਹੇ ਸਾੜੋ ਕੋਈ ਕਹੇ ਦੱਬੋ ਕੋਈ ਉਲਟੀ ਖੱਲ ਲਹਾਨ ਲੱਗੇ॥ ਕੋਈ ਨਰਮੀਆਂ ਨਾਲ ਹਲੀਮੀਆਂ ਦੇ ਤਕਸੀਰ ਮੁਆਫ਼ ਕਰਾਨ ਲੱਗੇ ॥ ਕਿਸ਼ਨਸਿੰਘ ਨਾ ਮੰਨਣੀ ਇਸ਼ਕ ਕੋਈ ਕੇਈ ਤਰਾਂ ਦੀ ਅਕਲ ਦੁੜਾਨ ਲੱਗੇ ॥੯੬॥

### ਛੋੜ ਦੇਣਾ ਫਰਿਹਾਦ ਨੂੰ ਪਾਸ ਸੂਲੀ ਦੇ

ਸੁਨਕੇ ਸਭ ਦੀ ਬਾਤ ਫਰਿਹਾਦ ਆਸ਼ਕ ਇਸ਼ਕ ਆਪਣੇ ਵਿਚ ਮਨਜ਼ੂਰ ਹੋਯਾ॥ ਕਿਹਾ ਮਰਨ ਕਬੂਲ ਹੈ ਯਾਰ ਪਿਛੇ ਓੜਕ ਮਰਨ ਜਹਾਨ ਜ਼ਰੂਰ ਹੋਯਾ ॥ ਪਹਿਲੇ ਦੇਖ ਕੇ ਸੂਲੀ ਨੂੰ ਹਸ ਪਿਆ ਫੇਰ ਰੋਇਕੇ ਬੇਗ਼ਰੂਰ ਹੋਯਾ॥ ਸੂਲੀ ਦੇਖਕੇ ਸੂਲ ਨਾ ਮੂਲ ਜਾਤਾ ਜਾਨੋਂ ਓਸ ਵੇਲੇ ਮਨਸੂਰ ਹੋਯਾ ॥ ਹੋਏ ਦੇਖ ਹੈਰਾਨ ਵਜੀਰ ਸਾਰੇ ਏਹ ਸੇਹਰ ਅਜ਼ਗ਼ੈਬ ਮਸ਼ਹੂਰ ਹੋਯਾ ॥ ਕਿਹਾ ਰੋਵਨਾ ਠੀਕ ਹੈ ਮੌਤ ਅੱਗੇ ਅਤੇ ਹਸਨਾ ਕਿਤ ਦਸਤੂਰ ਹੋਯਾ॥ ਕਿਹਾ ਫੇਰ ਫ਼ਰਿਹਾਦ ਨੇ ਹੱਸਿਆ ਮੈਂ ਸੂਲੀ ਦੇਖਕ

ਬਹੁਤ ਸਰੂਰ ਹੋਯਾ॥ਏਸ ਇਸ਼ਕ ਦੇ ਦੁਖ ਤੋਂ ਛੁਟ ਜਾਸਾਂ ਜਦੋਂ ਮੋਯਾ ਤੇ ਦੂਰ ਮਨੂਰ ਹੋਯਾ॥ ਰੋਇਆ ਫੇਰ ਅਫ਼ਸੋਸ ਕਰ ਦਿਲ ਅੰਦਰ ਬਾਝ ਯਾਰ ਕੀ ਮਰਨ ਦਸਤੂਰ ਹੋਯਾ॥ ਮੈਨੂੰ ਸ਼ੀਰੀਂ ਦੇ ਪਾਸ ਚਲ ਦੇਹੋ ਸੂਲੀ ਏਹੋ ਮਰਨ ਹਯਾਤ ਜ਼ਰੂਹ ਹੋਯਾ ॥ ਮੋਯਾਂ ਬਾਝ ਨਾ ਹੋਵ.ੀ ਸੁੱਖ ਮੈਨੂੰ ਦੁੱਖ ਬ੍ਰਿਹੋਂ ਦੇ ਨਾਲ ਮੈਂ ਚੂਰ ਹੋਯਾ॥ਦਾਰੂ ਇਸ਼ਕ ਦਾ ਹੋਰ ਨਾ ਕੋਈ ਦਿੱਸੇ ਬਿਨਾ ਮੌਤ ਭੁਲਾ ਕਦੋਂ ਦੂਰ ਹੋਯਾ॥ਮੈਨੂੰ ਬ੍ਰਿਹੋਂ ਨੇ ਮਾਰ ਬੀਮਾਰ ਕੀਤਾ ਪਿੱਛੇ ਇਸ਼ਕ ਦੇ ਬਡਾ ਫ਼ਤੂਰ ਹੋਯਾ ॥ਪਿੱਛੇ ਯਾਰ ਦੇ ਜਾਨ ਕੁਰਬਾਨ ਮੇਰੀ ਮੇਰੇ ਵਾਸਤੇ ਜੀਵਨਾ ਸੂਰ ਹੋਯਾ॥ਮੈਨੂੰ ਮਾਰ ਕੇ ਯਾਰ ਨੂੰ ਮੇਲ ਦੇਹੋ ਮੇਰਾ ਹੋਵਣਾ ਬਹੁਤ ਕਸੂਰ ਮੋਯਾ॥ਰੋਇਆਂ ਬਾਝ ਨਾ ਮਿਲੇ ਮਹਬੂਬ ਪਿਆਰਾ ਮੋਇਆਂ ਇਸ਼ਕ ਦੇ ਵਿਚ ਮਰਜ਼ੂਰ ਹੋਯਾ॥ਆਪ ਮੋਏ ਬਾਝੋਂ ਕੌਨ ਸੁਰਗ ਜਾਵੇ ਮੋਇਆ ਆਪ ਤਾਂ ਦੂਸਰਾ ਦੂਰ ਹੋਯਾ॥ ਮੂਸਾ ਵਾਂਗ ਕੋਹਤੂਰ ਏਹਥਾਓਂ ਬਨਿਆ ਇਸ਼ਕ ਸ਼ੀਰੀਂ ਦਾ ਰੱਬ ਦਾ ਨੂਰ ਹੋਯਾ ॥ ਆਸ਼ਕ ਮਾਰਿਆ ਇਸ਼ਕ ਦਾ ਹਰਚੰਦ ਹੋਵੇ ਸੰਦਲ ਕੁਟਿਆਂ ਬਹੁਤ ਮਾਤੂਰ ਹੋਯਾ॥ ਮੂਤੂਕਿਬਲਾ-ਅੰਤ ਮੂਤੂ ਕਿਹਾ ਆਸ਼ਕ ਮੋਇਆ ਤਾਂ ਹੱਕ ਰਜ਼ੂਰ ਹੋਯਾ॥ ਕਿਸ਼ਨ ਸਿੰਘ ਜਾਂ ਕੁਟ ਕੇ ਦੂਰ ਕੀਤਾ ਹਬੂ ਬਾਸਨਾ ਦਾਰ ਕਚੂਰ ਹੋਯਾ ॥੬੭॥

## ਕਲਾਮ ਫ਼ਰਿਹਾਦ

ਕਿਹਾ ਦੇਖ ਫ਼ਰਿਹਾਦ ਨੇ ਆਕਲਾਂ ਨੂੰ ਓਹਨੂੰ ਅਕਲ ਦੇ ਤੈਮ

ਲਗਾਂਵਦੇਹੋ॥ ਇਸ਼ਕ ਨਾਲ ਨਾ ਅਕਲ ਦੀਪੇਸਜਾਵੇ ਭੇਡ
ਸ਼ੇਰ ਦੇਨਾਲਲੜਾਂਵਦੇਹੋ॥ ਸਾਨੂੰਕੁਝ ਪਰਵਾਹਨਾ ਦੌਲਤਾਂ
ਦੀ ਐਵੇਂਕੂੜਦਾ ਤਮਾਦਲਾਂਵਦੇਹੋ॥ ਹੋਵਾਂਤਬਕ ਕੁਰਬਾਨ
ਮਹਬੂਬਉਤੇਂ ਮੈਥੋਂਯਾਰਦਾਨਾਮ ਭੁਲਾਂਵਦੇਹੋ॥ ਸ਼ੀਰੀਂਜਾਨ
ਮੇਰੀਪਯਾਰੀਜਾਨ ਕੋਲੋਂ ਜਾਨੋਂ ਮਾਰਕੇ ਜਾਨ ਗਵਾਂਵਦੇਹੋ॥
ਕੀਤੀ ਜਾਨ ਕੁਰਬਾਨ ਮਾਸ਼ੂਕ ਉਤੋਂ ਜਾਨੋਂਮਾਰਕੇਕੀਵਦਾਂ-
ਵਦੇਹੋ॥ ਮਰਨਾਂ ਜੀਵਨਾਂਇਕਹੈਆਸ਼ਕਾਂਨੂੰ ਜੇ ਤਾਂ ਮੌਤਦਾ
ਖ਼ੌਫ਼ਦਿਖਾਂਵਦੇਹੋ॥ਕੱਟੋ ਸੀਸ ਲਾਹੋ ਉਲਟੀ ਖੱਲ ਮੇਰੀਹੋਰ
ਕਰੋਜੋ ਮਨ ੇਂ ਚਾਂਵਦੇਹੋ॥ ਇਕ ਮਾਰਿਆਸ਼ੀਰੀਂਦੇਹਿਜਰ
ਮੈਨੂੰ ਦੂਜਾ ਤੁਸੀਂ ਕੀਪਏ ਸਤਾਂਵਦੇ ਹੋ॥ ਮੈਨੂੰ ਮਾਰਕੇਕਰੋ
ਹਲਾਲ ਏਥੇਕਿਹਾਕੂੜਦਾ ਜਾਲਵਿਛਾਂਵਦੇਹੋ॥ ਨਾਮਸ਼ੀਰੀਂ
ਦਾ ਜਾਨਦੇਨਾਲਜਾਸੀ ਤੁਸੀਂਜੀ ਵਦੇਜੀ ਛੁਡਾਂਵਦੇਹੋ॥ਏਸ
ਗੱਲਥੀਂ ਦੂਸਰੀਨਹੀਂਹੋਨੀਜ਼ੋਰਲਾਲਵੇਂ ਹਰਾਲਾਂਵਦੇਹੋ॥
ਘਰ ਬਾਰਉਜਾੜ ਫ਼ਕੀਰਹੋਯਾ ਜਹਿੰਦੇਵਾਸਤੇਸੋਈ ਗਵਾਂ-
ਵਦੇਹੋ॥ ਮੇਯਾਂ ਆਸ਼ਕਾਂਦਾ ਕਹੋ ਮਾਰਨਾਕੀਬ੍ਰਿਹੋਂਲੂਠਿਅ
ਪਏ ਜਲਾਂਵਦੇ ਹੋ॥ ਕਿਸ਼ਨਸਿੰਘ ਨਾ ਯਾਰ ਦਾ ਨਾਮਛੋੜਾਂ
ਹੋਰ ਕਰਾਂ ਜੋ ਕੁੱਝ ਫ਼ਰਮਾਂਵਦੇ ਹੋ॥ ੯੮॥

## ਹਾਲ ਵਜ਼ੀਰਾਂ ਦਾ

ਸੁਨਕੇ ਬਾਤ ਫ਼ਰਿਹਾਦ ਦੀ ਦੰਗ ਹੋਏ ਅੱਗੋਂਕੁਝਜਵਾਬਨਾ
ਆਇਓਨੇ॥ ਮੂੰਹਉਂਗਲਾਂ ਪਾ ਖ਼ਾਮੋਸ਼ਹੋਏ ਅਤੇ ਹੋਸ਼ਹਵਾਸ
ਭੁਲਾਇਓਨੇ॥ਲਿਆਸਾਫ਼ਜਵਾਬਜਾਂਅਹਿਲਕਾਰਾਂਬਾਦਸ਼ਾਹ

ਨੂੰ ਜਾਇ ਸੁਨਾਇਓ ਨੇ॥ ਕਿਹਾ ਹਾਲ ਅਹਿਵਾਲ ਤਮਾਮ ਸਾਰਾ ਹੱਥ ਬੰਨ੍ਹਕੇ ਸੀਸ ਨਿਵਾਇਓਨੇ॥ ਦੌਲਤਮਾਲ ਦੀ ਕੁਝਨਾ ਲੋੜ ਰੱਖੇ ਓਹ ਬੜਾ ਅਮੋੜ ਬਤਾਇਓ ਨੇ॥ ਬਾਜ਼ ਆਂਵਦਾ ਨਹੀਂ ਓਹ ਕਿਸੇ ਗੱਲੋਂ ਚੌਲ ਗੱਲਦੇ ਨਾਲ ਲਗਾ-ਇਓਨੇ॥ ਨਹੀਂ ਮੌਤਦਾ ਓਸਨੂੰ ਖੌਫ਼ ਕੋਈ ਗ਼ਾਜ਼ੀ ਮਰਦ ਪੁਰ ਦਰਦ ਅਲਾਇਓਨੇ॥ ਨਾਮ ਸ਼ੀਰੀਂ ਦਾ ਬੋਲਕੇ ਕਰੇ ਦੈਲਾ ਅੱਛਾ ਖੋਲਕੇ ਭੇਦ ਸੁਝਾਇਓਨੇ॥ ਡਾਢਾ ਰੋਗ ਲੱਗਾ ਦਾਰੂ ਨਹੀਂ ਕੋਈ ਸੱਦ ਸਿਆਨਜਾਂ ਪੁਛ ਪੁਛਾਇਓਨੇ॥ ਡਰੀਏ ਇੱਜ਼ਤੋਂ ਜ਼ੁਲਮ ਤੋਂ ਖੌਫ਼ ਆਵੇ ਸਾਡੇ ਬਾਬ ਏਹ ਬੁਰਾ ਬਨਾਇਓਨੇ॥ ਕਿਸ਼ਨਸਿੰਘ ਫਿਰ ਤਰਸ ਕਰ ਸ਼ਾਹ ਕਿਹਾ ਹਾਏ ਓਸਨੂੰ ਕਾਹਿ ਦੁਖਾਇਓਨੇ॥ ੬੯॥

### ਕਲਾਮ ਸ਼ਾਹਿ ਅਜ਼ੀਜ਼

ਕਿਹਾਬਾਦਸ਼ਾਹ ਜ਼ੁਲਮ ਨਾ ਮੂਲਕਰੀਏ ਏਹਜ਼ੁਲਮਹੈ ਬੁਰੀ ਬਲਾਭਾਈ॥ਜ਼ੁਲਮਪੁੱਟਦੇ ਦਾ ਬਾਦਸ਼ਾਹੀਆਂਨੂੰ ਦੀਨ ਦੁਨੀ ਮੇਂਮਿਲੇਨਜਾਭਾਈ॥ਕੀਤਾਜ਼ੁਲਮਫਿਰਔਨਨਨੇਨਾਲਮੂਸੇ ਡੁੱਬ ਮੋਇਆਵਿਚਦਰਿਆਭਾਈ॥ਖੂਹਣੀਗਾਲੀਆਂਕੈਰਵਾਂਪਾਂਡਵਾਂ ਦੀਆਂਦੁਰਬਾਸਾਨੂੰ ਦੀਆਤਪਾਭਾਈ॥ ਜ਼ੁਲਮਨਾਲਯਤੀਮ ਫ਼ਕੀਰਕਰਨਾਏਹ ਬੁਰੀਹੈਬਹੁਤਅਦਾਭਾਈ॥ਅਸਾਂ ਜਾਨਜਾ ਓਸਦੀਵਾਨੜੇਨੂੰ ਓਹਮਰਦ ਪੁਰ ਦਰਦਸਫਾਭਾਈ॥ਨਹੀਂ ਓਸਨੂੰ ਕਿਸੇ ਨੇ ਰੰਜਕਰਨਾਂ ਅਤੇ ਦੇਵਨਾਜ਼ਰਾਈਜ਼ਾਭਾਈ ॥ਮਤਮਾਰਕੇਕਰੇਉਜਾੜਵਸਤੀ ਦੇਵੇਇਕਜੇਬਦਦੁਆਭਾਈ

॥ਛੁਟੇਆਹਫ਼ਕੀਰਦੀਨਾਲਨਾਰੇ ਚੌਦਾਂ ਤਬਕ ਹੀ ਦੇ ਜਲਾ ਭਾਈ॥ਸਬਰਵਾਲਿਆਂਦਾ ਸਬਰ ਬੁਰਾਹੁੰਦਾ ਦੇਂਦੇ ਕਬਰਦੇ ਵਿੱਚ ਪੁਚਾਭਾਈ॥ਆਹਸਰਦ ਜੇਹੜੀ ਦਰਦ ਵਾਲਿਆਂਦੀ ਪਹੁੰਚੇ ਅਰਸ਼ ਖ਼ੁਦਾਇ ਦੇ ਜਾ ਭਾਈ॥ਅਰਸ਼ ਹੱਕ ਕਹਿੰਦੇ ਦਿਲ ਆਸ਼ਕਾਂ ਦਾ ਜੇਹੜਾ ਦੁਖ ਦੇਵੇ ਦੁਖ ਪਾਭਾਈ॥ਇਨ੍ਹਾਂ ਆਸ਼ਕਾਂਦੇਸਿਰਫੜ੍ਹਰੇਹੁੰਦੇ ਦੇਂਦੇਸਿਰਫ਼ਪਿਛੇ ਸਿਰਚਾਭਾਈ ॥ਅਦਲ ਬਾਦਸ਼ਾਹ ਅਕਲ ਵਜੀਰਦੀਹੈ ਹਠਰੈਨਦੇਸਿਰਫ਼ ਛੁਕਰਾਭਾਈ॥ਕਿਸੇ ਅਕਲ ਦੇ ਨਾਲ ਹਟਾਦੇਹੋ ਅਤੇ ਦੁਖ ਨਾ ਦੇਵਨਾ ਕਾ ਭਾਈ॥ਦੁਖ ਰੰਜਸਖਤੀ ਨਹੀਂ ਮੂਲਕਰਨੀ ਉੱਪਰ ਕਿਸੇ ਮਸਕੀਨ ਗਦਾ ਭਾਈ॥ਰੱਬਚਾਹੇ ਤਾਂ ਕੀੜੀ ਨੂੰ ਦੇ ਫੁਰਸਤ ਕਰੇਫ਼ੀਲਨੂੰ ਮਾਰਫ਼ਨਾਭਾਈ॥ਸਹਿਆ ਸ਼ੇਰ ਨੂੰ ਖੂਹਦੇ ਵਿੱਚ ਪਾਵੇ ਜੇ ਤਾਂ ਮੇਹਰ ਕਰੇ ਰਬ ਆ ਭਾਈ॥ ਬੇਪਰਵਾਹੀਆਂ ਰਬਦੀਆਂ ਕੌਨਜਾਨੇ ਸ਼ਾਹਜ਼ਾਦਿਆਂ ਘਾਹ ਚਰਾਭਾਈ॥ਕਦੇਤਖਤ ਬਠਾਂਵਦਾ ਸ਼ੋਹਦਿਆਂਨੂੰ ਸਿਰ ਰੱਖ ਦੇਂਦਾਸਿਰੋਪਾਭਾਈ॥ਜ਼ੁਲਮ ਵਾਲਿਆਂਦੀ ਕੂੜੀ ਬਾਦਸ਼ਾਹੀ ਜਿਵੇਂ ਕਾਗ਼ਜ਼ਾਂ ਦੀ ਨਦੀ ਨਾ ਭਾਈ॥ਓੜਕ ਮੌਤਹੈ ਸਭਦੇ ਸੀਸ ਉਪਰ ਜੇੜ੍ਹਾ ਜੰਮਯਾ ਸੋਈਮਰਜਾਭਾਈ॥ਜੇਤਾਂਜੀਵਨਾਂ ਲੱਖਹਜ਼ਾਰਵਰ੍ਹਿਆਂ ਤਾਂਭੀ ਜਾਵਨਾ ਖ਼ਾਕ ਸਮਾਭਾਈ॥ਬੰਦਾ ਜਾਨ ਮੁਸਾਫ਼ਰਾਂ ਵਾਂਗਏਥੇ ਅਤੇ ਖ਼ਲਕਮਿਸਾਲਸਰਾਭਾਈ ਦੌਲਤ ਮਾਲਦਾ ਮਾਨ ਗੁਮਾਨਝੂਠਾ ਕੌਨ ਲੈਗਿਆ ਸਿਰੇ ਚਾ ਭਾਈ॥

ਨੌਕਰਾਂ ਨਿੱਤ ਨਵਾਂ ਭਾਈ॥ਜ਼ੁਲਮ ਵਾਲਿਆਂਦਾ ਬੁਰਾ ਹਾਲ
ਹੋਸੀ ਜਦੋਂ ਕਰੇਗਾ ਅਦਲਖ਼ੁਦਾਭਾਈ॥ਬਾਦਸ਼ਾਹਨੂੰਪੁਛਣਾ
ਹੋਗ ਇੱਕ ਦਿਨ ਜਿਸ ਦਿਨ ਕੁਨਿਆਉਂ ਹੱਕਆਭਾਈ॥
ਲੇਖਾ ਲਵੇਗਾ ਰਾਜਿਆਂ ਰਾਣਿਆਂ ਤੋਂ ਜੇਹੜੇ ਕਰਨਗੇਜ਼ੋਰ
ਜਫ਼ਾਭਾਈ॥ਕਿਹਾਸ਼ਾਹਅਜ਼ੀਜ਼ਤਮੀਜ਼ਕਰਨੀਨਹੀਂ ਦੇਵਣਾ
ਹੋਸ਼ ਭੁਲਾਭਾਈ॥ਕਿਸੇਅਕਲ ਤਦਬੀਰਦੇਨਾਲ ਤੁਸੀ ਦੇਹੋ
ਮਰਦਫ਼ਰਿਹਾਦ ਹਟਾਭਾਈ॥ਤਰਫ਼ ਸ਼ੀਰੀਂ ਦੇ ਮਹਿਲ ਦੀ
ਨਾਜਾਏ ਓਹਨੂੰਦੇਹੋਕੋਈ ਸਮਝਾਭਾਈ॥ਅਤੇਨਾਮਨਾਸ਼ੀਰੀਂ
ਦਾ ਕਹੇਮੂੰਹੋਂਦੇਹੋਅਕਲਦੇਨਾਲਛੁਡਾਭਾਈ॥ਹੁਕਮਮੰਨਿਆ
ਸ਼ਾਹ ਦਾ ਓਸਵੇਲੇ ਕਿਹਾਹੋਗ ਜੋ ਰੱਬ ਰਜ਼ਾਭਾਈ॥ਕਿਸ਼
ਸਿੰਘਨਾਹੋਵਣਾਬੰਦਕਦੇਵੰਗੇਜ਼ੋਰਦੇਨਾਲਦਰਧਾਭਾਈ॥੭੦

ਫੇਰ ਸਮਝਾਵਨਾ ਵਜ਼ੀਰਾਂਦਾ ਫ਼ਰਿਹਾਦ ਨੂੰ ਦਕੇ

ਸੁਨਕੇ ਗੱਲ ਅਜ਼ੀਜ਼ ਦੀ ਅਹਿਲਕਾਰਾਂ ਫ਼ਰਿਹਾਦ ਨੂੰ ਫੇਰ
ਬੁਲਾਇਓ ਨੇ॥ਦਿੱਤਾ ਹੁਕਮ ਹਥ ਜੋੜਕੇ ਜ਼ੋਰਕਰੀਏ ਅਤੇ
ਹੋਰ ਭੀ ਬਹੁਤਸਮਝਾਇਓਨੇ॥ਲੱਗੀਅੱਗ ਨਾ ਮੂਲ ਸਮੁੰਦ
ਤਾਈਂ ਕੋਲੇਭਖਦੇ ਕਿਤਨੇ ਪਾਇਓਨੇ॥ਮੰਨੀ ਇੱਕਨਾ ਕਿਸੇ
ਦੀ ਆਸਕਾਂਨੇ ਜ਼ੋਰਅਕਲਦਾ ਕਿਤਨਾ ਲਾਇਓ ਨੇ॥ਗਿਆ
ਸ਼ਹਿਰ ਤਾਂ ਵੇਖਿਆਫੇਰਲੋਕਾਂ ਦੇਖ ਰੱਬਦਾਸ਼ੁਕਰਬਜਾਇਓ
ਨੇ॥ਰੋਦਾ ਗਿਆ ਪਰਵਾਰ ਤੋਂ ਫੇਰ ਆਧਾ ਓਹਨੂੰ ਨਾਲ
ਤਦਬੀਰ ਠਹਿਰਾਇਓ ਨੇ॥ਆਖਨਲੋਗ ਏਹ ਨੇਕ ਨਸੀਬ
[illegible] ਆਇਓਨੇ॥ਰੋਈ ਬੇਸ਼ ਦੇਵਿੱ

ਹੈ ਸਿੱਧਭਾਰੀ ਏਹਨੂੰ ਹੱਥਭੀਨਾਲਗਾਇਓਨੇ॥ਕੋਈਆਖਦੇ ਜਾਨਦਾ ਸ਼ੇਹਰਜਾਦੂ ਤਾਹੀਂ ਏਸਨੂੰ ਨਾ ਵੁਖਾਇਓਨੇ॥ਕੋਈ ਆਖਦੇ ਏਸਦੇ ਬਖਤ ਚੰਗੇ ਤਾਹੀਪਕੜਕੇਮੌਤਛਡਾਇਓਨੇ ॥ਕੋਈ ਆਖਦੇਰੱਬਦੀ ਰੱਬਜਾਨੇਕਿਹਾਇਸਤੇਰਹਿਮ ਬਨਾ-ਇਓਨੇ ॥ ਕੋਈ ਆਖਦੇ ਸ਼ਾਹ ਨਾ ਜ਼ੁਲਮਕਰਦਾਰਲਮਿਲ ਕੇ ਬਹੁਤ ਸਲਾਹਿਓਨੇ॥ ਕਿਸ਼ਨਸਿੰਘ ਫ਼ਰਿਹਾਦ ਦਾ ਬਚ ਰਹਿਨਾ ਕਰਾਮਾਤ ਵਾਲਾ ਬਤਲਾਇਓਨੇ ॥ ੭੧ ॥

## ਹਾਲ ਸੁਨਾਵਨਾ ਫ਼ਰਿਹਾਦ ਦਾ ਸ਼ੀਰੀਂ ਨੂੰ ਇਕ ਵਜ਼ੀਰ ਜ਼ਾਦੀ ਨੇ

ਕਿਹਾ ਸ਼ੀਰੀਂ ਨੂੰ ਆਨ ਵਜ਼ੀਰਜ਼ਾਦੀ ਜ਼ਰਾ ਹਾਲਸੁਨ ਓਸ ਲੁਹਾਰ ਦਾ ਨੀ॥ ਘਰ ਬਾਰ ਉਜਾੜ ਫ਼ਕੀਰ ਹੋਯਾ ਹਾਇ ਮਾਰਿਆ ਤੇਰੇ ਪਿਆਰਦਾ ਨੀ॥ ਕੋਈ ਓਸਦਾ ਜ਼ਖ਼ਮ ਨਾ ਸੀਂਵਦਾਈ ਫਿਰੇ ਫੱਟਿਆ ਨੈਨਾਂਦੀ ਧਾਰਦਾ ਨੀ ॥ ਗਿਆ ਪਕੜਿਆ ਰੂਬਰੂਬਾਪਤੇਰੇ ਓਥੇਸੱਚਹੀਸੱਚਨਿਤਾਰਦਾਨੀ॥ ਰਹੇਹਾਰ ਅਮੀਰ ਵਜ਼ੀਰਸਾਰੇ ਤੇਰੀਹਿਰਸਤੋਂਮੂਲ ਨਾਹਾਰ ਦਾਨੀ॥ਮਾਲਦੌਲਤਾਂਮੂਲਨਾਦਿਲਰੱਖੇ ਤੇਰੇਨਾਮਤੋਂ ਕੁਲ ਚਾ ਵਾਰਦਾਨੀ ॥ ਹੀਰੇ ਲਾਲ ਮੋਤੀ ਤੇਰੇ ਸ਼ੌਂਕ ਪਿੱਛੇ ਰੋੜਾਂ ਕੌਡੀਆਂਵਾਂਗ ਨਿਹਾਰਦਾਨੀ॥ ਫਿਰੇ ਕੂਚਿਆਂ ਵਿਚ ਖਵਾਰ ਹੁੰਦਾ ਤੇਰੇ ਨਾਮ ਦਾ ਵਿਰਦਵਿਚਾਰਦਾਨੀ ॥ ਮੋਯਾਬਾਪ ਤੇ ਗਿਆਸਰਾਪਓਹਦਾਤੇਰਾਜਾਪਹਮੇਸ਼ ਚਿਤਾਰਦਾਨੀ॥ਕਾਰ ਛੱਡਕੇਸਬਜਹਾਨਵਾਲੀਨੌਕਰਹੋਗਿਆਤੁਧਸਰਕਾਰਦਾਨੀ॥

॥ ਬਿਨਾਂ ਤਲਬ ਦੇ ਨੌਕਰੀ ਕਰੇ ਤੇਰੀ ਪਹਿਰਦਾਰਹੈਖ਼ਾਸ ਦਰਬਾਰਦਾਨੀ॥ਡਰੇ ਮੂਲ ਨਾ ਮੌਤ ਤੇ ਮਰਨ ਕੋਲੋਂ ਸਿਰਾ ਪਕੜਿਆ ਹੱਥ ਤਲਵਾਰਦਾਨੀ ॥ ਤੈਨੂੰ ਭਰਸ ਨਾ ਰੱਬ ਦਾ ਖ਼ੌਫ਼ ਕੋਈ ਓਸ ਮਸਤ ਬੇਹੋਸ਼ ਬੀਮਾਰਦਾਨੀ॥ਜਾਨਵਾਰੀਏ ਓਸ ਤੋਂ ਲੱਖ ਵਾਰੀ ਜੇਹੜਾਆਪਨੇ ਤੋਂ ਜਾਨਵਾਰਦਾਨੀ ॥ ਬਾਦਸ਼ਾਹਨੂੰ ਨਫ਼ਰ ਤੇ ਮੇਹਰ ਚਾਹੀਏ ਭੁਲਾਨਹੀਂ ਏਹਕੰਮ ਹਕਾਰਦਾਨੀ ॥ ਹੁਸਨਸੂਰਤਾਂਨਿੱਤਨਾਰਹਿੰਦੀਆਂਨੀ ਕਰੀਂ ਗਰਬ ਨਾ ਹਾਰਸਿੰਗਾਰਦਾਨੀ ॥ ਮਦਦ ਚਾਹੀਏ ਆਜਜ਼ਾਂ ਨਾਲਕੀਤੀ ਯਾਰਯਾਰ ਦਾ ਕੰਮ ਸਵਾਰਦਾਨੀ॥ਦਿਲਖੱਸ ਕੇ ਹੱਸਕੇ ਨੱਸਜਾਨਾ ਨਹੀਂਛਿਹਲਇਹ ਨੇਕ ਕਿਰਦਾਰਦਾਨੀ॥ ਯਾਰਸੋਈ ਜੋਯਾਰਤੋਂਜਾਨਵਾਰੇਦਿਲਦੇਵਨਾਕੰਮਦਿਲ ਦਾਰ ਦਾਨੀ ॥ ਤੇਰੇਇਸ਼ਕਪਿੱਛੇਸਿਦਕਰਖਿਆਸੂ ਰਿਜ਼ਕ ਦੌਲਤਾਂ ਕੁਲਵਿਸਾਰਦਾਨੀ॥ ਤੇਰੀਦਰਦ ਦੇ ਨਾਲ ਓਹਗਰਦਹੋਯਾ ਰੰਗ ਜ਼ਰਦ ਜਿਉਂ ਹਰਦ ਵਿਸਾਰਦਾਨੀ ॥ਜੇਹਾਆਨਮਿਲੇ ਤੇਹਾ ਖਾਇ ਛੱਡੇ ਮਨ ਮਾਰਕੇ ਸ਼ੁਕਰ ਗੁਜ਼ਾਰਦਾਨੀ॥ ਕਦੇ ਵਿਚ ਮਸੀਤੜਦੇਰਾਤਕੱਟੇ ਕਦੇਦਾਇਰੇ ਤਰਫ਼ਸਿਧਾਰਦਾਨੀ॥ ਕਦੇਸੁੱਤਿਆਂ ਧਰਤਤੇ ਬੀਤਜਾਵੇ ਕਦੇ ਆਸਰਾ ਰੱਖਦਿਵਾਰ ਦਾਨੀ ॥ ਕਦੇਹੋਇਕੇ ਚੁਪਖ਼ਾਮੋਸ਼ ਰਹਿੰਦਾਕਦੇ ਰੋਇਕੇਹਾਲ ਪੁਕਾਰਦਾਨੀ ॥ ਬੈਠੀਰੋਂਦੀ ਹੈ ਰੱਖਕੇ ਹਥ ਮੱਥੇ ਦਸਾਂਹਾਲ ਕੀ ਓਸਦੀਨਾਰਦਾਨੀ॥ ਮੇਹਨੇਬੋਲੀਆਂਲੱਖਮਲਾਮਤਾਂਭੀ , ਤੇਰੇ ਵਾਸਤੇ ਸੱਭ ਸਹਾਰਦਾਨੀ॥ ਰੌਹਦਾਵੇਗਹੇ ਪਿਛਲਿਆਂ

ਆਸ਼ਕਾਂ ਦਾ ਤੈਨੂੰ ਹਾਲਮਾਲੂਮਅਖ਼ਬਾਰਦਾਨੀ॥ ਉਸਭਿੜ ਨਿੰਦਜਾ ਮੂਲਨਾਂ ਮੰਨਦਾਈ ਓਹਦਾ ਦਿਲ ਕੋਈ ਸੰਗਸਾਰ ਦਾ ਨੀ॥ਛੁੱਟਾ ਦੀਨ ਤੇ ਦੁਨੀ ਦੀ ਕੈਦਵਿੱਚੋਂ ਸੰਗਲਪਿਆ ਤੇਰੀ ਜ਼ੁਲਫ਼ਤਾਰ ਦਾ ਨੀ॥ਬੇੜੀ ਚਾਹੜਕੇ ਓਸਨੂੰ ਪਾਰਕਰ ਤੂੰਰੁੜ੍ਹੇਜਾਂਦੇਨੂੰਕੋਈ ਨਾ ਤਾਰਦਾਨੀ॥ਜਿਵੇਂ ਹੋਂਦਿਆਈਤਿਵੇਂ ਬੰਨ੍ਹ ਪੱਟੀਫਿਰੇ ਮਾਰਿਆ ਬ੍ਰਿਹੋਂ ਕਟਾਰਦਾਨੀ॥ਤੇਰੇਅਸਲ ਦੀ ਨਕਲ ਤਸਵੀਰ ਕਰਕੇ ਵੇਖੇਨਕਸ਼ ਨਿਗਾਰਨਿਗਾਰਦਾ ਨੀ ॥ਤੇਰੇ ਸ਼ੌਕ ਦਾ ਤੌਕ ਹੈ ਗਲ ਓਹਦੇ ਹੋਰਕੋਈ ਨ ਜ਼ੌਕ ਸੰਸਾਰ ਦਾਨੀ॥ ਓਹਤਾਂਆਪਨਾਆਪਗਵਾਇਬੈਠਾ ਖਿਆਲ ਛਡਿਆ ਕਾਰ ਵਿਹਾਰ ਦਾ ਨੀ ॥ ਪਿਆ ਵੱਸ ਕਸਾਈਆਂ ਅਹਿਲਕਾਰਾਂ ਮੁਖ ਵੇਖਿਆਸੂ ਸੂਲੀ ਸਾਰ ਦਾ ਨੀ ॥ ਸੱਭੋ ਗੁਜ਼ਰਿਆ ਹਾਲ ਸੁਣਾਇਦਿੱਤਾ ਜੇਹੜਾਰਾਜਸਰਕਾਰ ਦਰ-ਬਾਰ ਦਾਨੀ॥ਕਦੇ ਓਸਫਰਿਹਾਦਨੂੰਯਾਦਕਰਨੂੰ ਤੇਰੀ ਯਾਦ ਦੇਨਾਲ ਗੁਜ਼ਾਰਦਾਨੀ॥ਕਿਸ਼ਨਸਿੰਘਨਾਕਿਸੇਨੂੰ ਦੁਖ ਦੇਈਏ ਬੁਰਾ ਖ਼ੌਫ਼ ਹੈ ਰੱਬ ਕਹਾਰਦਾਨੀ ॥ ੭੨ ॥

ਜਵਾਬ ਸ਼ੀਰੀਂ

ਸ਼ੀਰੀਂਹਾਲ ਫ਼ਰਿਹਾਦ ਦਾ ਸੱਭਸੁਨਕੇ ਪਰੇਸ਼ਾਨ ਗ਼ਮਨਾਕ ਹੈਰਾਨ ਹੋਈ ॥ ਆਖੇਏਹ ਕੀ ਕਹਿਰ ਨਜ਼ੂਲਹੋਇਆ ਮੇਰੀ ਜਾਨ ਉਸਤੋਂ ਕੁਰਬਾਨ ਹੋਈ ।। ਜ਼ਾਰ ਜ਼ਾਰ ਹੋਵੇ ਧੋਵੇ ਹੱਥ ਦੋਵੇਂ ਗੋਇਆ ਵਿੱਚ ਦਰਯਾ ਗ਼ਲਤਾਨ ਹੋਈ ॥ ਮਾਰੇਆਹ ਤੇ ਵਾਹ ਨਾ ਕੁਝਜਾਵੇਰੋਇਰੋਇਕੇਲਹੂਲੁਹਾਨਹੋਈ॥ ਮਾਰੀ

ਸ਼ਰਮ ਦੀ ਮੂੰਹੋਂ ਨ ਬੋਲਸੱਕੇ ਵਿੱਚੇਵਿੱਚਓਹ ਜ਼ਿਚ ਵਰਾਨ ਹਈ ॥ ਆਖੇ ਮਾਊਂਤੇਬਾਪਨੂੰ ਖ਼ਬਰ ਹੋਈ ਹਾਇਹਾਇ ਮੈਂ ਅੱਜ ਬੇਜਾਨਹੋਈ॥ ਸੜੇ ਲੇਖ ਕਿਉਂ ਮੁਝਨੂੰ ਵੇਖਬੈਠਾਰੇਖ ਮੱਥੜੇ ਦੀ ਹੁਣ ਆਨ ਹੋਈ॥ਗਿਆਭੀਰਤਕਦੀਰਦਾਚੀਰ ਮੈਨੂੰ ਹਿੰਗੀ ਕੁੱਬੜੀ ਵਾਂਗਕਮਾਂਨਹੋਈ॥ਸੱਈਆਂਦੇਨ ਦਲਾ-ਸੜਾ ਸਮਝਝੈਨੇ ਲੈਖਾਂ ਤੂੰ ਕਾਹਨੂੰਸਰਗਰਦਾਨਹੋਈ ॥ਤੇਰੇ ਵਿੱਚ ਕੀ ਦੋਸਹੈ ਦੇਖਬੀਬੀਜਾਨਬੁਝਕੇ ਢਾਹਿਅਦਾਨਹੋਈ ॥ ਐਵੇਂ ਕਮਲਿਆਂ ਵਾਂਗ ਨ ਹੋਇ ਝੱਲੀ ਤੇਰੀ ਗੱਲਕੇਹੜੀ ਬਿਨਾਂਸਾਨ ਹੋਈ॥ ਅਜੇਤੀਕ ਨਾਵਿਗੜਿਆਕੁੱਝਤੇਰਾਨਾਲ ਆਪਨੇ ਦੀਨਈਮਾਨਹੋਈ ॥ ਕਿਸ਼ਨਸਿੰਘ ਤੂੰਭਾਗਸੁਹਾਗ ਵਾਲੀ ਨਫ਼ਰ ਵਾਸਤੇ ਕਿਉਂ ਪਰੇਸਾਨ ਹੋਈ ॥ ੭੩ ॥

ਜਵਾਬ ਸ਼ੀਰੀਂ

ਸ਼ੀਰੀਂ ਆਖਿਆ ਬਹੁਤ ਨਾ ਸ਼ੋਰਕਰ ਤੂੰ ਉੱਚਾ ਬੋਲਕੇਜੱਗ ਸੁਨਾ ਨਹੀਂ ॥ ਹਾਲਆਸ਼ਕਾਂ ਦਾ ਆਸ਼ਕਜਾਨਦੇਨੀਮਾਲੂਮ ਕਿਸੇਨੂੰਬਾਝ ਦਾਨਾਹੀਂ ॥ ਰਾਤੀਂ ਨੀਂਦਨਾਆਂਵਦੀ ਸੁਤੜੀ ਨੂੰ ਦਿਨੇਕੱਤਣੇਦਾਕੋਈਛਾਨਾਹੀਂ॥ ਓਹਦਾ ਓਸਤੋਂਬਹੁਤ ਹੈ ਸੌਕਮੈਨੂੰਪੜ੍ਹਾਗੁੜ੍ਹੀਨੂੰ ਹੋਰਪੜ੍ਹਾਨਾਹੀਂ॥ਬੁਰੇਲੇਖਓਹਮੁਝਨੂੰ ਦੇਖਬੈਠਾਵੱਗੀਕਰਮਾਂਦੀਰੇਖਮਿਟਾਨਾਹੀ॥ਓਹਦਾਸੁਨਕੇਦੁਖ ਗਿਆ ਸੁਖਮੇਰਾ ਖਾਨ ਪੀਨਦਾ ਕੁਛਸੁਹਾਨਾਹੀ॥ਵਾਲਵਾਲ ਦੇ ਨਾਲਫ਼ਰਿਹਾਦਰਲਿਆਕਿਸੇਦੂਸਰੇਦੀਐਦੇਜਾਨਾਹੀਂ ॥ ਜਿਧਰਵੇਖਨੀਹਾਂਓਹੋਦਿੱਸਦਾਹੈਭੈਨੇਤੂਧਬੋਂਕੁਝਲੁਕਾਨਾਹੀ॥

॥ਮਾਰੀਸਰਮਦੀਮੂੰਹੋਂ ਨਾਬੋਲਸੱਕੀ ਜਲੀਬਲੀਨੂੰ ਹੋਰਜਲਾ ਨਾਹੀਂ॥ਮੈਨੂੰ ਬ੍ਰਿਹੋਂ ਦੀ ਅੱਗ ਨੇ ਸਾੜ ਦਿਤਾ ਗਲੇਮਿਲਨੇ ਦਾ ਕੋਈ ਦਾ ਨਾਹੀਂ॥ਵਿੱਸੇਤੱਤੀਨੂੰਤੱਪਦਾ ਦੇਸਸਾਰਾ ਕਿਸੇ ਤਰਫ਼ਦੀਠੰਢੜੀ ਵਾ ਨਾਹੀਂ ॥ ਰੜੂ ਮਹਿਲ ਚੌਤਰਫ਼ ਮੈ ਦੇਖਨੀਹਾਂ ਕਿਤੇ ਓਸਦਾਪਵੇ ਅਲਾਹਨਾਹੀਂ॥ਮੱਛੀ ਵਾਂਗਮੈ ਤੜਫਦੀ ਰਾਤ ਕੱਟਾਂ ਦਿਨੇ ਦਿੱਸਦਾ ਕੋਈ ਦਰਿਆਨਾਹੀਂ॥ ਜ਼ਹਿਰਖਾਇਕੇ ਮਰਨਾ ਹੈ ਬਹੁਤ ਚੰਗਾ ਜੇਤਾਂ ਸੋਹਿਨਾ ਮੁੱਖ ਵਿਖਾਨਾਹੀਂ॥ਭੇਦਦਿਲੇਦਾ ਤੁਧਨੂੰ ਦਸਨੀਹਾਂ ਹੋਰ ਕਿਸੇ ਦੇ ਕੰਨਵਿੱਚ ਪਾ ਨਾਹੀਂ॥ਮੈਨੂੰਖਬਰ ਨਹੀਂਸੀ ਏਸ ਇਸ਼ਕ ਦੀ ਨੀਂ ਇਸ਼ਕ ਜੇਹੀ ਤਾਂ ਹੋਰਬਲਾਨਾਹੀਂ॥ਮੈਨੂ ਹੱਸਕੇਤੇ ਤਾਨੇ ਮਾਰਨੀਹੈਂ ਫੱਟਾਂਅੱਲਿਆਂਤੇਲੂਣਲਾਨਾਹੀਂ ॥ ਦੁਖ ਦੱਸਿਆਂ ਬਾਝ ਨਾ ਕੋਈਜਾਨੇ ਬਿਨਾਂਵੈਦਦੇ ਮਿਲੈਦਵਾ ਨਾਹੀਂ॥ਭਲਾ ਕਿਸਨੂੰਫੋਲਕੇ ਗੱਲਦੱਸਾਂ ਮਹਿਰਮ ਹਾਲ ਦਾ ਕੋਈ ਦਿਸਾ ਨਾਹੀਂ॥ਏਹ ਸਤੀਦੇ ਵਾਂਗ ਸਿੰਗਾਰ ਮੇਰਾ ਚਿੰਤਾਚਿਖਾਨੂੰਮੂਲ ਹਲਾ ਨਾਹੀਂ ॥ ਖਾਨਾਪੀਵਨਾਂ ਰੋਗੀਆਂਵਾਂਗ ਮੇਰਾ ਪਰਕਿਸੇ ਤੇ ਕੁਝ ਗਿਲਾ ਨਾਹੀਂ॥ਬੜਾਮਾਉਂ ਤੇਬਾਪਦਾਖੌਫ਼ਮੈਨੂੰ ਕਿਤੇ ਜਾਨਦਾ ਕੁਝ ਚਲਾਨਾਹੀਂ॥ਵਿਚੋਵਿੱਚ ਮੈਂ ਸੁਕ ਤਾਬੂਤਹੋਈ ਹੋਈਦੂਰਏਹ ਜ਼ਰਾ ਹਵਾਨਾਹੀਂ ॥ ਕਦੇਪਵੇਕਬੂਲਦਰਗਾਹ ਅੰਦਰ ਬਾਝ ਸਾਈਂ ਦੇ ਕਿਤੇ ਦਵਾਨਾਹੀਂ ॥ ਮੈਨੂੰਇਸ਼ਕਦੇ ਰੋਗ ਨੇ ਰੋਗ ਕੀਤਾ ਏਸਗੱਲ ਦੇ ਵਿੱਚ ਖ਼ਤਾ ਨਾਹੀਂ॥ਗਈ ਅਕਲ ਤੇ ਸ਼ਕਲ ਬਦ ਸ਼ਕਲ ਹੋਈ ਇੱਕ ਹੋਇਆ ਜ਼ਰਾ

ਸੌਦਾਨਾਹੀ॥ਸਦਾ ਚਾਹਨੀ ਹਾਂ ਓਹਦੇ ਦੇਖਨੇ ਨੂੰ ਕੰਨਸੁਣੀ ਦੀਕੋਈਸਦਾ ਨਾਹੀਂ॥ਯੂਸਫਵਾਂਗਦੇਖਾਂਨਿੱਤਖਾਬਅੰਦਰਪਰ ਦਿਨਨੂੰ ਮੁੱਖਦਿਖਾਨਾਹੀਂ॥ ਮੁੱਖ ਦੇਖਨਾ ਸੁਖ ਜਹਾਨਅੰਦਰ ਏਥੇ ਜੀਵਨਾ ਜੱਗ ਸਦਾ ਨਾਹੀਂ॥ਮਿਲਨ ਰਹੇਨਾਵੱਸਰੱਬ ਦੇਹੈਕੋਈਚਾਹਿੰਦਾਹੋਯਾਜੁਦਾਨਾਹੀਂ।ਕਿਸ਼ਨਸਿੰਘ ਹੋਵੇਜੇਹੜੀ ਕਰੇ ਸਾਹਿਬ ਇਹਨਾਂ ਬੰਦਿਆਂ ਦੇ ਵੱਸ ਕਾ ਨਾਹੀਂ॥ ੭੪॥

ਅਫਸੋਸ ਕਰਨਾ ਸ਼ੀਰੀਂ ਦਾ ਉਪਰ ਹਾਲ ਫ਼ਰਿਹਾਦ ਦੇ

ਸ਼ੀਰੀਂ ਰੋਜ਼ ਸੁਣਦੀ ਹਾਲ ਬਾਵਲੇ ਦਾ। ਜਿਸਚਾਲਦੇਨਾਲ ਨਿਭਾਂਵਦਾ ਸੀ ॥ ਕਦੇ ਤਰਫ ਉਜਾੜ ਦੀ ਦੌੜਜਾਵੇ ਕਦੇ ਫੇਰ ਮੁੜ ਸ਼ਹਿਰ ਨੂੰ ਜਾਂਵਦਾਸੀ॥ ਕਦੇਵਿੱਚਬਾਜ਼ਾਰਖ਼ੁਆਰ ਹੋਵੇ ਕਦੇ ਕੂਚਿਆਂ ਦੀ ਵੱਲਜਾਂਵਦਾਸੀ॥ਕਦੇਰੋਂਵਦਾਦਾਦ ਫਰਿਹਾਦ ਕਰਕੇ ਸ਼ੀਰੀਂ ਯਾਦਕਰਕਰ ਪਛੋਤਾਂਵਦਾਸੀ।ਕਦੇ ਸ਼ੀਰੀਂਦੇਂ ਮਹਿਲਦੇਹੇਠਆਕੇਗੀਤਨਾਲਫ਼ਿਰਾਕਦੇ ਗਾਂਵਦਾ ਸੀ ॥ ਕਦੇ ਠੀਕਰਾ ਪਕੜ ਫਕੀਰ ਹੋਵੇ ਨਾਮ ਹੱਕਦੀਬਾਤ ਬਤਾਂਵਦਾਸੀ॥ਸ਼ੀਰੀਂਦਾਰਫਾਲੂਦੇਦਾਸੁਨੇਹੇਕਾਡੇਰਾਓਸਦੀ ਹੱਦ ਤੇ ਪਾਂਵਦਾ ਸੀ ॥ ਕਦੇਬੈਠਿਆਂਰਾਤਬਿਤੀਤਹੋਵੇ ਕਦੇ ਸੁੱਤਿਆਂ ਦਿਨਲੰਘਾਂਵਦਾਸੀ॥ਕਦੇ ਪਾੜਕੇਕੱਪੜੇਕਰੇਲੀਰਾਂ ਭਰ ਮੁਠੀਆਂਖ਼ਾਕਉਡਾਂਵਦਾਸੀ॥ਜੇਹੜਾ ਖਦਾਦੇਖਹੈਰਾਨ ਹੋਂਦਾ ਓਹਦਾ ਅੰਤ ਹਿਸਾਬ ਨਾ ਆਂਵਦਾਸੀ॥ਝੱਲਾਬਾਵਰਾ ਬਿਗੜਿਆ ਕਹਿਨ ਓਹਨੂੰ ਕੋਈਮਸਤਬੇਹੋਸਬਤਾਂਵਦਾਸੀ ॥ ਕੋਈ ਮਾਰ ਢੀਮਾਂਆਖੇਦੂਰਹੋਤੂੰਕੋਈਸੱਦਕੇਕੋਲਬਹਾਂਵਦਾ

ਸੀ॥ਕੋਈ ਗਾਲੀਆਂ ਕੱਢਕੇ ਖੜਾ ਹੋਵੇ ਕੋਈ ਨਾਲਪਿਆਰ
ਬੁਲਾਂਵਦਾ ਸੀ ॥ ਕੋਈ ਮੰਗਿਆਂ ਦੇ ਨ ਧੂਵ ਪਾਨੀ ਕੋਈ
ਲਜਾਇਕੇ ਦੁੱਧ ਪਿਲਾਂਵਦਾਸੀ ॥ ਹਾਲ ਆਸ਼ਕਾਂਵਾਂਗਫ਼ ਰਿ-
ਹਾਦ ਕੀਤਾ ਜ਼ਰਾ ਹਰਖ ਨਾ ਸੋਗ ਲਿਆਂਵਦਾਸੀ॥ਸੁਲਾਵੈਰ
ਨਾ ਕਿਸੇਦੇਨਾਲ ਰੱਖੇ ਸਦਾਮਸਤ ਅਲਮਸਤਕਹਾਂਵਦਾਸੀ
॥ ਪੀਵੇ ਭੰਗ ਨਸੰਗਮਲੰਗਹੋਕੇਗੂੜ੍ਹਾ ਰੰਗ ਸੋਰੰਗਸੁਹਾਂਵਦਾ
ਸੀ ॥ ਜੰਗ ਇਸ਼ਕ ਦੇ ਨਾਲ ਤੁਰੰਗਵਾਲਾ ਤਨਵਾਂਗਪਤੰਗ
ਜਲਾਂਵਦਾਸੀ॥ ਹੈਸੀਹਾਲ ਫ਼ਕੀਰਸਰੀਰ ਵੱਲੋਂਦਿਲੋਂ ਮੀਰ
ਵਜ਼ੀਰ ਸਦਾਂਵਦਾਸੀ॥ ਕਿਸੇਨਾਲ ਸੁਵਾਲ ਨਾ ਗਾਲਗੋਸ਼ਟ
ਨਿੱਤ ਮਿੱਤ ਦਾ ਨਾਮ ਦਿਆਂਵਦਾਸੀ॥ ਲੱਗੇਭੁਖ ਤਾਂਟੁਕੜਾ
ਮੰਗ ਖਾਏ ਏਸ ਕੁਖ ਦਾ ਦੁਖ ਮਿਟਾਂਵਦਾਸੀ॥ਠੂਠਾ ਹੱਥ ਤੇ
ਮੋਕਲਾ ਦੇਸ ਸਾਰਾਜਿੱਥੇ ਹੱਥ ਆਵੇ ਬੈਠ ਖਾਂਵਦਾਸੀ॥ ਖ
ਟੰਗਤੇਟੰਗ ਨਸੰਗ ਸੌਂਦਾ ਸੁਤਾ ਪਿਆ ਨਾ ਅੰਗ ਹਲਾਂਵਦਾ
ਸੀ ॥ ਘਰਬਾਰ ਦਾ ਫ਼ਿਕਰ ਵਿਸਾਰਦਿੱਤਾਧਾਰ ਧਾਰ ਹੀ
ਪਿਆਅਲਾਂਵਦਾ ਸੀ॥ਕੋਈ ਕੰਮ ਨਾ ਕਾਰਵਿਹਾਰ ਬਾਕੀ
ਫਾਕੇ ਫਿਕਰ ਦੇਨਾਲ ਲੰਘਾਂਵਦਾਸੀ॥ਸ਼ੀਰੀਂ ਖ਼ੈਰਰੱਖੇ ਸ਼ਾਲਾ
ਖ਼ੈਰ ਹੋਵੇ ਸ਼ੀਰੀਂ ਏਲਕੇ ਖ਼ੈਰਲਿਆਂਵਦਾਸੀ॥ ਪਾਨੀਪੀਵਨੇ
ਤੇ ਅੰਨ ਖਾਵਨੇ ਨੂੰ ਫ਼ਰਸ਼ ਧਰਤਤੇਚਾਵਿਛਾਂਵਦਾਸੀ॥ਜਿਥੇ
ਰਾਤ ਆਵੇ ਓਥੇ ਲੇਟ ਰਹਿੰਦਾਦਿਨਫਿਰਦਿਆਂਟੁਰਦਿਆਂ
ਜਾਂਵਦਾ ਸੀ॥ ਪਿਆਲਾ ਹੱਥ ਤੇ ਲੋਹੇ ਦਾ ਇਕ ਸੋਟਾ ਕੁਤੇ
ਬਿੱਲੇ ਨੂੰ ਪਕੜਹਟਾਂਵਦਾਸੀ ॥ ਭਿੰਨੇ ਨੈਨਤੇਚੈਨ ਨਾ ਇਕ

ਘੜੀ ਦਿਨ ਰੈਨਹੀ ਐਨ ਵਿਹਾਂਵਦਾਸੀ॥ਉੱਤੇਸਾਹਰੇਆਹ
ਫਨਾਂਹਵਾਲੀਵਾਹਿਵਾਹਏਹਇਸਕਕਮਾਂਵਦਾਸੀ॥ਪੀਕੇ ਸ਼ੌਂਕ
ਸ਼ੁਰਾਬਬੇਤਾਬ ਹੋਵੇਓਥੇ ਆਪਨਾ ਆਪ ਭੁਲਾਂਵਦਾਸੀ॥ਹੋਯਾ
ਪਿੰਜਰਾ ਸੁਕ ਸਰੀਰ ਸਾਰਾ ਰੱਤਪੀਂਵਦਾਤੇਮਾਸਖਾਂਵਦਾਸੀ
॥ ਇਕ ਜਾਨਏਠਾਮਰਨੇ ਜੀਵਨੇਨੂੰ ਬਿਨਾਂਯਾਰਨਾਜੀਵਨਾ
ਭਾਂਵਦਾ ਸੀ॥ ਲਈ ਮੌਤਮੁਲ ਕਿ ਬਲ ਅੰਤਵਾਲੀਦੁਖ ਸੁਖ
ਨੂੰ ਮਾਰ ਗਵਾਂਵਦਾ ਸੀ॥ਕਿਸ਼ਨਸਿੰਘ ਜਹਾਨਨੂੰ ਜਾਨਝੂਠਾ
ਕਿਸੇ ਨਾਲ ਨਾ ਪ੍ਰੀਤ ਲਗਾਂਵਦਾਸੀ ॥ ੭੫ ॥

ਆਂਵਨਾ ਇਸ਼ਕ ਦਾ ਸ਼ੀਰੀਂ ਦੇ ਦਿਲ ਅੰਦਰ

ਓਹੋ ਇਸ਼ਕਛਰਿਹਾਦਥਰਬਾਦਵਾਲਾਅੰਦਰਸ਼ੀਰੀਂਦੇਆਨ
ਮਾਮੂਰਹੋਯਾ॥ਝੰਡਾ ਗੱਡਕੇਵਿੱਚਮੈਦਾਨ ਦਿਲਦੇ ਤੰਬੂਤਾਣਕੇ
ਆਣਹਜ਼ੂਰਹੋਯਾ॥ ਰਾਹ ਦਿਲਾਂ ਦਾ ਦਿਲਾਂ ਦੇਵਿਚਹੋਵੇ ਏਹ
ਲਫ਼ਜ਼ ਜਹਾਨਜ਼ਰੂਰਹੋਯਾ॥ਅੱਗਪ੍ਰੇਮਦੀਭੜਕਕੇਬਹੁਤਹੋਈ
ਧੂੰਆਂ ਚਾਰੋਂਹੀ ਤਰਫ਼ਮਸਹੂਰਹੋਯਾ॥ਪਾਸਸ਼ੀਰੀਂਦੇਗੋਲੀਆਂ
ਬਦੀਆਂ ਸਨ ਨਾਲਜਿਨਾਂਦੇ ਜ਼ਿਕਰ ਮਜ਼ਕੂਰ ਹੋਯਾ॥ਇਕ
ਦੋ ਸਾਰੀਆਂਵਿਚਸਨ ਰਾਜ਼ ਮਹਿਰਮ ਨਾਲਜਿਨਾਂਦੇਸਿਰਰ
ਸਰੂਰ ਹੋਯਾ॥ਸ਼ੀਰੀਂ ਆਖਦੀ ਹਾਇਮੈਂ ਮੋਈ ਭੈਨੋਂ ਸੀਨਾ
ਨਾਲ ਫ਼ਿਰਾਕ ਦੇ ਚੂਰ ਹੋਯਾ॥ਵੇਖੋ ਮਹਿਲਤੇਬੈਠਦੀਵਾਨੜੇ
ਨੂੰ ਮੇਰੇ ਵਾਸਤੇ ਜੋਮਨਸੂਰਹੋਯਾ॥ਵੇਖਬਾਂਦੀਆਂ ਕਹਿੰਦੀਆਂ
ਸ਼ਾਹਜ਼ਾਦੀ ਤੇਰਾ ਯਾਰ ਜੋ ਬਾਝ ਸਊਰਹੋਯਾ॥ਸ਼ੀਰੀਂਰੋਇਕੇ
ਆਖਦੀ ਹਾਇ ਰਬਾਮੇਰਾਜੀਵਨਾਕਿਤਦਸਤੂਰਹੋਯਾ॥ ਵੇਖ

ਕਮਲੇ ਮਸਤ ਦੀਵਾਨੜੇਨੂੰ ਮੇਰਾਹੋਸ਼ ਹਵਾਸਭੀਦੂਰਹੋਯਾ॥
ਮੱਛੀ ਵਾਂਗ ਤੜਫੇ ਸ਼ੀਰੀਂ ਆਜ ਪਜਾਰੇ ਦੁਖੀ ਵੇਖ ਕੇਦੁਖ
ਮਨਜ਼ੂਰਹੋਯਾ॥ਲਾਵਨ ਸਾਂਗਸਹੇਲੀਆਂਬੈਠਮਹਿਲੀਂ ਨਾਲ
ਇਸ਼ਕ ਜੋਤੁਜਮਨੂਰ ਹੋਯਾ॥ ਇਕ ਬਨੇਫ਼ਰਿਹਾਦ ਤੇਇਕ
ਸ਼ੀਰੀਂ ਜਿਵੇਂ ਕਮਲਾ ਬਾਝ ਸ਼ਊਰਹੋਯਾ॥ ਲੈਵਾਲਤੇਹਾਲ
ਜ਼ਵਾਲ ਜੈਸਾਂ ਤਨ ਖ਼ਾਕੜੇ ਮਸਤਮਖ਼ਮੂਰਹੋਯਾ॥ਮਾਰੇਆਹ
ਤੇ ਵਿੱਚ ਸੁਆਹਲੇਟੇ ਮੇਰੇਵਿੱਚਕੀਕਹੇ ਕਸੂਰਹੋਯਾ॥ਸ਼ੀਰੀਂ
ਮੂਲਨਾਜਾਨਦੀ ਦਰਦ ਮੇਰਾ ਦਿਲਓਸਦਾ ਬਹੁਤਮਗ਼ਰੂਰ
ਹੋਯਾ॥ਗਿਰਦੇਬੈਠ ਨਸੀਹਤਾਂ ਕਰਨ ਓਹਨੂੰਤੇਰੇ ਦਿਲਬੀ
ਖ਼ੌਫ਼ਕਿਉਂ ਦੂਰਹੋਯਾ॥ਕਦਰਆਪਨਾ ਆਪ ਨਾ ਸਮਝਿਓਈ
ਸ਼ੀਰੀਂ ਨਾਲ ਕੀ ਤੁਧਮਕਦੂਰਹੋਯਾ॥ਬੇਟੀ ਸ਼ਾਹ ਅਜ਼ੀਜ਼ਦੀ
ਖ਼ੂਬਸੂਰਤ ਤੂੰ ਤਾਂ ਕੌਨ ਅਨਾਥ ਮਜ਼ਦੂਰਹੋਯਾ॥ ਮੱਥਾਨਾਲ
ਪਹਾੜ ਦੇ ਲਾਇਬੈਠੇਂ ਚੰਗੇ ਭਲੇ ਤੋਂ ਬੁਰਾ ਅਮੂਰ ਹੋਯਾ
ਨਜ਼ਰ ਰਖੀਆ ਓਸ ਮਹਬੂਬ ਉੱਤੇ ਜਿੱਥੇਨਹੀਂ ਮਤਾਬਰ
ਨੂਰ ਹੋਯਾ॥ ਕਿਸ਼ਨਸਿੰਘ ਜੋ ਬਾਝ ਵਿਚਾਰਲੜਿਆ ਜ਼ੋਟ
ਹਾਰ ਕੇਆਪ ਭੀ ਦੂਰਹੋਯਾ॥ ੭੬॥

ਬਾਜ਼ੀ ਖੇਲਨੀ ਸ਼ੀਰੀਂ ਦੀ ਨਾਲ ਸਹੇਲੀਆਂ ਦੇ

ਰਲਮਿਲਸਹੇਲੀਆਂਕਰਨਚਰਚਾਸ਼ਾਹਜ਼ਾਦੀਦਾਦਿਲ ਪਰ
ਰਹੀਆਂ॥ ਹੱਸ ਖੇਡ ਕੇ ਦਿਨ ਲੰਘਾਇ ਛੱਡਨ ਰੰਗਾ ਰੰ
ਦੇ ਸਾਂਗ ਬਨਾਇ ਰਹੀਆਂ॥ ਇਕ ਬਾਦਸ਼ਾਹ ਇੱਕਵਜ਼ੀ
ਹੋਵੇ ਬਾਦਸ਼ਾਹੀ ਦਰਬਾਰ ਲਗਾਇ ਰਹੀਆਂ॥ਕੋਈਸ਼ਾਹੀ

ਕੋਈ ਫ਼ਰਿਹਾਦ ਹੋਵੇ ਓਹਨੂੰ ਬੈਠਕੇ ਮੱਤ ਸਿਖਾਇਰਹੀਆਂ॥
ਉੱਤੇ ਗੋਦੜੀ ਲੀਰ ਪਲੀਰ ਸੇਲ੍ਹੀ ਖ਼ੂਬ ਟੋਪੀਆਂ ਸੇਲ੍ਹੀਆਂ ਪਾਇ
ਰਹੀਆਂ॥ ਕਾਸਾ ਹੱਥ ਫ਼ਕੀਰ ਜ਼ਹੀਰ ਹੋਯਾ ਅੱਖੀਂ ਰੋਂਦੀਆਂ
ਨੀਰ ਚਲਾਇ ਰਹੀਆਂ॥ ਸ਼ੀਰੀਂ ਸ਼ੀਰੀਂ ਕਰਕੇ ਮਾਰੇ ਆਹਨਾਰੇ
ਓਹਨੂੰ ਨਾਲ ਪ੍ਰੇਮ ਬੁਲਾਇਰਹੀਆਂ॥ ਆਖਨ ਹੈ ਸ਼ਕਰ ਕਮ-
ਲਿਆ ਰੋ ਨਾਂਹੀਂ ਹੰਝੂ ਪੂੰਝਕੇ ਬਾਲ ਵਿਰਾਇਰਹੀਆਂ॥ ਬੜਾ
ਚੁਸਤ ਚਾਲਾਕ ਸੈਂ ਅਕਲਵਾਲਾ ਭਾਨਾ ਰੱਬਦਾ ਵੇਖ ਵਰਤਾਇ
ਰਹੀਆਂ॥ ਕਿਸਮਤ ਆਪਨੀ ਦੇਖ ਤੇ ਲੇਖ ਵਾਰੀ ਰੇਖ ਮੱਥੜੇ ਤੇ
ਲਿਖਵਾਇਰਹੀਆਂ॥ ਲਿਆਵਨ ਰੋਟੀਆਂ ਮੋਟੀਆਂ ਰੱਖਥਾਲੀ
ਹੁਕਮੇਂ ਭੰਨਕੇ ਮੁਖ ਦਿਵਾਇਰਹੀਆਂ॥ ਇੱਕ ਦੇਖਕੇ ਰੋਂਦੀਆਂ
ਆਜਜ਼ਾਂ ਨੂੰ ਹਾਇ ਹਾਇ ਕਰਕੇ ਕੁਰਲਾਇ ਰਹੀਆਂ॥ ਇੱਕ
ਕਹਿੰਦੀਆਂ ਸੱਚ ਹੈ ਕੂੜ ਨਾਹੀਂ ਮਾਰ ਬੋਲੀਆਂ ਨੱਕ ਚੜ੍ਹਾਇ
ਰਹੀਆਂ॥ ਨੌਕਰ ਹੋਇਕੇ ਸਿਦਕ ਨਾ ਰੱਖਿਆ ਸੂ ਕੀਤਾ ਬੜਾ
ਗੁਨਾਹ ਗਲਾਇਰਹੀਆਂ॥ ਹੋਵੇ ਕੌਨ ਕਮੀਨ ਮਜ਼ਦੂਰ ਆਜਜ਼
ਬਾਦਸ਼ਾਹ ਦੀਆਂ ਬੇਟੀਆਂ ਜਾਇਰਹੀਆਂ॥ ਕਿਰਲੀ ਜ਼ਾਤ ਦੀ
ਫੀਆਂ ਨਾਲ ਥੰਮਾਂ ਵੇਲ ਵੇਲਕੇ ਲੂਤੀਆਂ ਲਾਇਰਹੀਆਂ॥
ਤੂ ਪਿੰਡ ਦੇ ਵਿੱਚ ਨਾ ਖ਼ਰਚ ਪੱਲੇ ਮੰਗ ਰਾਜਿਆਂ ਨਾਲ
ਵਾਇ ਰਹੀਆਂ॥ ਕਦਰ ਆਪਨਾ ਨਹੀਂ ਸਿਞਾਲਿਓ ਸੂ ਮਜ
ਬ ਬੇਹੋਸ਼ ਬਨਾਇ ਰਹੀਆਂ॥ ਜੇਹੜੇ ਨਿਮਕ ਹਰਾਮ ਬਦ-
ਮ ਹੋਵਨ ਏਹ ਓਨ੍ਹਾਂ ਦਾ ਹਾਲ ਬਤਾਇ ਰਹੀਆਂ॥ ਤਾਨੇ
ਰਕੇ ਕਹਿਣ ਕਮੀਨਿਆਂ ਵੇ ਕਿੱਥੇ ਅੱਖੀਆਂ ਤੇਰੀਆਂ ਜਾਇ

ਰਹੀਆਂ ॥ ਸ਼ੀਰੀਂ ਆਖਦੀ ਸੁਣੋਂ ਨਖਸਮੀਓ ਨੀਂ ਏਹਕੀ ਚੱਜ ਕੁਚੱਜ ਕਮਾਇ ਰਹੀਆਂ ॥ ਮਤ ਕਹੋ ਕਮੀਨ ਕੰਗਾਲ ਓਹਨੂੰ ਮੇਰੇ ਸ਼ਾਹ ਨੂੰ ਸੁਆਹ ਲਗਾਇ ਰਹੀਆਂ ॥ਲੱਗੇਅੱਗ ਜ਼ੁਬਾਨ ਤੁਸਾਡੜੀ ਨੂੰ ਮੇਰੇ ਪੀਰ ਨੂੰ ਕੀ ਸੁਣਾਇਰਹੀਆਂ॥ ਮੇਰੇ ਵਾਸਤੇਤਖਤੇਅਰਸ਼ਦਾਥਾ ਜੈਨੂੰ ਖ਼ਾਕਦੇ ਵਿੱਚ ਰੁਲਾਇ ਰਹੀਆਂ ॥ ਸੂਰਜ ਦੋਹਾਂ ਜਹਾਨਾਂਦਾਧਾਰ ਮੇਰਾ ਤੁਸੀਐਵੇਂ ਖ਼ੁਆਰ ਕਰਾਇ ਰਹੀਆਂ ॥ ਹੋਵੇਜ਼ਾਰਤੇ ਮਾਰਦੀਆਹਨਾਰੇ ਆਖੇਦੁਖੜੇਜੀਉਦੁਖਾਇਰਹੀਆਂ ॥ ਮੇਰੇਵਾਸਤੇਵਾਸਤੇਸੱਭ ਛੋੜੇ ਬੁਰਾ ਕਹੇਨਾਵਾਸਤੇਪਾਇ ਰਹੀਆਂ॥ਘਰਬਾਰ ਵਿਸਾਰ ਖ਼ੁਆਰ ਹੋਯਾ ਸਿਰ ਓਸਦੇ ਤੁਹਮਤਾਂ ਲਾਇਰਹੀਆਂ॥ ਮੇਰਾ ਨਾਮਨਾਛੋੜਦਾ ਸੁਣੋਭੈਣੋ ਕਈਔਰਤਾਂਦੇਖਵਿਕਾਇਰਹੀਆਂ ॥ ਸਾਰਸੂਲੀਆਂਸਹੇਨਾਹਾਰਮੰਨੇਮਿਲਮਿਲਪੰਚਾਇਤਾਂਜਾਇ ਰਹੀਆਂ॥ਅੜੀਓਦੇਖੋਖਾਂਓਸਦੇਸਿਦਕਤਾਈਂ ਤੁਸੀਸਾਬਤੀ ਦੇਖਕੇ ਗਾਇ ਰਹੀਆਂ॥ਮੇਰਾ ਸੱਚਦਾ ਯਾਰਨਾਕੂੜ ਜਾਨੋਮੈਂ ਤਾਂ ਜਾਨ ਜਹਾਨ ਘੁਮਾਇ ਰਹੀਆਂ ॥ ਵਾਲ ਵਾਲ ਦੇਨਾਲ ਫ਼ਰਿਹਾਦ ਰਚਿਆ ਰੱਬ ਵਾਂਗ ਮੈਂ ਨਿੱਤ ਧਿਆਇਰਹੀਆਂ ॥ ਜਿਧਰ ਦੇਖਦੀ ਹਾਂ ਓਹੋ ਦਿੱਸਦਾ ਹੈ ਦੇਖ ਦੇਖ ਕੇਦਿਲ ਛਪਾਇ ਰਹੀਆਂ ॥ ਮੇਰੇਓਸਦੇ ਵਿੱਚ ਨਾਫ਼ਰਕਕੋਈਗ਼ਰਕ ਹੋਇਜਿਉਲਹਿਰਦਰਿਆਇ ਰਹੀਆਂ॥ ਸਾਗਰਵਿੱਚਜਿਉਂ ਬੂੰਦ ਸਮਾਇ ਜਾਵੇਤਿਵੇਂ ਨਾਲ ਫ਼ਰਿਹਾਦ ਸਮਾਇਰਹੀਆਂ ॥ ਕੋਈ ਗੱਲ ਨਾ ਪੁਛਨੇ ਦੱਸਨੇਦੀਘੁਟਵੱਟਕੇਵਕਤਲੰਘਾਇ

ਰਹੀਆਂ ॥ ਨੀ ਮੈਂ ਮੁੰਮੂਬੁਕਮਨਉਮਧੁਨ ਹੋਈਜਾਨਬੁਝਕੇ ਹੋਠਮਿਲਾਇਰਹੀਆ॥ਬਿਨਾਂਮਹਿਰਮਾਂਭੇਦਕੀਦੱਸਨਾਹੈਦੇਖ ਦੁਸ਼ਮਨਾਂ ਤੇ ਡਰ ਖਾਇ ਰਹੀਆਂ ॥ ਪੇਕੇ ਸਾਹੁਰੇ ਲੋਗਸਭ ਵੈਰ ਮੇਰੇ ਵੈਰੀ ਜਾਨਕੇ ਵੈਰ ਵੰਞਾਇਰਹੀਆਂ।ਮਰਮਮਿੱਤ੍ਰਾਂ ਦਾ ਕੋਲ ਵੈਰੀਆਂ ਦੇ ਨਹੀਂ ਖੋਲ੍ਹਨਾ ਸੱਚ ਸੁਨਾਇਰਹੀਆਂ ਅਨਲਹੱਕ ਕਿਹਾ ਮਨਸੂਰਜਦੋਂਸੂਲੀਚਾੜ੍ਹਕੇਜਾਨਗਵਾਇ ਰਹੀਆਂ ॥ ਯੂਸਫ਼ ਦਸਿਆ ਸ੍ਰੀ ਸੱਚਖ੍ਹੋਲ੍ਹਜਦੋਂ ਪਿਆਖੂਹਦੇ ਵਿੱਚ ਬਤਾਇਰਹੀਆਂ ॥ਸ਼ੱਮਸਸ਼ਾਹ ਨ ਸੱਚ ਉਘਾੜਕਿਹਾ ਤਦੋਂਉਲਟੀ ਖੱਲ ਲਹਾਇਰਹੀਆਂ ॥ ਤਿੱਤਰ ਬੋਲਿਆਤਾਂ ਗੋਲੀ ਖਾਇ ਮੋਯਾ ਸੁਨੀ ਗੱਲ ਮੈਂ ਅੱਜ ਸੁਨਾਇ ਰਹੀਆਂ॥ ਜਿਸ ਗੱਲ ਥੀਂ ਜਾਨ ਦਾ ਖ਼ੌਫ਼ ਹੋਵੇ ਐਸੀ ਗੱਲ ਨੂੰ ਜਾਂਨ ਲੁਕਾਇ ਰਹੀਆਂ ॥ ਕਿਸ਼ਨਸਿੰਘ ਸੰਭਾਲਕੇਬੋਲਮੂਹੋਂ ਬੋਲ ਬੋਲ।ਜਾਨਾ ਬਹੁਤ ਜਾਇ ਰਹੀਆਂ ॥ ੭੭ ॥

ਕਲਾਮ ਸੀਰੀਂ

ਸ਼ੀਰੀਂ ਆਖਦੀ ਸੁਨੋਂ ਸਹੇਲੀਓ ਨੀ ਜਿਸਦਾਨਾਮ ਫ਼ਕੀਰ ਸਬੂਤ ਹੋਯਾ ॥ ਛੁਟਾ ਦੀਨ ਤੇ ਦੁਨੀ ਦੀ ਕੈਦਵਿੱਚੋਂ ਜਾਨੋਂਜੇ ਤੇ ਲਾਯਮੂਤ ਹੋਯਾ ॥ ਓਹਤਾਂ ਕੁੱਲ ਸਹਬੂਬ ਪਛਾਨ ਬੈਠਾ ਜਿਵੇਂ ਕੱਪੜਾ ਕੁੱਲ ਇਕ ਸੂਤ ਹੋਯਾ॥ਆਲਮ ਛੱਡਮਲਕੂਤ ਨਾ ਸੂਤ ਵਾਲਾ ਸਦਾਮਸਤਜੈਸੇਜਬਰੂਤਹੋਯਾ॥ਪਹੁਤਾਜਾਇ ਮਕਾਨ ਲਾਹੂਤ ਅੰਦਰ ਹਥੋਂ ਓਸਤੋਂ ਪਰੇਹਾਹੂਤਹੋਯਾ॥ਏਹੋ ਏਕ ਅਨੇਕਵਖਾਨਿਓਸੂਦਾਨਾਫੈਲਕੇਜਿਓਂ ਸ਼ਹਿਤੂਤਹੋਯਾ॥

। ਬੁਰਾ ਬੋਲਨਾ ਐਸਿਆਂ ਆਸ਼ਕਾਂ ਨੂੰ ਸਿਰਓਸਦੇਚਾਹੀਏ ਜੂਤ ਹੋਯਾ॥ਹੁਕਮ ਰਾਜਦਾ ਮਾਨ ਤੇ ਸ਼ਾਨਕੂੜਾ ਜਿਵੇਂ ਬਾਲ ਦੇ ਸਾਯਾਂ ਦਾਭੂਤਹੋਯਾ॥ ਜੇੜਾਮਾਲਦੇ ਨਾਲਨਿਹਾਲਹੋਵੇ ਸੋਈਜਾਨੀਏ ਉਤਕਾ ਉਤ ਹੋਯਾ॥ਅੱਗੇਆਸ਼ਕਾਂਦੇਰਾਉਰੰਕ ਏਕੋ ਕੋਈ ਰੋਜ਼ਫਕੀਰਮਲਕੂਤ ਹੋਯਾ॥ ਕਰੇਰੋਜ਼ਨਸੀਹਤਾਂ ਬੈਠਸ਼ੀਰੀਂ ਗੋਯਾ ਮਹਿਲ ਓਹ ਅਹਿਲਸਕੂਤ ਹੋਯਾ॥ਗੱਲਾਂ ਹੋਰਤੇ ਜ਼ਿਕਰ ਫ਼ਰਿਹਾਦ ਵਾਲਾ ਕਹਿੰਦੀਵਾਹ ਏਹਅਹਿਲ ਸਰੂਤ ਹੋਯਾ॥ ਗਿਆ ਰੰਗਿਆ ਇਸ਼ਕ ਮਜੀਠਅੰਦਰਜਾਦੇ ਬੂਝਕੇ ਮਸਤਸਕੂਤ ਹੋਯਾ॥ ਬੈਠਵੇਖਦੀਵਿਚਝਰੋਖਿਅਨ ਕਰਮਾਂ ਵਾਲਿਆਂ ਦਾਕਹੇ ਪੂਤਹੋਯਾ॥ ਕਿਸ਼ਨਸਿੰਘਜੋਇਸ਼ਲ ਮੈਦਾਨ ਆਯਾ ਸੋਈ ਸੂਰਮਾ ਜਾਨਸਪੂਤਹੋਯਾ॥ ੭੯॥

ਮਾਕੂਲਾ ਸ਼ਾਇਰ

ਲੱਗਾਜਿਨਾਂਨੂੰ ਇਸ਼ਕ ਮਹਬੂਬਵਾਲਾਓਹਨਾਂ ਦੂਸਰਾ ਕੰਮ ਕਮਾਵਨਾਕੀ॥ਦਿਸੇਜਿਨਾਂਨੂੰ ਸਾਹਮਣੇਯਾਰਸੋਹਨਾ ਓਹਨਾਂ ਬਾਗਦੀ ਸੈਰ ਨੂੰ ਜਾਵਨਾ ਕੀ॥ਜਿਨਾਂਪ੍ਰੇਮ ਪੱਟੀ ਪੜ੍ਹੀਪ੍ਰੀਤ ਲਾਕੇ ਫੇਰ ਉਨਾਂਨੂੰਹੋਰ ਪੜ੍ਹਾਵਨਾ ਕੀ॥ ਜੇਹੜੇ ਇਸ਼ਕ ਦੀ ਅੱਗਦੇ ਨਾਲਜਲੇ ਦੱਸਓਨਾਂਨੂੰਹੋਰਜਲਾਵਨਾ ਕੀ॥ ਜੇਹੜੇ ਗਿਆਨਦੀ ਜਾਗੀਨਜਾਗਬੈਠੇ ਕਹੋਓਨਾਂਨੂੰ ਹੋਰਜਗਾਵਨ ਕੀ॥ ਜਿਨਾਂ ਆਬਹਯਾਤ ਲੈਨੋਸ਼ਕੀਤਾ ਨਸਾਤਿਨ੍ਹਾਂਨੂੰਹੋਰ ਪਿਲਾਵਨਾਕੀ॥ ਜਿਨਾਂ ਜ਼ਿੰਦਿਆਂ ਮਰਨ ਕਬੂਲਕੀਤਾਫੇਰ ਓਹਨਾਂਨੂੰਮੌਤਡਰਾਵਨਾਂਕੀ॥ਜੇਹੜੇਪਾਇਬੈਠੇਪੀਆਆਪਣੇ

ਨੂੰ ਓਹਨਾਂ ਹੋਰ ਕਿਸੇਕੋਲੋਂ ਪਾਵਣਾਕੀ॥ ਵਾਲਵਾਲ ਜੇਹੜੇ ਹਰਿ ਧਨਾਇ ਰਹੇ ਉਨ੍ਹਾਂ ਮੁਖਤੋਂ ਆਖਸੁਣਾਵਣਾਕੀ॥ਜਿਨ੍ਹਾਂ ਘਰਾਂ ਦੇ ਵਿਚ ਮਹਬੂਬਮਿਲਿਆ ਓਹਨਾਂਜੰਗਲਾਂ ਦੇ ਵਿਚ ਜਾਵਣਾਕੀ ॥ ਜਿਨ੍ਹਾਂਗਜਾਨ ਲੀਤਾ ਗੁਰਾਂ ਪੂਰਿਆਂਤੋਂਓਨਾਂ ਦਾਤਿਆਂ ਤੋਂ ਦਾਨ ਲਿਆਵਣਾਕੀ ॥ ਜੇਹੜੇ ਆਪਹੀ ਆਪ ਪਛਾਣਬੈਠੇਓਹਨਾਂਪੁਜਣਾਂ ਹੋਰਪੁਜਾਵਣਾਕੀ ॥ਨੇਹੁਲਾਇਕੇ ਨਾਲ ਪਿਆਰਿਆਂਦੇ ਫੇਰ ਡਰਦਿਆਂ ਅੰਗ ਹਟਾਵਣਾਕੀ। ਜਦੋਂਨਾਲ ਵੁਲੇਲੀਆਂਪ੍ਰੀਤ ਪਾਈ ਫੇਰਹੂੜ੍ਹਕਿਆਂਦੀ ਵੱਲ ਧਾਵਣਾਕੀ ॥ ਸ਼ੇਰਾਂਨਾਲ ਜੇ ਯਾਰੀਆਂਲੱਗਜਾਵਣ ਗਿੱਦੜ ਕੁਤਿਆਂ ਥੋਂ ਡਰ ਜਾਵਣਾਕੀ ॥ ਜਹਿੰਦੇ ਨਾਲ ਹੋਵੇ ਕੋਈ ਵੈਰਭਾਰਾਫੇਰਓਸਨੂੰ ਵੀਰਬਨਾਵਣਾਕੀ ॥ ਪਹਿਲੇਜਿਸਦਾ ਅਦਬ ਅਦਾਬ ਕਰੀਏ ਫੇਰਓਸਨੂੰ ਦੂਰ ਬਠਾਵਣਾ ਕੀ । ਜਹਿੰਦੇਨਾਲਨਾਵਿਡ ਵਿਹਾਰ ਹੋਵੇਓਹਦੇ ਨਾਲ ਮੁਕਾਬਲਾ ਲਾਵਣਾਕੀ॥ਨ ਜੇਹੜਾਭਾਉਪ੍ਰੇਮਨਾਕਦਰਜਾਨੇਐਸੇਮਰਦਨੂੰ ਜਾਇਣੁਲਾਵਣਾਕੀ ॥ ਜੇਭਾਂਆਪਨਾਦਿਲਫ਼ਕੀਰਹੋਵੇਮਕਰ ਠਕਰ ਤੇਭੇਸ ਬਨਾਵਣਾਕੀ ॥ ਸਾਂਗਵਾਸਤੇਹੈ ਬੁਰਕਾਸ਼ੇਰ ਵਾਲਾ ਪੋਸ਼ਸ਼ੇਰਦਾਸ਼ੇਰਤੇਪਾਵਣਾਕੀ॥ ਪਕੜਢਾਲਤਲਵਾਰ ਮੈਦਾਨ ਅੰਦਰ ਫੇਰਆਪਣਾਆਪ ਬਚਾਵਣਾਕੀ॥ਸਤੀ ਕਰੇ ਸਿੰਗਾਰਬਹਾਰਵਾਂਗੂ ਚਿਖਾਚੜ੍ਹਦਿਆਂ ਚਿਤਚੁਰਾਵਣਾਕੀ । ਜੇ ਭਾਂ ਯਾਰ ਦੇ ਨਾਲ ਨਿਹਾਲ ਹੋਵੇ ਹਾਲ ਹਾਲ ਕਰਕੇ ਕੁਰਲਾਵਣਾਕੀ ॥ਮਾਲਆਪਨੇ ਪਾਸ ਜੇਬਹੁਤਹੋਵੇ ਫੇਰਕਹੇ

ਕੰਗਾਲ ਕਹਾਵਨਾ ਕੀ ॥ ਜੇਤਾਂ ਆਪਨਾ ਕੰਤ ਨਾ ਕੋਲ ਹੋਵੇ
ਮੈਲੀ ਮਹਿੰਦੀਆਂ ਸੀਸ ਗੁੰਦਾਵਨਾਕੀ॥ਜੇਤਾਂ ਪੀਆ ਪਿਆਰ
ਦੇ ਨਾਲਬੋਲੇਫੇਰ ਮਿਲਦਿਆਂਵਾਰ ਪੁਛਾਵਨਾਕੀ ॥ ਜੇਹੜੇ
ਮਸਤ ਮਲੰਗਨਿਸੰਗ ਹੋਏਓਹਨਾਂ ਕਿਸੇਦਾਕਹੇਧਰਾਵਨਾ
ਕੀ॥ਖਾਨਾਂ ਮੰਗ ਤੇ ਸੋਵਨਾਂ ਧਰਤ ਉਤੇ ਫੇਰ ਕਿਸੇ ਤੋਂ ਪਹੇ
ਅਖਾਵਨਾਕੀ॥ਮਰਜਾਵਨਾ ਤੇ ਕਿਹਾਵਾਨਕਰਨਾਨਿਹੁੰਕਿਸੇ
ਦੇਨਾਲ ਲਗਾਵਨਾਕੀ॥ਸਦਾਜੀਵਨਾਂ ਨਹੀਂ ਜਹਾਂਨ ਅੰਦਰ
ਦਾਵਾ ਕਿਸੇ ਦੇ ਨਾਲ ਬਨਾਵਨਾਕੀ ॥ ਹਰ ਹਾਲ ਦੇਵਿੱਚ
ਨਿਹਾਲ ਰਹਿਨਾ ਫੇਰ ਭਰਮਨਾ ਤੇ ਭਰਮਾਵਨਾ ਕੀ।
ਕਿਸ਼ਨਸਿੰਘ ਜਹਾਨ ਨੂੰ ਜਾਨ ਸੁਪਨਾ ਫੇਰ ਸੁਤਿਆਂ ਵਕਤ
ਲੰਘਾਵਨਾ ਕੀ ॥ ੭੯ ॥

ਸ਼ੀਰੀਂ ਲੈਨ ਦੇ ਵਾਸਤੇ ਆਵਨਾ ਖ਼ਿਸਰੋ ਦਾ

ਖਿਸਰੋ ਬਾਦਸ਼ਾਹ ਸ਼ੀਰੀਂਨੂੰ ਲੈਨਆਧਾਲੱਥਾ ਬਾਗ਼ਦੇਵਿਚ
ਓਹ ਆਇਕੇ ਜੀ॥ਨਾਲ ਓਸਦੇ ਅਸਪ ਤੇ ਫ਼ੀਲਆਹੇ ਹੋਰ
ਨਫ਼ਰਗੁਲਾਮਬੁਲਾਇਕੇਜੀ॥ਘਰਸਾਹੁਰੇਸ਼ਾਨਸ਼ਾਹਜ਼ਾਦੀ ਆਂ
ਦਾ ਕਹੀ ਆਖੀਏ ਗੱਲਬਨਾਇਕੇਜੀ ॥ ਖ਼ਬਰ ਖ਼ਿਸਰੋਦੀ
ਹੋਈ ਅਜ਼ੀਜ਼ਤਾਈਂਹੋਯਾਸ਼ਾਹਿਤਦ ਸ਼ੁਕਰ ਬਜਾਇਕੇਜੀ ॥
ਘੱਲ ਮੀਰ ਵਜ਼ੀਰ ਲਾਇ ਲੀਤਾ ਬੜਾਖੁਸ਼ੀਹੋਯਾਸੀਨੇ
ਲਾਇਕੇ ਜੀ ॥ ਘਰ ਆਧਾ ਤਾਂਸ਼ੀਰੀਂਦੀ ਮਾਉਂਡਿਠਾਖੁਸ਼ੀ
ਹੋਈ ਓਹ ਪਾਸ ਬਹਾਇਕੇਜੀ॥ ਸ਼ੀਰੀਂ ਖਿਸਰੋ ਨੂੰ ਵੇਖ
ਖਮੋਸ਼ ਹੋਈ ਜਿਵੇਂ ਇਸ਼ਕ ਨੇ ਹੋਸ਼ ਭੁਲਾਇਕੇ ਜੀ॥ ਹੋਰ

ਲੜਕੀਆਂ ਆਨ ਕੇ ਕਰਨ ਹਾਸੀ ਛਾਲੀ ਦੇਂਦੀਆਂ ਗਾਇ ਬਜਾਇਕੇਜੀ॥ਸ਼ੀਰੀਂ ਖਿਸਰੋਦੇ ਨਾਲ ਨਾ ਗੱਲਕੀਤੀ ਸੁੱਤੀ ਰਾਤੀਂ ਅਕਲੜੀ ਜਾਇਕੇਜੀ॥ ਕਿਸ਼ਨਸਿੰਘ ਫ਼ਰਿਹਾਦ ਦੀ ਯਾਦ ਅੰਦਰ ਬੈਠੀ ਦੂਸਰਾ ਦਿਲੋਂ ਭੁਲਾਇਕੇ ਜੀ ॥੯੦॥

ਚੋਰੀ ਮੁਲਾਕਾਤ ਹੋਨੀ ਫ਼ਰਿਹਾਦ ਦੀ ਨਾਲ ਸ਼ੀਰੀਂ ਦੇ ਦਿਨ ਹੋਯਾ ਤਾਂ ਸ਼ੀਰੀਂ ਨੂੰ ਆਨ ਸਈਆਂ ਖ਼ੂਬ ਹਾਰ ਸਿੰਗਾਰ ਲਗਾਇਓਨੇ॥ ਗਹਿਨੇ ਕਪੜੇ ਤੇਲਫੁਲੇਲ ਵਾਲੇ ਹੋਰ ਮਾਂਗ ਸੰਧੂਰਸੁਹਾਇਓਨੇ ॥ ਸ਼ੀਰੀਂ ਆਖਦੀਸੁਨੋਸਹੇਲੀਓਨੀ ਮੈਨੂੰ ਡੱਡੀਨੂੰਨਿਜ ਵਿਆਹਿਓਨੇ ॥ ਨਕਨਥਪਾਕੇਮੈਨੂੰਨੱਥਦਿਤਾ ਲੌਂਗ ਕੈਹਰ ਦਾ ਕਿਲ ਠੁਕਾਇਓਨੇ ॥ ਵਾਲੇ ਵਾਲੀਆਂ ਨੇ ਬੜੇ ਵਲ ਪਾਏ ਵਾਲੀ ਵੱਲੋਂ ਕਿਉਂ ਮੋੜ ਵਲਾਇਓਨੇ॥ ਹਾਰ ਮੋਤੀਆਂਦੇ ਵੇਖਹਾਰਗਈਆਂਐਗਨਹਾਰ ਨੂੰਮਾਰਮੁਕਾਇਓ ਨੇ॥ਸੁਰਖੀ ਹੋਠਾਂ ਤੇ ਹੈ ਖੂਨ ਸੁਰਖਹੋਯਾਨੇਜ਼ਾ ਵਿਚਕਲੇਜੇ ਦੇ ਲਾਇਓਨੇ॥ਚੂੜੇ ਚੋੜ ਕੀਤੀ ਟਾਡਟੇਰ ਸੱਟੀ ਛੱਲੇਛਾਪ ਲੈਕੇਫਲਵਾਇਓਨੇ ॥ ਕੜੀਆਂਕੜੀ ਪਜੇਬਾਂਦੀ ਜ਼ੇਬ ਨਾਹੀ ਜੋੜ ਜੁੜਕੇਬੰਨ ਬਹਾਇਓਨੇ॥ਲਹਿੰਗੇ ਲੋਹੜ ਪਾਯਾਨਾਲਾ ਨਿਜ ਹੋਵੇ ਬੁਰਕਾ ਪਾਇਕੇਬੁਰਾ ਅਕਾਇਓਨੇ ॥ਅੰਗੀਅੰਗਾ ਤੇ ਤੰਗਸਰੀਰ ਮੇਰਾਸੀਨਾਚੀਰਕੇਮਾਰਵੰਞਾਇਓਨੇ ॥ ਹੁਨ ਜਾਵਸਾਂ ਫੇਰ ਕਦਆਂਵਸਾਂਮੈਂ ਮੈਨੂੰ ਯਾਰ ਥੋਂ ਦੂਰ ਕਰਾਇਓ ਨੇ॥ਸਈਆਂਆਖਿਆ ਮੇਲੀਏ ਯਾਰ ਤੈਨੂੰ ਰਲਮਿਲਕੇ ਮਤ ਪਕਾਇਓਨੇ॥ ਰਾਤੀਂ ਤੇਰਾ ਫ਼ਰਿਹਾਦ ਦਾ ਮੇਲ ਹੋਸੀ ਕੋਨ

ਸ਼ੀਰੀਂ ਦੇ ਏਤਨਾ ਪਾਇਓਨੇ ॥ ਅੱਜ ਸ਼ੀਰੀਂ ਨੂੰ ਖਿਸਰੋਲੈਨ ਆਯਾ ਫ਼ਰਿਹਾਦ ਨੂੰ ਜਾਇ ਸੁਨਾਇਓਨੇ ॥ ਭਲਕੇ ਜਾਵਸੀ ਸਾਹੁਰੇ ਜਾਨ ਤੇਰੀ ਓਹਨੂੰ ਲਾਇਕੇ ਅੱਗ ਜਲਾਇਓਨੇ॥ ਕਿਹਾ ਕੁੜੀਆਂ ਨੇ ਜਾਇ ਦਿਵਾਨੜੇ ਨੂੰ ਤੇਰਾ ਮਿਰਗ ਸ਼ਿਕਾਰ ਕਰਾਇਓਨੇ ॥ ਮਾਰ ਸੱਪ ਨੂੰ ਲੁਟਿਆ ਮਾਲ ਸਾਰਾ ਲੁਟ ਪੁਟ ਕੰਗਾਲ ਬਨਾਇਓਨੇ॥ ਚੜ੍ਹਿਆ ਬੜਾ ਗ਼ਨੀਮ ਇਕ ਮਾਰ ਧੌਂਸਾ ਆਬੀ ਕਿਲੇ ਨੂੰ ਤੋੜ ਵਿਖਾਇਓਨੇ ॥ ਅਜ ਲਈ ਪੰਜਾਬ ਅੰਗ੍ਰੇਜ਼ ਸਾਹਿਬ ਰਣਜੀਤ ਨੂੰ ਮਾਰ ਮੁਕਾਇਓਨੇ ॥ ਸਕੰਦਰ ਸ਼ਹਿਰ ਨੌਸ਼ਾਬਾਂ ਦੇ ਆਨ ਵੜਿਆ ਨਾਲ ਫ਼ਨ ਦੇ ਮੈਹਲ ਪੁਚਾਇਓਨੇ ॥ ਬੂਟਾ ਪਾਲਿਆ ਫਲ ਨਾ ਕੋਈ ਖਾਧਾ ਸਨੇ ਜੜ੍ਹਾਂ ਦੇ ਪਟ ਉਡਾਇਓਨੇ ॥ ਇਕ ਵਾਰ ਜੇ ਦੋਹਾਂ ਦਾ ਮੇਲ ਹੋਵੇ ਸੱਚੇ ਰਬ ਦਾ ਨਾਮ ਧਿਆਇਓਨੇ ॥ ਰਲ ਮਿਲ ਸਹੇਲੀਆਂ ਮਤਾ ਕਰਕੇ ਫ਼ਰਿਹਾਦ ਨੂੰ ਕੁੜੀ ਬਨਾਇਓਨੇ॥ ਗਹਿਨੇ ਕਪੜੇ ਪਾਇ ਜ਼-ਨਾਨੀਆਂ ਦੇ ਹਥ ਡੇਫ ਕ ਘੁੰਡ ਕਢਾਇਓਨੇ। ਵੇਲੇ ਰਾਤ ਦੇ ਆਪਨੇ ਨਾ ਲੈਕੇ ਯਾਰ ਯਾਰ ਦੇ ਕੋਲ ਬਠਾਇਓਨੇ॥ ਚੋਰੀ ਦੱਸਕੇ ਸ਼ੀਰੀਂ ਨੂੰ ਭੇਦ ਓਹਦਾ ਹਸ ਰਸਕੇ ਮੇਲ ਮਿਲਾਇਓਨੇ । ਇਕ ਕੋਠੜੀ ਦੇ ਵਿਚ ਵਾੜ ਦੋਵੇਂ ਕੁੰਡਾ ਮਾਰਕੇ ਜੰਦਰਾ ਲਾਇਓਨੇ॥ ਵੇਸ ਯਾਰ ਦਾ ਪਹਿਨ ਕੇ ਯਾਰ ਮਿਲਿਆ ਇਕੋ ਰੰਗ ਤੇ ਢੰਗ ਸੁਹਾਇਓਨੇ ॥ ਮਿਲੇ ਰਬ ਨੂੰ ਹੋਇਕੇ ਰਬ ਜੈਸੇ ਵਿਚੋਂ ਆਪਨਾ ਆਪ ਗਵਾਇਓਨੇ॥ ਵੇਖੋ ਚੰਦ ਚਕੋਰ ਦਾ ਮੇਲ ਹੋਯਾ ਚੋਰ ਮਾਲ ਤੇ ਆਨ ਬਹਾਇਓਨੇ॥ ਚੁਕਵੀ ਚਕਵੇ ਨੂੰ ਪਿੰਜਰੇ

ਵਿਚ ਪਾਧਾ ਹੋਰ ਵੂਲ ਹੈ ਆਨਫਰਾਇਓਨੇ॥ਮਿਲੇਮੀਤਜੋ ਬਹੁਤ ਪ੍ਰੀਤਵਾਲੇ ਸੀਨੇ ਦੋਹਾਂਦੇ ਸੀਤ ਕਰਾਇਓਨੇ॥ਜਿਨ੍ਹਾਂ ਮੇਲਿਆਮੇਲੀਆਂ ਮਿੱਤਾਂ ਨੂੰ ਤੁਰਤ ਵਿਚ ਬਹਿਸ਼ਤਪੁਚਾਇ ਓਨੇ॥ਮਿਲੇ ਧਾਰ ਦੋਵੇਂ ਜ਼ਾਰੋਜ਼ਾਰਟੇਕੇ ਰੋਇਰੋਇਕੇ ਬਹਿਰ ਵਗਾਇਓ ਨੇ॥ਮੈਲ ਦੂਈ ਦੀ ਧੋਇਕੇ ਦੂਰਕੀਤੀ ਤਨਮਨ ਨੂੰ ਸਾਫ਼ਕਰਾਇਓਨੇ॥ ਧੋਤਾ ਦਿਲੇਦਾਦਾਗ਼ ਖਿੜਬਾਗ਼ਹੋਏ ਓਥੇਇੱਕ ਚਰਾਗ਼ ਜਗਾਇਓਨੇ॥ ਆਪੋ ਅਪਨੇ ਫੋਲਕੇਦੁਖ ਦੱਸੇ ਕੁਲਹਾਲ ਅਹਿਵਾਲ ਬਤਾਇਓਨੇ॥ ਸ਼ੀਰੀਂਆਖਿਆ ਕੁਝ ਨਾ ਵਸ ਮੇਰੇ ਮੈਨੂੰ ਵੈਰੀਆਂ ਦੇ ਵਸਪਾਇਓਨੇ॥ਗੱਲਾਂ ਕੀਤੀਆਂ ਬੀਤੀਆਂਸੀਸਉਤੇਪਾਨੀ ਅਗਉਤੇ ਛਿੜਕਾਇਓ ਨੇ॥ਮਿਲੇ ਲਗ ਛਾਤੀ ਉਸੇ ਨੇਕਰਾਤੀਂ ਕੁਲ ਦੁਖਤੇ ਦਰਦ ਗਵਾਇਓਨੇ॥ਹੋਯਾ ਰਬ ਸਬਬ ਮਿਲਗਏਦੋਵੇਂ ਕੁਫਰਤੋੜ ਈਮਾਨ ਲਿਤਾਇਓਨੇ॥ ਕਿਸ਼ਨ ਸਿੰਘ ਲੋਹਾ ਪਾਰਸ ਨਾਲ ਛੋਹਿਆ ਸੋਨਾ ਹੋਯਾ ਨਾ ਮੂਲ ਵਿਖਾਇਓਨੇ॥ ੯੧ ॥

ਕਲਾਮ ਸ਼ੀਰੀਂ ਮਾਕੂਲਾ ਸ਼ਾਇਰ

ਸ਼ੀਰੀਂ ਆਖਿਆ ਕਹਾਂ ਕੀ ਫੋਲ ਤੈਨੂੰ ਤੇਰੇ ਇਸ਼ਕਦੇ ਨਾਲ ਜੋ ਹਾਲ ਹੋਯਾ॥ਮੇਰਾਦਿਲ ਬੇਦਿਲ ਹਮੇਸ਼ ਰਹਿੰਦਾ ਜਿਵੇਂ ਬਕਰਾ ਪਕੜ ਹਲਾਲ ਹੋਯਾ॥ ਬਾਝ ਪਿਆਰਿਆਂ ਸਜਨਾਂ ਸੋਹਣਿਆਂ ਦੇ ਜਗ ਜੀਵਨਾ ਬਹੁਤ ਮਹਾਲ ਹੋਯਾ॥ਸੋਹਨੀ ਵਾਸਤੇ ਮਾਲਲੁਟਾਇ ਸਾਰਾ ਇਜ਼ਤਬੇਗਮਿਰਜ਼ਾਮਹੀਂਵਾਲ ਹੋਯਾ॥ਰਾਂਝਾ ਹੀਰ ਦੇ ਮਗਰ ਫ਼ਕੀਰ ਹੋਕੇ ਕੰਨਚੀਰਕੇਹਾਲ

ਸ਼ਵਾਲਹੋਯਾ॥ ਗਿਆਦੀਨ ਤੇ ਦੁਨੀਦੀਕੈਦਵਿੱਚੋਂ ਜਿਸਦਾ
ਇਸ਼ਕ ਦੇ ਨਾਲ ਖ਼ਿਆਲ ਹੋਯਾ ॥ ਕਿਸ਼ਨਸਿੰਘ ਤ੍ਰੈਜ਼ਾਨਨਾ
ਜਾਨ ਪਿਆਰੇ ਜੀਵਨ ਮਰਨ ਮੇਰਾਤੇਰੇਨਾਲ ਹੋਯਾ॥੯੨॥

ਜਵਾਬ ਫ਼ਰਿਹਾਦ

ਕਿਹਾ ਸ਼ੀਰੀਂ ਨੂੰ ਫੇਰ ਫ਼ਰਿਹਾਦਆਸ਼ਕ ਕਾਨੂੰ ਕੂੜ ਦੀ ਗੱਲ
ਬਣਾਂਵਦੇ ਹੋ॥ਅੱਜਰਾਤ ਦੀਰਾਤਗੁਜ਼ਰਾਨਕਰਨੀ ਦਿਨੇਛੱਡ
ਫ਼ਕੀਰਨੂ ਜਾਂਵਦੇ ਹੋ॥ਤੁਸੀਬਾਦਸ਼ਾਹਅਸੀਫ਼ਕੀਰਆਜਜ਼ਸਾਨੂੰ
ਨਜ਼ਰਤਲੇਕਦੋਂਲਿਆਂਵਦੇਹੋ ॥ ਅਸੀਂਫਿਰਨੇਹਾਂਜ਼ਾਰਖੁਵਾਰ
ਹੋਂਦੇਤੁਸੀਂ ਮੁਖਭੀਨਹੀਂਦਿਖਾਂਵਦੇਹੋ॥ਤੁਸੀਪੇਕਿਆਂਸੌਹਰਿਆਂ
ਵਾਲੜੇ ਹੋ ਅੱਛਾ ਖਾਂਵਦੇ ਖੂਬ ਹੰਢਾਂਵਦੇ ਹੋ ॥ ਅਸਾਂਆਜਜ਼
ਕਮਲਿਆਂ ਰਮਲਿਆਂਤੇ ਕਦੋਂ ਮੇਹਰ ਦੀ ਅੱਖਉਠ ਵਦੇਹੋ
॥ ਅੱਗੇ ਮਾਰ ਫ਼ਕੀਰਕਰਛੱਡਿਆਜੇਹੁਨਹੋਰਕੀਤੀਰ ਚਲਾਂਵ
ਦੇ ਹੋ॥ ਮੋਯਾਂ ਮਾਰਿਆਂ ਦਾ ਕਹੋ ਮਾਰਨਾਂਕੀਐਗਿਆਰਿਆਂ
ਅੱਗ ਲਗਾਂਵਦੇ ਹੋ॥ ਕਿਸ਼ਨਸਿੰਘ ਕੀ ਹੁਸਨ ਦੀਤੇਗਲੈਕੇ
ਅਸਾਂ ਆਜਜ਼ਾਂ ਦੇ ਸਿਰ ਆਂਵਦੇ ਹੋ ॥੯੩ ॥

ਜਵਾਬ ਸ਼ੀਰੀਂ

ਸ਼ੀਰੀਂ ਆਖਿਆ ਸਮਝ ਮਹਬੂਬ ਮੇਰੇ ਤੇਰੇਬਾਝ ਮੈਂ ਬਹੁਤ
ਖ਼ਰਾਬ ਹੋਈ ॥ ਮੇਰੀ ਗੱਲ ਨੂੰ ਮੂਲ ਨਾ ਸਮਝਿਓਈਹਾਇ
ਹਾਇ ਏਹ ਬੇ ਹਿਸਾਬ ਹੋਈ ॥ਮੇਰੀਜਾਨ ਹੈਰਾਨਹੈਬਾਝਤੇਰੇ
ਵਿੱਚੋ ਵਿਚ ਮੈਂ ਭੁਜ ਕਬਾਬ ਹੋਈ ॥ਭੁਲੇ ਸਾਹੁਰੇ ਪੇਈਅੜੇ
ਮੁਝ [illegible] ਸਿੰਘ

ਮੈਂ ਦਰਦ ਸੁਨਾਵਨੀ ਹਾਂ ਜਿਵੇਂ ਸਾਫ਼ ਆਵਾਜ਼ ਰਬਾਬ ਹੋਈ॥੯੪

ਕਲਾਮ ਫ਼ਰਿਹਾਦ

ਕਿਹਾ ਫੇਰ ਫ਼ਰਿਹਾਦ ਨੇ ਆਹ ਭਰਕੇ ਏਸ ਇਸ਼ਕ ਦਾ ਬੁਰਾ ਆਜ਼ਾਰ ਹੈ ਜੀ॥ ਰਸਤਾ ਇਸ਼ਕ ਦਾ ਬਹੁਤ ਮਹਾਲ ਕਹਿੰਦੇ ਪੈਰ ਪੈਰ ਅਗੇ ਤਲਵਾਰ ਹੈਜੀ॥ ਏਸ ਹੁਸਨ ਦਾ ਮਾਨ ਨ ਮੂਲ ਕਰੀਏ ਕੋਈ ਰੋਜ਼ ਦੀ ਰੰਗ ਬਹਾਰ ਹੈਜੀ॥ ਬਡੇ ਹੁਸਨ ਵਾਲੇ ਰਲੇ ਨਾਲ ਧਰਤੀ ਹੁਸਨ ਜਿਨ੍ਹਾਂ ਦਾ ਬਾਝ ਸ਼ੁਮਾਰ ਹੈਜੀ॥ ਯੂਸਫ਼ ਹੁਸਨ ਦਾ ਸ਼ਾਨ ਗੁਮਾਨ ਕੀਤਾ ਪਿਆ ਖੂਹ ਦੇ ਵਿੱਚ ਲਾਚਾਰ ਹੈਜੀ॥ ਸੋਈ ਮਾਰਿਆ ਜੋ ਈ ਹੰਕਾਰਿਆ ਈ ਏਹ ਗੱਲ ਮਸ਼ਹੂਰ ਸੰਸਾਰ ਹੈ ਜੀ॥ ਕਿਸ਼ਨ ਸਿੰਘ ਜੋ ਜੀਵ ਹੰਕਾਰ ਕਰੇ ਜਾਨੋਂ ਓਸਨੂੰ ਰੱਬ ਦੀ ਮਾਰ ਹੈਜੀ॥ ੯੫॥

ਜਵਾਬ ਸ਼ੀਰੀਂ

ਸ਼ੀਰੀਂ ਆਖਿਆ ਜੋੜ ਕੇ ਹੱਥ ਦੋਵੇਂ ਮੇਰੀ ਜਾਨ ਕੁਰਬਾਨ ਪਿਆਰਿਆ ਓਇ॥ ਦੱਮਾਂ ਬਾਝ ਗੁਲਾਮ ਮੈਂ ਹੋ ਇਰਹੀਆਂ ਭਾਵੇਂ ਜਾਨ ਨਾ ਜਾਨ ਪਿਆਰਿਆ ਓਇ॥ ਸਾਬਤ ਸਿਦਕ ਯਕੀਨ ਅਸਾਡੜੇ ਨੂੰ ਹੁਨ ਵੇਖ ਲੈ ਆਨ ਪਿਆਰਿਆ ਓਇ॥ ਲੱਗਾ ਤੀਰ ਫ਼ਿਰਾਕ ਦਾ ਵਿੱਚ ਸੀਨੇ ਟੁਟਾ ਸ਼ਾਨ ਗੁਮਾਨ ਪਿਆਰਿਆ ਓਇ॥ ਘੜੀ ਪਲਕ ਆਰਾਮ ਨਾ ਆਂਵਦਾ ਈ ਵੱਜੇ ਹਿਜਰ ਦੇ ਬਾਨ ਪਿਆਰਿਆ ਓਇ॥ ਮੇਰੀ ਜਾਨ ਲੈ ਗਿਓਂ ਤੂੰ ਜਾਨੀਆਂ ਵੇ ਜਾਨ ਨਾਲ ਜਹਾਨ ਪਿਆਰਿਆ ਓਇ॥ ਕਿਸ਼ਨ ਸਿੰਘ ਏ ਇਸ਼ਕ ਦਾ ਸਾਕ ਬਨਿਆ ਨਹੀਂ ਜਾਨ ਪਛਾਨ ਪਿਆ

ਰਿਆ ਓਇ ॥ ੧੬ ॥

ਕਲਾਮ ਫ਼ਰਿਹਾਦ

ਕਿਹਾ ਫੇਰ ਫ਼ਰਿਹਾਦਨੇ ਦਾਦ ਕਰਕੇ ਅਸੀਂ ਇਸ਼ਕ ਦੇ ਵਿੱਚ ਖ਼ਰਾਬ ਹੋਏ॥ਸੂਰਤ ਵੇਖਕੇ ਸੂਰਤਾਂਭੁਲਗਈਆਂਮੂਰਤਕੇਧ ਦੀ ਵਾਂਗ ਖ਼ਰਾਬ ਹੋਏ॥ਭੁਧਬਾਝਨਾਸੁਝਦਾਕੁਝ ਸਾਨੂੰਅਸੀ ਭੁਜ ਕੇ ਵਾਂਗ ਕਬਾਬ ਹੋਏ॥ਠਾਰੇ ਮਾਰਨੇ ਹਾਂ ਐਵੇਂ ਉਪਰੋ ਹੀਖ਼ਾਲੀਅੰਦਰੋਂ ਜਿਵੇਂ ਰਬਾਬ ਹੋਏ॥ਸੋਈਜਾਨਦੇਨੀਕਦਰ ਆਸ਼ਕਾਂ ਦਾ ਜੇਹੜੇ ਇਸ਼ਕ ਦੇ ਵਿੱਚਗ਼ਰਕਾਬਹੋਏ ॥ ਤਦੋਂ ਇਸ਼ਕ ਦੀ ਰਮਜ਼ਮਾਲੂਮਹੋਈ ਜਦੋਂ ਨਾਲ ਮਾਸ਼ੂਕ ਜਵਾਬ ਹੋਏ ॥ ਕਿਸ਼ਨਸਿੰਘ ਇਸ ਇਸ਼ਕ ਦੀ ਖਾਇਬਰਛੀ ਆਸ਼ਕ ਕਿਤਨੇ ਨਾਲ ਅਜ਼ਾਬ ਹੋਏ ॥ ੧੭ ॥

ਕਲਾਮ ਸ਼ੀਰੀਂ

ਸ਼ੀਰੀਂ ਆਖਿਆ ਪ੍ਰੇਮਦਾ ਪਾਇਜਾਦੂ ਅਸਾਂਵਸਦਿਆਂਚਾਇ ਉਜਾੜਿਆਈ ॥ ਤੇਰਾ ਇਸ਼ਕ ਜਹਾਨਮਸ਼ਹੂਰਹੋਯਾਕਾਹਨੂੰ ਏਡ ਪਸਾਰ ਪਸਾਰਿਆਈ॥ ਅਸਾਂ ਇੱਕ ਤੇਰਾਮੁਖਵੇਖਣੇ ਨੂੰ ਦੁਖ ਦਰਦ ਹਜ਼ਾਰ ਸਹਾਰਿਆਈ॥ਤਾਨੇਮੇਹਨੇ ਤੇ ਬੋਲੀਆਂ ਝੱਲਲੱਈਆਂ ਅਤੇਅਪਨੇ ਆਪਨੂੰ ਮਾਰਿਆਈ॥ ਭੁਲਗਏ ਜਹਾਨਦੇ ਐਸ਼ਸਾਰੇ ਅਸਾਂਨੀਂ ਦਅਰਾਮਵਿਸਾਰਿਆਈ॥ਤੇਰੇ ਇਸ਼ਕਦਾਰੇੜਕਾਪਾਇਬੈਠੇ ਮੱਖਨਸ਼ੌਕਦਾਅਜਨਿਤਾਰਿਆ ਈ ॥ ਕਿਸ਼ਨਸਿੰਘ ਮੈਸਾਰ ਸਮੁੰਦ੍ਰ ਵਿਚੋਂ ਸਾਨੂੰ ਇਸ਼ਕ ਨ ਪਾਰ ਉਤਾਰਿਆਈ ॥੧੮ ॥

ਕਲਾਮ ਫ਼ਰਿਹਾਦ

ਕਿਹਾ ਵੇਰ ਫ਼ਰਿਹਾਦਨੇ ਸ਼ਾਦ ਹੋਕੇ ਸੁਖ਼ਨ ਸੁਨੀਏ ਮਸਤ ਮਲੰਗ ਦੇ ਨੀ॥ ਬੋਲ ਆਸ਼ਕਾਂ ਦੇ ਐਵੇਂ ਜਾਨੀਏਨੀ ਜਿਵੇਂ ਮੁਖੜੇ ਤੀਰ ਤੁਫ਼ੰਗ ਦੇਨੀ॥ ਏਹ ਰਸਮ ਕਦੀਮ ਹੈ ਸੋਹਨਿਆਂ ਦੀ ਪਏ ਆਸ਼ਕ ਤੇਂ ਸਦਾ ਸੰਗਦੇਨੀ॥ ਆਸ਼ਕ ਸੰਗਦੇ ਨਹੀਂ ਮਾਸ਼ੂਕ ਕੋਲੋਂ ਜਲ ਜਾਂਵਦੇ ਵਾਂਗ ਪਤੰਗ ਦੇਨੀ॥ ਚੇਹਰਾ ਰੰਗ ਮਜੀਠ ਰੰਗੀਲਿਆਂਦਾ ਆਸ਼ਕ ਨੈਨ ਨੈਨਾਂ ਵਿਚ ਰੰਗਦੇਨੀ॥ ਮਰਨਾਂ ਜੀਵਨਾਂ ਇਕ ਹੈ ਆਸ਼ਕਾਂ ਨੂੰ ਜੇਹੜੇ ਜਨਮ ਤੇ ਮਰਨ ਤੋਂ ਲੰਘਦੇਨੀ॥ ਤਿਨਾਂ ਪਾਪ ਦੀਆਂ ਗਨਾ ਸਾੜਸਕੇ ਜੇਹੜੇ ਨ੍ਹਾਉਨ ਵਿੱਚ ਗਿਆਨ ਦੇ ਰੰਗ ਦੇ ਨੀ॥ ਸਰਫ਼ ਸੀਸ ਦਾ ਕੇਹਾ ਹੈ ਤਿਨ੍ਹਾਂ ਤਾਈਂ ਜੇਹੜੇ ਆਨ ਖੜੇ ਵਿੱਚ ਜੰਗ ਦੇਨੀ॥ ਇੱਕ ਵਾਸਤੇ ਦੇਖਨੇ ਪਿਆਰੜੇ ਦੇ ਗਲੀ ਕੂਚਿਆਂ ਦੇ ਵਿੱਚ ਮੰਗਦੇ ਨੀ॥ ਕਹੁ ਕੀ ਮਾਰਨਾ ਇਸ਼ਕ ਦੇ ਮਾਰਿਆਂਦਾ ਜੇਹੜੇ ਜੀਵਦੇ ਮੋਇਆਂ ਤੋਂ ਲੰਘਦੇ ਨੀ॥ ਕਿਸ਼ਨ ਸਿੰਘ ਏਹ ਜੀਵ ਜੋ ਦੇਖਨਾ ਹੈਂ ਫਿਸ ਜਾਵਸਨ ਵਾਂਗ ਭਰੰਗ ਦੇ ਨੀ॥ ੯੯॥

ਕਲਾਮ ਸ਼ੀਰੀਂ

ਸ਼ੀਰੀਂ ਆਖਿਆ ਨਾਲ ਜ਼ੁਬਾਨ ਸ਼ੀਰੀਂ ਲੱਖ ਵਾਰ ਮੈਂ ਘੋਲ ਘੁਮਾਵਨੀ ਹਾਂ॥ ਦਿਨੇ ਰਾਤ ਹੈ ਜ਼ਿਕਰ ਹਮੇਸ਼ ਤੇਰਾ ਤੇਰਾ ਨਾਮ ਹੀ ਪਈ ਧਿਆਵਨੀ ਹਾਂ॥ ਕੋਈ ਜ਼ੋਰ ਨਾ ਸੋਹਨਿਆਂ ਨਾਲ ਤੇਰੇ ਪਈ ਮਿੰਨਤਾਂ ਨਾਲ ਬੁਲਾਵਨੀ ਹਾਂ॥ ਇੱਕ ਵਾਰ ਜੇ ਹੱਸ ਕੇ ਗਲ ਕਰੇਂ ਲਖ ਵਾਰ ਸਦੱਕੜੇ ਜਾਵਨੀ ਹਾਂ॥ ਖ਼ਾਕ ਤਲੇਨ

ਮੂਲ ਲਿਆਵਨਾ ਹੈਂ ਪਈਵਾਸਤੇ ਰੱਬਦੇਪਾਵਨੀਹਾਂ॥ ਭਾਵੇਂ ਜਾਨਨਾਜਾਨਦਿਲਜਾਨਮੇਰੀ ਮੈਂਤਾਂ ਜਾਨਜਹਾਨ ਘੁਮਾਵਨੀ ਹਾਂ ॥ਫੇਭਰੀਭਪ੍ਰੀਤਮਾਅਨਾਲੋਂਤੇਰੇਗੀਤਪਈਨਿੱਤਗਾਵਨੀ ਹਾਂ॥ ਭਾਵੇਂ ਮੰਨ ਨਾ ਮੰਨ ਤੂੰ ਰਾਂਝਨਾਵੇ ਮੈਂ ਤਾਂਤੇਰੀਹੀਹੀਰ ਸਦਾਵਨੀ ਹਾਂ॥ ਤੇਰੇ ਇਸ਼ਕ ਨੇ ਮਾਰ ਮਨੂਰ ਕੀਤੀਜਿਗਰ ਆਪਨੇ ਨੂੰ ਪਈ ਖਾਵਨੀ ਹਾਂ॥ਲਗਾਗ਼ਮਤੇਸੁਕਿਆਹੰਮਮੇਰਾ ਤੇਰਾ ਨਾਮ ਹਰਦੱਮ ਧਿਆਵਨੀ ਹਾਂ॥ਕਿਸ਼ਨਸਿੰਘ ਮੈਂ ਹੋਇ ਗ਼ੁਲਾਮ ਤੇਰੀ ਤੇਰਾ ਦਰਸ ਚੌਫੇਰਿਓਂ ਪਾਵਨੀ ਹਾਂ॥ ੯੦॥

ਜੁਦਾ ਹੋਣਾ ਸ਼ੀਰੀਂ ਦਾ ਫ਼ਰਿਹਾਦ ਦੇ ਕੋਲੋਂ

ਗਲਾਂ ਕਰਦਿਆਂ ਰਾਤ ਬਤੀਤ ਹੋਈ ਰੱਬ ਕਹਿਰ ਦਾ ਰੋਜ਼ ਚੜ੍ਹਾਇ ਦਿੱਤਾ॥ ਹਿਜਰ ਹਸ਼ਰ ਮਿਸਾਲਹੈ ਆਸ਼ਕਾਂ ਨੂੰਕੱਢ ਜੱਨਤੋਂਦੋਜ਼ਖੀਂ ਪਾਇ ਦਿੱਤਾ॥ ਥੋੜ੍ਹੀਰਾਤਰਹਿੰਦੀਫ਼ਰਿਹਾਦ ਤਾਈਂਸੱਈਆਂਅਪਨੀਜਾ ਪਹੁੰਚਾਇਦਿੱਤਾ॥ਲਾਲਮੁੰਦਰੀ ਦੇ ਵਿੱਚੋਂ ਕੱਢਿਓਨੇ ਸ਼ਿਤ੍ਰਬਾਜ ਦੇ ਮੂੰਹੋਂ ਛੁਡਾਇ ਦਿੱਤਾ॥ ਕਾਰੂੰ ਮਾਲ ਦੇ ਗੰਜ ਥੋਂ ਬਾਹਰ ਆਂਦਾ ਚੋਰ ਸੰਨਤੋਂ ਮਾਰਹਟਾਇ ਦਿਤਾ॥ ਬਾਦਸ਼ਾਹਤੋਂ ਖੱਸਕੇਬਾਦਸ਼ਾਹੀ ਦੇਖੋ ਤੁਰਤ ਫ਼ਕੀਰ ਬਨਾਇ ਦਿੱਤਾ॥ ਓਸੇ ਦਾਇਰੇ ਵਿਚ ਜਾਖੜ੍ਹਾਕੀਤਾਗਹਿਨਾ ਕੱਪੜਾਲਾਹਿਵਿਲਾਇ ਦਿਤਾ॥ ਕਿਹਾ ਖੈਰ ਅਸੀਸ ਕਰ ਰਸ ਵਲੇ ਪੈਰ ਚੁਮ ਸਲਾਮ ਬੁਲਾਇ ਦਿਤਾ ॥ ਸ਼ੀਰੀਂ ਦੇਖਹੈਰਾਨ ਗ਼ਮਨਾਕਹੋਈ ਓੜਕ ਸਾਈਂ ਦਾ ਸ਼ੁਕਰਬਜਾਇਦਿਤਾ॥ ਫੇਰ ਲਾਇਕੇਹਾਰ ਸਿੰਗਾਰ ਸੋਹਨੇ ਸ਼ਾਹਜ਼ਾਦੜੀ ਨੂੰ ਡੋਲੀ ਪਾਇ

ਦਿੱਤਾ ॥ ਖਿਸਰੋ ਚੱਲਿਆਂ ਨਾਲ ਅਸਵਾਰ ਹੋਕੇ ਸ਼ੀਰੀਂ ਰੋਇਕੇ ਜਗ ਸੁਨਾਇ ਦਿੱਤਾ ॥ ਵੇਖ ਹਾਲ ਫ਼ਰਿਹਾਦ ਬਰਬਾਦ ਹੋਯਾ ਰੋਇ ਰੋਇ ਕੇ ਨੀਰ ਵਹਾਇ ਦਿੱਤਾ ॥ ਰਾਤ ਸੁਪਨੇ ਵਾਂਗ ਵਿਹਾਇ ਗਈ ਦਿਨ ਹਸ਼ਰ ਦਾ ਹਿਜਰ ਦਿਖਾਇ ਦਿੱਤਾ ॥ ਕਿਹਾ ਜ਼ੋਰ ਫ਼ਕੀਰ ਦਾ ਨਾਲ ਸ਼ਾਹਾਂ ਮਨ ਮਾਰਕੇ ਵਕਤ ਲੰਘਾਇ ਦਿੱਤਾ ਕਹਿੰਦੇ ਕਹਿਰ ਦਰਵੇਸ਼ ਦਰਵੇਸ਼ ਉਤੇ ਸਬਰ ਨਾਲ ਏਹ ਹਾਲ ਬਤਾਇ ਦਿੱਤਾ ॥ ਸ਼ੀਰੀਂ ਸਾਹੁਰੇ ਜਾਇ ਮੁਕਾਮ ਕੀਤਾ ਫ਼ਰਿਹਾਦ ਦਾ ਦਿਲ ਜਲਾਇ ਦਿੱਤਾ ॥ ਕਿਸ਼ਨ ਸਿੰਘ ਮੈਨਾ ਵਿੱਚ ਪਿੰਜਰੇ ਦੇ ਤਿਵੇਂ ਸ਼ੀਰੀਂ ਨੂੰ ਜਾਇ ਬਠਾਇ ਦਿੱਤਾ ॥ ੯੧ ॥

ਮਾਕੂਲਾ ਸ਼ਾਇਰ

ਗਿਆ ਦਿਨ ਤਾਂ ਰਾਤ ਮੌਜੂਦ ਹੋਈ ਸ਼ੀਰੀਂ ਵਾਸਤੇ ਪਲੰਘ ਵਿਛਾਇਓ ਨੇ ॥ ਆਖਨ ਜਾਹ ਸੁਹਾਗਨੇ ਸੇਜ ਉਤੇ ਅੰਦਰ ਖ਼ਿਸਰੋ ਨੂੰ ਚਾ ਬਠਾਇਓ ਨੇ ॥ ਕਹਿਨ ਸੱਸ ਫ਼ਿਨਾਨ ਪਿਆਰ ਕਰਕੇ ਗੱਲਾਂ ਮਿੱਠੀਆਂ ਨਾਲ ਵਿਲਾਇਓ ਨੇ ॥ ਸ਼ੀਰੀਂ ਚੁਪ ਖ਼ਾਮੋਸ਼ ਹੋ ਰਹੀ ਅੱਗੋਂ ਜ਼ੋਰ ਆਪਨਾ ਬਹੁਤ ਹੀ ਲਾਇਓ ਨੇ ॥ ਫੇਰ ਕਹਿਨ ਕੀ ਚਾਹਿੰਦਾ ਦਿਲ ਤੇਰਾ ਉਸ ਤੋਂ ਮਿਨਤਾਂ ਨਾਲ ਪੁਛਾਇਓ ਨੇ ਨਾਨਦੀ ਮੈਨਾਂ ਦੇ ਨਾਲ ਜਿਉਂ ਗਲ ਕਰੀਏ ਸੀਸ ਆਪਨਾ ਬਹੁਤ ਖਪਾਇਓ ਨੇ ॥ ਕਿਸ਼ਨ ਸਿੰਘ ਪ੍ਰੀਤ ਦੀ ਰੀਤ ਕਰਕੇ ਸ਼ਾਹਜ਼ਾਦੀ ਨੂੰ ਆਨ ਬੁਲਾਇਓ ਨੇ ॥ ੯੨ ॥

ਕਲਾਮ ਸ਼ੀਰੀਂ

ਕਹਿਆ ਸ਼ੀਰੀਂ ਨੇ ਪਲੰਘ ਇਕ ਹੋਰ ਕੱਸੋ ਡਾਹੀਂ ਏਸ ਠੇਕੇ

ਅੰਦਰ ਜਾਵਸਾਂ ਮੈਂ ॥ ਜੇ ਤਾਂ ਪਲੰਘ ਨਾ ਦੂਸਰਾ ਵਿਛੇ ਐਥੇ
ਮੰਦਰ ਵਿਚ ਨਾ ਪੈਰ ਟਿਕਾਵਸਾਂ ਮੈਂ॥ ਕਿਹ ਸੱਸਨੇ ਉਠ ਤੂੰ
ਨੇਕ ਬਖਤੇ ਪਲੰਘਦੂਸਰਾ ਹੋਰਵਿਛਾਵਸਾਂਮੈਂ ॥ ਖੱਟਦੂਸਰੀ
ਖੂਬ ਤਿਆਰਕੀਤੀ ਸ਼ੀਰੀਂ ਜਾਇ ਬੈਠੀ ਬਤਲਾਵਸਾਂ ਮੈਂ ॥
ਖ਼ਿਸਰੋ ਮਾਰ ਕੁੱਛਾ ਆਇ ਗਿਰਦ ਹੋਯਾ ਸ਼ੀਰੀਂ ਆਖਿਆ
ਮਾਰ ਮੁਕਾਵਸਾਂ ਮੈਂ ॥ਛੁਰੀ ਪਕੜਕੇ ਆਖਦੀਦੂਰਹੋਜਾ ਮਰਾਂ
ਆਪ ਕੇ ਮਰਵਾਵਸਾਂ ਮੈਂ॥ਜੇ ਤਾਂ ਬਹੁਤ ਹੀ ਸ਼ੋਰ ਤੇਜ਼ੋਰ
ਕਰਸੇਂਉਚਾਬੋਲਕੇ ਜੱਗਸੁਨਾਵਸਾਂਮੈਂ॥ਤੈਨੂੰ ਕਸਮ ਖ਼ੁਦਾਇ
ਦੀ ਖ਼ੌਫ਼ ਕਰ ਤੂੰ ਬੋਲਾਂ ਸੱਚ ਨਾ ਝੂਠ ਅਲਾਵਸਾਂਮੈਂ ॥ਜੇਤਾਂ
ਵਿੱਚਈਮਾਨਨੁਕਸਾਨਕੀਤੇ ਵਿਨੇਜ਼ਹਿਰਮੰਗਾਇਕੇ ਖਾਵਸਾਂ
ਮੈਂ ॥ ਮੇਰਾ ਨਾਲਫ਼ਰਿਹਾਦ ਦੇ ਨੇਹੁਲੱਗਾਤੇਰੇਨਾਲ ਨਾਅੰਗ
ਲਗਾਵਸਾਂਮੈਂ ॥ ਜਾਨ ਛਲੀ ਤੇ ਇਸ਼ਕਦੇਲੁਠਿਆਂਦੀ ਆਹ
ਮਾਰਕੇ ਮੁਲਕ ਜਲਾਵਸਾਂ ਮੈਂ ॥ ਖ਼ਿਸਰੋਖ਼ੌਫ਼ਕਰਕ ਵੱਖਹੋਇ
ਬਠਾ ਕਹਜਾ ਤੂੰਧਨਾਹੀਂਹੱਥ ਲਾਵਸਾਂਮੈਂ ॥ਹੱਠਰੰਨਦਾਬੁਰਾ
ਹੈ ਹਾਇਧਾਰੋ ਕਹੇ ਆਪਨੀਜਾਨ ਗੁਵਾਵਸਾਂਮੈਂ ॥ਅੱਗੇ ਭੁਲ
ਵਿਆਹ ਕਰਵਾਇਬੈਠਾਹੁਨਹੋਰਪਰਨਾਇਲਿਆਵਸਾਂ ਮੈਂ ॥
ਦਿਨੇਪਾਇਡੋਲੀਤੈਨੂੰਤੋਰਦੇਸਾਂ ਅਤੇਫੇਰ ਨਾ ਮੂਲਸਦਾਵਸਾਂ
ਮੈਂ॥ਛੱਡਹੱਕ ਹਰਾਮਨੂੰ ਚਾਹਨੀਹੈਂਸੀਰੀਂਸਮਝਤੈਨੂੰ ਸਮਝਾ-
ਵਸਾਂਮੈਂ ॥ ਕਿਸ਼ਨਸਿੰਘ ਸਵਾਲ ਜਵਾਬ ਐਥੇਸ਼ੀਰੀਂ ਖ਼ਿਸਰੋ
ਦੇ ਆਖ ਸੁਨਾਵਸਾਂ ਮੈਂ ॥ ੯੩ ॥

---

ਕਲਾਮ ਸ਼ੀਰੀਂ

ਸ਼ੀਰੀਂ ਆਖਿਆ ਹੱਕ ਹਰਾਮ ਓਹੀ ਜੇਹੜਾ ਆਪਣੇ ਮਨਨੂੰ ਭਾਇ ਗਿਆ॥ ਜਦੋਂ ਇਸ਼ਕ ਨੇ ਆਨ ਮਕਾਮ ਕੀਤਾ ਤਦੋਂ ਧਰਮ ਈਮਾਨ ਸਿਧਾਇਗਿਆ॥ ਨਹੀਂ ਭਾਂਵਦਾ ਦੂਸਰਾ ਹੋਰ ਕੋਈ ਦਿਲ ਦੇਖ ਫ਼ਰਿਹਾਦ ਵਿਕਾਇਗਿਆ॥ ਮੈਨੂੰ ਹਿਜਰ ਨੇ ਮਾਰ ਬੇਹੋਸ਼ ਕੀਤਾ ਕਹੀ ਜੋਸ਼ਦੀ ਕੈਫ਼ ਪਿਲਾਇ ਗਿਆ॥ ਕਿਸ਼ਨਸਿੰਘ ਕੀ ਮੋਈ ਨੂੰ ਮਾਰਨਾ ਹੈਂ ਅੱਗੇ ਮਾਰਕੇ ਇਸ਼ਕ ਮੁਕਾਇ ਗਿਆ॥ ੯੪॥

ਜਵਾਬ ਖ਼ਿਸਰੋ

ਖ਼ਿਸਰੋ ਆਖਿਆ ਸ਼ੀਰੀਂ ਨੂੰ ਹੋਸ਼ ਕਰ ਤੂੰ ਬਾਦਸ਼ਾਹਾਂ ਨੂੰ ਦੋਸ਼ ਲਗਾਵਨੀ ਹੈਂ॥ ਬੇਟੀ ਹੋਇਕੇ ਸ਼ਾਹ ਅਜ਼ੀਜ਼ ਦੀ ਤੂੰ ਚਾਕ ਦੇਖ ਅਜ਼ੀਜ਼ ਬਨਾਵਨੀ ਹੈਂ॥ ਨੱਕ ਵੱਢਕੇ ਸੌਹਰਿਆਂ ਪੇਕਿਆਂ ਦਾ ਮਜ਼ਦੂਰ ਦਾ ਨਾਮ ਧਿਆਵਨੀ ਹੈਂ॥ ਤੈਨੂ ਸ਼ਰਮ ਹਿਯਾਉ ਨਾ ਇਲਮ ਕੋਈ ਪੜ੍ਹੇ ਇਲਮ ਨੂੰ ਖੂਹ ਵਿਚ ਪਾਵਨੀ ਹੈਂ॥ ਰਾਨੀ ਹੋਇ ਕਰੇਂ ਕੰਮ ਗੋਲਿਆਂ ਦਾ ਨਿਤ ਗੋਲੀਆਂ ਦੇ ਗੀਤ ਗਾਵਨੀ ਹੈਂ॥ ਤੈਨੂੰ ਕਿਸ ਉਸਤਾਦ ਪੜ੍ਹਾਇਆ ਈ ਫ਼ਰਿਹਾਦ ਦਾ ਨਾਮ ਸੁਨਾਵਨੀ ਹੈਂ॥ ਕਿਸ਼ਨ ਸਿੰਘ ਤੂੰ ਹੋਇਕੇ ਸ਼ਾਹਜ਼ਾਦੀ ਯਾਰੀ ਨਾਲ ਗ਼ੁਲਾਮਾਂ ਦੇ ਲਾਵਨੀ ਹੈਂ॥ ੯੫॥

ਕਲਾਮ ਸ਼ੀਰੀਂ

ਸ਼ੀਰੀਂ ਆਖਦੀ ਇਸ਼ਕ ਨਾਜ਼ਾਤ ਜਾਨੇ ਨਫ਼ਰ ਸ਼ਾਹ ਨੂ ਇੱਕ ਬਨਾਂਵਦਾ ਈ॥ ਯੂਸਫ਼ ਦੇਖ ਜ਼ੁਲੈਖਾਂ ਨੇ ਮੁੱਲ ਲੀਤਾ ਨਫ਼ਰ ਹੋ ਮਹਬੂਬ ਕਹਾਂਵਦਾ ਈ॥ ਸੁਣਿਆ ਹੋ ਗਮ ਹਸੂਦ ਵਿਚ ਯਾਜ਼ਤਾਈਂ

ਨਫ਼ਰ ਨਫ਼ਰਾਂ ਦਾ ਸ਼ਾਹ ਸਦਾਂਵਦਾਈ ॥ ਮਿਰਜ਼ਾ ਬਲਖ਼ ਦਾ ਵਿਚ ਗੁਜਰਾਤ ਆਕੇ ਮਹੀਂਵਾਲ ਸੋਹਨੀ ਪਿੱਛੇ ਭਾਂਵਦਾਈ ॥ ਕਿਸ਼ਨ ਸਿੰਘ ਰਾਂਝਾ ਚਾਕ ਚੂਚਕੇ ਦਾ ਜਗ ਹੀਰ ਦਾ ਪੀਰ ਸੁਨਾਂਵਦਾਈ ॥੯੬॥

ਕਲਾਮ ਖ਼ਿਸਰੋ

ਖ਼ਿਸਰੋ ਆਖਦਾ ਰੰਨਾਂਦੇਕੰਮ ਡਾਢੇ ਜ਼ੋਰਨਾਲਨਰਹਿੰਦੀਆਂ ਰਖੀਆਂਨੀ॥ਕਦੇਨਾਲ ਚਮਿਆਰਦੇਖਾਨ ਰਲਕੇ ਕਦੇ ਨਾਲ ਬਾਮਨਜਿਵੇਮੱਖੀਆਂਨੀ॥ਲਹੂਪੀਂਦੀਆਂਨਿਕਿਆਂਮੋਟਿਆਂਦਾ ਜੋਕਾਂਵਾਂਗ ਲਾਵਨ ਜਿਥੇ ਅੱਖੀਆਂਨੀ॥ਏਥਾਂ ਨੰਗੀਆਂ ਹੋਨ ਮੈਦਾਨਅੰਦਰਕੀਰਜਾਂਦੀਆਂਹਡੀਆਂਵਖੀਆਂਨੀ॥ਸਾੜਦੇਨ ਦੁਸ਼ਾਲਿਆਂਬੂਰਿਆਂਨੂੰਜਦੋਂ ਆਨ ਚੁਹਾਤੀਆਂ ਭੱਖੀਆਂਨੀ॥ ਮਿਰਜ਼ਾ ਸਾਹਿਬਾਂ ਮੋਏਉਜਾੜਅੰਦਰ ਹੇਠਜਿਨਾਂਦੇਘੋੜੀਆਂ ਲਖੀਆਂਨੀ॥ਮੋਏਹਸਨਹੁਸੈਨ ਸ਼ਹੀਦਹੋਕੇ ਮਿਲ ਨਾਰੀਆਂ ਲਜ਼ਤਾਂ ਚਖੀਆਂਨੀ॥ਹਰਨ ਸੈਨਨੂੰ ਪਦਮਦਾ ਇਸ਼ਕ ਹੋਯਾ, ਮੋਯਾ ਮਾਰਤੇਗਾਂਪਰਭਿਖੀਆਂਨੀ॥ਕਿਸ਼ਨਸਿੰਘ ਮਰਾਂਦੀਆਂ ਅੱਗ ਰੰਨਾਂ ਹਥ ਪਕੜ ਫ਼ਸਾਦ ਦੀਆਂ ਪਖੀਆਂ ਨੀ॥੯੭॥

ਜਵਾਬ ਸ਼ੀਰੀਂ

ਸ਼ੀਰੀਂ ਆਖਿਆ ਭੋਗਹੈ ਰੋਗ ਸ਼ਾਹਾ ਮਜ਼ਾ ਖ਼ੂਬ ਮੁਹਬਤਾਂ ਯਾਰੀਆਂ ਦਾ ॥ ਭੋਗਭੋਗਦੇ ਗਧੇ ਤੇ ਕਾਉਂ ਕੁਤੇ ਕੰਮ ਰਾਤ ਦਿਨੇ ਨਰਾਂ ਨਾਰੀਆਂਦਾ॥ਓਹਨੂੰਪੁਛੀਏ ਬਾਤ ਮੁਹਬਤਾਂਦੀ ਫਿਰੇਫਸਿਆ ਪ੍ਰੇਮ ਕਟਾਰੀਆਂਦਾ॥ਸਭੇ ਪਿਆਰ ਜਹਾਨ ਦੇ

ਜ਼ਹਿਰ ਹੋਏ ਪਿਆ ਪਿਆਰ ਜਾਂ ਪਿਆਰੀਆਂ ਯਾਰੀਆਂ ਦਾ॥ ਓਹਨੂੰ ਸ਼ੌਕ ਜਹਾਨ ਦੇ ਜੋਰ ਹੋਵਨ ਜੈਨੂੰ ਸ਼ੌਕ ਹੈ ਨੈਨਾਂ ਦੀਆਂ ਧਾਰੀਆਂ ਦਾ॥ ਜ਼ਖਮ ਬ੍ਰਿਹੋਂ ਦੇ ਮਿਲਨੇ ਬਹੁਤ ਔਖੇ ਮਿਲ ਜਾਂਵਦਾ ਜ਼ਖਮ ਤਲਵਾਰੀਆਂ ਦਾ॥ ਹਨਾਂ ਰੰਨਾਂ ਨੂੰ ਨਿੰਦਨਾ ਭਲਾ ਨਾਹੀਂ ਫਲ ਫੁਲ ਸਾਰਾ ਫੁਲਵਾਰੀਆਂ ਦਾ॥ ਵਲੀ ਪੀਰ ਔਤਾਰ ਨਾ ਰਹੇ ਖ਼ਾਲੀ ਮਹਿਲਾਂ ਨਾਲ ਹੋਵੇ ਵੰਗ ਬਾਰੀਆਂ ਦਾ॥ ਮੈਂ ਤਾਂ ਨਾਗ ਨੀਸਾਂ ਬੜੇ ਬਾਦਸ਼ਾਹ ਦੀ ਮਿਲਿਆ ਨਾਗ ਆ ਕੋਈ ਮਦਾਰੀਆਂ ਦਾ॥ ਬਿਨਾਂ ਇਸ਼ਕ ਦੇ ਆਦਮੀ ਜ਼ਹਿਰ ਭਰਿਆ ਜਿਵੇਂ ਕੱਲਰੀ ਸੱਪ ਕਿਆਰੀਆਂ ਦਾ॥ ਬਿਨਾਂ ਇਸ਼ਕ ਨਰ ਨਾਰ ਬੇਕਾਰ ਸਾਰੇ ਲੱਗਾ ਹੱਥ ਨਾ ਮਰਦ ਖਿਲਾਰੀਆਂ ਦਾ॥ ਇਸ਼ਕ ਹਕ ਮਿਜ਼ਾਜ ਨਾ ਹੋਵੇ ਜੈਨੂੰ ਓਹ ਮਰਦ ਹੈ ਮਸਖਰਾ ਭਾਰੀਆਂ ਦਾ॥ ਕਿਸ਼ਨ ਸਿੰਘ ਫ਼ਕੀਰ ਦੀ ਰਮਜ਼ ਹੋਈ ਜਿਵੇਂ ਜਾਨੀਏ ਨਾਗ ਪਿਟਾਰੀਆਂ ਦਾ॥੯੧॥

ਜਵਾਬ ਖ਼ਿਸਰੋ

ਖ਼ਿਸਰੋ ਆਖਦਾ ਰੰਨ ਬੁਰਿਆਰ ਤਾਈਂ ਮਾਰ ਕੋਟੜੇ ਖੱਲ ਉਤਾਰਨੀ ਹੈ॥ ਜੇਹੜੀ ਖਸਮ ਦਾ ਹੁਕਮ ਨ ਮੂਲ ਮੰਨੇ ਓਹ ਨਾਰ ਛਿਨਾਰ ਗਵਾਰਨੀ ਹੈ॥ ਭੈੜੀ ਇਸਤ੍ਰੀ ਰਖਨੀ ਭਲੀ ਨਾਹੀ ਇਕੋ ਛਡ ਦੇਨੀ ਇਕੋ ਮਾਰਨੀ ਹੈ॥ ਦੇਖ ਕੰਤ ਨੂੰ ਮਕਰ ਤੇ ਮੰਤ ਦੱਸੇ ਓੜਕ ਓਸਨੇ ਗੱਲ ਬਿਗਾੜਨੀ ਹੈ॥ ਛੁਰੀ ਪਕੜ ਕੇ ਮਰਨ ਤੇ ਲਕ ਬੱਧਾ ਨਹੀਂ ਅਸਲ ਏਹ ਰੰਨ ਬਦਕਾਰਨੀ ਹੈ॥ ਮਰੇ ਆਪ ਤੇ ਖ਼ਸਮ ਨੂੰ ਨਾਲ ਮਾਰੇ ਚੰਚਲ ਹਾਰਨੀ ਚੰਦਰ

ਧਾਰਨੀਹੈ॥ ਪਹਿਲੀਵਾਰਹੀਸ਼ਰਮਖੂਹਾਈਓਸੁਬਿਛਭਾਰਨੀ
ਤੇ ਕਾਰੇਹਾਰਨੀ ਹੈ ॥ ਅੱਵਲ ਸੌਂਦਿਆਂਹੀ ਲੱਗੀ ਪਵਨੇ ਜੋ
ਸਾਰੀ ਰਾਤ ਕੀ ਓਸ ਗੁਜ਼ਾਰਨੀ ਹੈ॥ ਹੂੰਦੀ ਖ਼ਬਰ ਨਾ ਮੂਲ
ਲਿਆਂਵਦਾ ਮੈਂ ਜੇਕਰ ਜਾਨਦਾ ਏਹ ਵੂਨੇਹਾਰਨੀ ਹੈ॥ਗੱਲਾਂ
ਕੰਨ ਪਈਆਂ ਸਭੇ ਭੁਲ ਗਈਆਂ ਵਿਗੜੀ ਮੁਢ ਦੀ ਕਿਸ
ਸਵਾਰਨੀ ਹੈ॥ਕਿਤੇ ਜਿਮਦੀਧਾਰ ਸਹੇੜ ਬੈਠੀਂ ਬੜੀਮੂਢਦੀ
ਏਹ ਲੇਹੜੇ ਮਾਰਨੀਹੈ ॥ਸ਼ੀਹੀਂ ਨਾਮਤੇ ਜ਼ੈਹਰਦੀਭਰੀਹੋਈ
ਮਿਰਚ ਸੌੜੀਆਂ ਦੀ ਮੂਹ ਸਾੜਨੀ ਹੈ॥ਪਕੜ ਢਾਲਤਲਵਾਰ
ਹੰਕਾਰਬੈਠੀ ਵੇਖੋ ਰੰਨ ਏਹਮਰਦ ਵੰਗਾਰਨੀਹੈ॥ਹਾਥੀਨਾਲ
ਕੀਕੀੜੀਦਾ ਜ਼ੋਰ ਜਾਸੀ ਕੀਤਾਭਰਮ ਕੋੜੀਕਾਹੇਮਾਰਨੀ ਹੈ
॥ ਪੱਥਰ ਲੱਦ ਬੇੜੀ ਉਤੇ ਆਨ ਬੈਠੀ ਕੇਹੜੇ ਦੇਸਦੀ ਏਹ
ਬਪਾਰਨੀ ਹੈ॥ ਲੀਚੰਦਰੀ ਕਿਸ਼ਤੀਦੇ ਵਿਚ ਬੈਠੀ ਕਿਸ਼ਤੀ
ਸ਼ਾਹਾਂ ਦੀ ਏਸਕੀ ਤਾਰਨੀ ਹੈ॥ਨਾਲ ਸ਼ੇਰਦੇ ਲੂਮੜੀ ਲੜਨ
ਲੱਗੀ ਜਾਨ ਆਪਨੀ ਆਪਹੀ ਵਾਰਨੀ ਹੈ ॥ ਚਿੜੀ ਬਾਜ਼ਨੂੰ
ਵੇਖ ਨਾ ਬਾਜ਼ਆਵੇ ਭੇਡੀ ਭੇਡਕੀ ਸ਼ੇਰ ਨੇਚਾਰਨੀਹੈ ॥ ਜੇੜੀ
ਨਾਲ ਖ਼ਾਵੰਦ ਜੁਧ ਲਾਇਬੈਠੀਕੁਲਆਪਨੀਚਾਉਜਾੜਨੀਹੈ
॥ ਪਹਿਲੀ ਰਾਤ ਆਫ਼ਤ ਹੋ ਚੰਮੜੀਏ ਪਿੱਛੇ ਏਸਨੇਗੱਲਕੀ
ਸਾਰਨੀ ਹੈ ॥ ਹਿੰਗ ਪਹਿਲੋਂ ਖੇਲ ਵਿਖਾਈਓ ਸੂ ਅਸਾਂ
ਜਾਨਿਆਂ ਕੋਈ ਅਤਾਰਨੀ ਹੈ ॥ ਨਹੀਂ ਬਖ਼ਸ਼ਨਾਏਸਨੂੰ ਰੱਬ
ਸੱਚੇ ਦੀਨ ਦੁਨੀ ਅੰਦਰ ਗੁਨਾਹਗਾਰਨੀਹੈ ॥ ਕਿਸ਼ਨਸਿੰਘ
ਡਰੀਏਏਸਨਾਰਕੋਲੋਂ ਬਦਕਾਰਪਸਾਰਪਸਾਰਨੀ ਹੈ ॥੯੯॥

## ਕਲਾਮ ਸ਼ੀਰੀਂ

ਸ਼ੀਰੀਂ ਆਖਿਆ ਮੂਲ ਨਾ ਮੰਨਨਾ ਮੈਂ ਕਾਹਨੂੰ ਹਿਕਦਾ ਜ਼ੋਰ ਲਗਾਵਨਾਏਂ ॥ ਹਠ ਰੰਨ ਦਾ ਨਹੀਂ ਮਾਲੂਮ ਤੈਨੂੰਮੈਨੂੰਕਾਸਨੂੰ ਪਿਆ ਅਕਾਵਨਾਏਂ ॥ ਮੈਂ ਭੀ ਸ਼ਾਹਦੀ ਬੇਟੀਹਾਂ ਸ਼ਾਹਮਰਦਾ ਜੇ ਤੂੰ ਸ਼ਾਹਦਾ ਪੂਤ ਸਦਾਵਨਾਏਂ ॥ ਭਿੜੀ ਨਾਲ ਕੀ ਸ਼ੇਰ ਦਾ ਜ਼ੋਰ ਜਾਵੇ ਜਿਸ ਉਡ ਆਕਾਸ਼ਨੂੰਜਾਵਨਾਏਂ॥ਜ਼ੇਹੜੇਜਾਨ ਤਲੀਉਤੇ ਰਖ ਬੈਠੇ ਓਹਨਾਂ ਖ਼ੌਫ਼ਕੀ ਕਿਸੇਦਾ ਖਾਵਨਾਏਂ ॥ ਅਸਾਂ ਨਾਲ ਫ਼ਰਿਹਾਦ ਦੇ ਸ਼ਾਦ ਰੈਹਨਾ ਹੋਰ ਨਾਲ ਨਾਨੇਹੁ ਲਗਾਵਨਾਏਂ ॥ਇਕਵਾਰ ਮਰਨਾ ਮੀਆਂ ਜੱਗ ਉੱਤੇ ਫੇਰਵੇਰ ਨਾ ਮਰਨ ਨੂੰ ਆਵਨਾਏਂ ॥ ਮਰਨਾਇਸ਼ਕ ਦੇ ਵਿੱਚਹੈਬਹੁਤ ਚੰਗਾ ਸਾਨੂੰ ਮਰਦਿਆਂ ਕਿਸ ਹਟਾਵਨਾਏਂ ॥ ਜੇਤਾਂਮਰਾਂਗੇ ਇਸ਼ਕ ਦੇ ਰਾਹ ਅੰਦਰ ਫੇਰ ਜਗ ਸਾਰੇ ਪਿਛੋਂ ਗਾਵਨਾਏਂ ॥ ਮਨ ਜੋੜ ਕੇ ਤੋੜ ਮੂੰਹ ਮੋੜ ਜਾਵੇ ਓਹਨੂੰ ਦੋਜ਼ਖ਼ਾਂ ਵਿਚ ਜਲਾਵਨਾਏਂ॥ਨੱਸਜਾਵਨਾਂ ਹੋਇ ਜੇ ਨੇਹੁਲਾਕੇ ਏਹੋਜੇਹਾਨੇਹੁ ਕਾਹਨੂੰ ਲਾਵਨਾਏਂ ॥ ਬਿਨਾਂ ਇਸ਼ਕ ਇਨਸਾਨ ਹੈਵਾਨਜੇਹਾ ਇਸ਼ਕ ਨਾਲ ਹੈਵਾਨ ਕੀ ਲਾਵਨਾਏਂ ॥ ਹੁਕਮਹਕਦਾ ਮੋੜਨਾ ਭਲਾ ਨਾਹੀਂ ਹੁਕਮ ਮੋੜਸ਼ੈਤਾਨਕਹਾਵਨਾਏਂ ॥ ਸਾਨੂੰਹਕਨੇ ਬਖ਼ਸ਼ਿਆ ਇਸ਼ਕ ਆਪੇ ਅਸਾਂਜਾਨਦੇਨਾਲਨਿਬਾਹੁਨਾਏਂ ॥ ਪ੍ਰੀਤ ਲਾਇਕੇ ਫੇਰ ਬਦਨੀਤ ਕਰਨੀ ਬੁਰਾ ਜਗਦੇ ਵਿਚ ਕਹਾਵਨਾਏਂ ॥ ਕਿਸ਼ਨਸਿੰਘ ਜੇ ਇਸ਼ਕਦੀਮਿਲੇ ਦੌਲਤਮਾਲ

ਮੁਲਕ ਤਮਾਮ ਲੁਟਾਵਣਾਏਂ ॥ ੧੦੦ ॥

ਕਲਾਮ ਖ਼ਿਸਰੋ

ਖ਼ਿਸਰੋ ਕਿਹਾਖਾਵੰਦਜੇਹੜਾ ਇਸਤ੍ਰੀਦਾਸੋ ਮਜਾਜ਼ੀਖ਼ੁਦਾਇ ਹੈ ਡਾਰੀਏਨੀ॥ ਜੇਹੜੀ ਖ਼ਸਮ ਦਾ ਹੁਕਮ ਅਦੂਲਕਰੇਓਸ ਨਾਰਨੂੰਮਾਰ ਪਛਾੜੀਏਨੀ ॥ ਰਈਅਤ ਨਾਲ ਸੁਲਤਾਨਦੇ ਜੰਗ ਬੰਨ੍ਹੇ ਤੋਪਾਂ ਬੰਨ੍ਹਕੇ ਮਾਰਉਡਾਰੀਏ ਨੀ ॥ ਨਫ਼ਰ ਕਰੇ ਬਰਾਬਰੀਨਾਲਸਾਹਿਬਮਾਰਕਿਮਚੀਆਂਖੱਲਉਤਾਰੀਏਨੀ॥ ਮੈਨੂੰਖ਼ੌਫ਼ਖ਼ੁਦਾਇਦਾਬਹੁਤਆਵੇਨਹੀਂਮਾਰਕੇਖ਼ੂਹਨਿਘਾਰੀਏ ਨੀ ॥ ਪਹਿਲੇ ਨਹੀਂ ਨਿਕਾਹਪੜ੍ਹਾਵਣਾਸੀਕਾਰੇਹੱਥੀਏਕੂੜ ਗਵਾਰੀਏ ਨੀ ॥ਘਰਸ਼ਾਹਾਂ ਦੇ ਕਾਸਨੂੰਆਵਣਾਸੀਰੱਖਧਾਰ ਲੋਹਾਰ ਲੁਹਾਰੀਏਨੀ ॥ਮੈਨੂੰ ਸੋਨੇ ਦੇ ਵਾਂਗ ਢਾਗਾਲਿਓਈ ਬੜੀ ਕਠਨ ਕਠੋਰਸੁਨਿਆਰੀਏਨੀ ॥ ਜੇਤਾਂਰੋਗਹੋਵੇਕੋਈ ਬੁਧ ਤਾਈਂ ਵੈਦ ਸੱਦੀਏ ਤੁਰਤ ਪਿਆਰੀਏ ਨੀ ॥ ਕੋਈ ਮਰਜ਼ਖ਼ਫ਼ਤਾਨਮੈਂਦਾਇਹੋਵੇਦਾਰੂਓਸਦਾਕਰਾਂਗਵਾਰੀਏਨੀ ॥ ਕੋਈਜਿਨਭੂਤੇਲਦਾ ਪਿਆਸਾਧਾਸੱਦ ਮੰਤ੍ਰੀ ਤੁਰਤਨਿਤਾ ਰੀਏਨੀ॥ ਜਾਨਬੁਝ ਜੇ ਕਰੇਂ ਬਹਾਨਿਆਂਨੂੰਅਸੀਂ ਆਪਨੀ ਜਾਨਗਵਾਰੀਏਨੀ॥ ਜੇਤਾਂਸੰਗਦੀਪਈਸ਼ਰਮਾਵਨੀਏਂ ਤੇਰੀ ਸ਼ਰਮ ਤਮਾਮ ਨਿਵਾਰੀਏ ਨੀ॥ ਇੱਕਵਾਰਜੇ ਪਿਆਰਕਰ ਮਿਲੇਂ ਮੈਨੂੰਪਵੇ ਠੰਢਸੀਨੇਸੁਖਿਆਰੀਏਨੀ॥ ਇੱਸੇ ਸੋਹਨੀ ਸੁੰਦਰੀ ਸ਼ਕਲਵੱਲੋਂ ਗਈ ਅਕਲ ਤੇਰੀਅੱਲਾਮਾਰੀਏਨੀ॥ ਤੈਨੂੰਤਰਸ ਨਾ ਆਂਵਦਾਆਕਜ਼ਾਂਕੇ ਪੱਥਰਸਿੱਲਕੀਤਾ ਖ਼ਬਰ

ਹਾਰੀਏਨੀ॥ ਗਈ ਰਾਤ ਅੱਧੀ ਨਹੀਂ ਅੱਖ ਲੱਗੀ ਦੁਖ ਬਹੁਤ
ਦਿੱਤਾ ਦੁਖਿਆਰੀਏਨੀ ॥ ਕਰੇਂ ਹੁਸਨ ਦਾ ਸ਼ਾਨ ਗੁਮਾਨ ਕੋਈ
ਹੁਸਨ ਸਦਾ ਨਹੀਂ ਸੁਨ ਪਿਆਰੀਏ ਨੀ॥ ਵਿੱਚੇ ਵਿੱਚ ਮਦਾ ਮਾਨ ਨਾ
ਕਰੀਂ ਮੈਥੀਂ ਛੋੜ ਕਿਧਰ ਹੰਕਾਰ ਹੰਕਾਰੀਏ ਨੀ॥ ਰੱਬ ਮਾਰਦਾ
ਤੁਰਤ ਹੰਕਾਰਿਆਂ ਨੂੰ ਗਰਬ ਛੋੜ ਦੇ ਗਰਬ ਹੰਕਾਰੀਏਨੀ॥
ਅੜੀ ਗਧੇ ਵਾਲੀ ਬੰਨ੍ਹ ਬੈਠੀਏਂ ਤੂੰ ਮਾਰ ਕੋਟੜੇ ਪਕੜ ਸਵਾ-
ਰੀਏਨੀ ॥ ਐਵੇਂ ਪਲੀਏਂ ਵਾਂਗ ਵਛੇਰੀਆਂ ਦੇ ਕੋਈ ਹੋਂਦਾ
ਸਵਾਰ ਨਾ ਨਾਰੀਏ ਨੀ॥ ਮਜ਼ਾ ਮਰਦ ਦਾ ਮੂਲ ਨ ਵੇਖਿਓਈ
ਅੱਜ ਦੇਖ ਲੱਜ਼ਤ ਲੁਟਵਾਰੀਏਨੀ॥ ਡਿੱਠਾ ਕਦੇ ਨਾ ਸੁਖ ਮਾਨੁਖ
ਦਾ ਤੂੰ ਅੱਜ ਦੇਖਣਾਂ ਸੁਖ ਭਖਾਰੀਏਨੀ॥ ਨਹੀਂ ਬਾਲੜੀ ਛੋਰੇਂ
ਜੇ ਮੂੰਹ ਕੋਲੋਂ ਬੜੀ ਸ਼ਾਨ ਜੁਆਨ ਮੁਟਿਆਰੀਏਨੀ ॥ ਮੈਨੂੰ
ਦੱਸ ਕੀ ਕਿਸੇ ਦੀ ਮਾਰ ਵੱਗੀ ਪਈ ਡੋਲ਼ਨੀ ਏਂ ਕਰਮਾਂ ਮਾਰੀਏ
ਨੀ॥ ਇਕੇ ਕਿਸੇ ਫ਼ਕੀਰ ਦਾ ਤੀਰ ਹੂਟਾ ਗਿਆ ਚੀਰ ਸੀਨਾ
ਔਗਣਹਾਰੀਏ ਨੀ॥ ਅੜੀ ਛੋੜ ਨਾ ਮੋੜ ਤੂੰ ਹੁਕਮ ਮੇਰਾ ਤੈਨੂੰ
ਮਿੰਨਤਾਂ ਨਾਲ ਪੁਕਾਰੀਏ ਨੀ॥ ਮਰਦਾਂ ਨਾਲ ਕੀ ਜ਼ੋਰ ਹੈ
ਤੀਂਵੀਆਂ ਦਾ ਛੋੜ ਸ਼ੋਰ ਤੂੰ ਅੱਜ ਹੁਸ਼ਿਆਰੀਏਨੀ॥ ਭੇਤ ਨਾਲ
ਬਧਿਆਲੂ ਦੇ ਅੜੀ ਬੰਨ੍ਹੇ ਖਲੀ ਤਲੀ ਨੂੰ ਚੀਰੀਏ ਪਾੜੀਏਨੀ॥
ਤੈਨੂੰ ਪਿਆਰ ਚਾਹੀਏ ਨਾਲ ਪਿਆਰਿਆਂ ਦੇ ਖੁਆਰੀ ਛੋੜ
ਅਮੋੜ ਪਿਆਰੀਏਨੀ॥ ਤੇਰਾ ਹਾਲ ਅਹਿਵਾਲ ਜੇਕਰਾਂ ਜ਼ਾਹਰ
ਕਿਹਾ ਜੱਸ ਹੋਵੇ ਬਲਿਹਾਰੀਏਨੀ॥ ਸ਼ੀਰੀਂ ਨਾ ਮਰ ਖਾਇ ਕੇ
[illegible] ॥ ਕੇਹੀ

ਏਸ਼ ਭਰਿੱਖੜੀਆਨਵੜੀ ਏਥਰਛੀ ਸੈਛਤਲਵਾਰਕਟਾਰੀਏ ਨੀ ॥ਸ਼ੀਰੀਂ ਚਾਹੀਏ ਬਰਫ਼ ਤੇ ਸੀਤ ਮਿਠੀਗਰਮਹੋਈ ਏ ਅੱਗ ਭਠਿਆਰੀਏ ਨੀ ॥ ਛੱਡੂਨਖਹਿਆਂਹੁਜਭਾਂਤੇੜਿਆਂਨੂੰ ਹੋਜਾਸਾ ਭਰਖਾਨਦੀਏ ਆਹੀਏਨੀ॥ਮੈਨੂੰ ਬੋਲਿਆਖਸ ਏਵੇਂਕ ਸਖ਼ਤੀ ਤੂਹੀ ਜਿਤੀਏਂ ਤੇ ਅਸੀ ਹਾਰੀਏ ਨੀ॥ਬਾਦ ਸ਼ਾਹ ਵਜ਼ੀਰ ਦੀ ਮੰਨਲੈਂਦੇ ਕੋਈਹੋਸ਼ ਦੀਬਾਤ ਵਿਚਾਰੀਏ ਨੀ ॥ ਕਿਸ਼ਨਸਿੰਘ ਪਿਆਰ ਦੀ ਨਾਰਹੋਵੇ ਹੋਵੇ ਖੁਆਰ ਜੋ ਝਿੜਕੀਏਮਾਰੀਏ ਨੀ ॥੨੦੧॥

## ਕਲਾਮ ਸ਼ੀਰੀਂ

ਸ਼ੀਰੀਂ ਆਖਿਆ ਸ਼ੁਕਰ ਤੇ ਸਬਰ ਕਰਤੂੰ ਕਾਹਨੂੰ ਆਪਨਾ ਕਦਰ ਗੁਵਾਵਨਾਏਂ॥ ਪੱਥਰ ਹੋਨਤੂੰ ਲੈਗਿਦੜਖਾਇਜਾਵਨ ਐਂਵੇ ਆਪਨੀਂ ਨੀਂਦ ਵੰਞਾਵਨਾਏਂ ॥ ਗੱਲਾਂਨਾਲਬਖ਼ੀਲਨ ਦੇਨਦੌਲਤਐਵੇਂਵੇਖਕੇਮਨਭਰਮਾਵਨਾਏਂ॥ਬਾਤਾਂਮਿਠੀਆਂ ਠੱਗਾਂਨੂੰ ਬਹੁਤਆਵਨ ਕਦੋਂ ਸਜ਼ਾਨਿਆਂਮਾਲਠਗਾਵਨਾਏ ॥ ਮੈਮੈਂਠਗਨੀਆਂ ਵਾਂਗ ਕੀ ਕਰੇਂ ਕਿਸੇ ਘਰ ਝਿਆਗ ਨ ਹਾਨੀਆਂ ਜਾਵਨਾਏਂ॥ ਭਾਵੇਂ ਚਿੜੀਦੀਕੁਲੀਨੂੰ ਅੱਗਲਗੀ ਐਂਵ ਪਾਨੀਦਾਓਸ ਕੀ ਪਾਵਨਾਏਂ ॥ ਭੁਖਾਮਰੇ ਕੰਗਾਲ ਨਾ ਦਾਲ ਰੋਟੀ ਘਰ ਰਾਜਿਆਂ ਦਾ ਲੁਟ ਲਿਆਵਨਾਏਂ॥ਖੁਰਸ਼ ਸ਼ੇਰ ਦੀ ਮਿਲੇ ਨਾਲੂੰਬੜੀਨੂੰ ਸਹੇਸ਼ੇਰਨੀਨੂੰ ਮਾਰ ਖੁਵਾਵਨਾ ਏਂ ॥ ਅਕਲ ਆਸ਼ਕਾਂਤੋਂ ਨਹੀਂ ਵੱਧਤੈਨੂੰ ਐਵੇਂਪਿਆ ਫਰੇਬ ਬਨਾਵਨਾਏਂ॥ਭਰੀਹੋਈਚਲਿੱਤ੍ਰਾਂਚੁਸਤੀਆਂਦੀਮੈਨੂੰ ਚਾਤਰੀ

ਨਾਲਭੁਲਾਵਣਾਏਂ॥ਚੱਸੋਂ ਬਿੱਲੀਨੂੰ ਮਕਰ ਪਖੰਡਪਿਆ ਚੂਹੇ
ਵਾਂਗਕੀ ਦੁੰਬ ਹਿਲਾਵਣਾਏਂ॥ ਪਹਿਲਵਾਨਦੀਮੁੰਗਲੀਹੋਇ
ਬਾਲਗ਼ ਐਵੇਂ ਲਾਇਕੇ ਜ਼ੋਰ ਉਠਾਵਣਾਏਂ॥ ਚਿੜੀਬਾਜ਼ਦੇ
ਪੰਜਿਓਂ ਲਈ ਚਾਹੇਂ ਤ੍ਰਿੱਡੀਹੋਇਕੇ ਬੋਲਦਿਖਵਣਾਏਂ॥ਹਿੰਦੁ
ਸਤਾਨਅੰਗ੍ਰੇਜ਼ਨੇਫ਼ਤੇਕੀਤੀਕੁਲ ਰਾਜਿਆਂ ਸੀਸ ਨਿਵਾਵਣਾ
ਏਂ॥ ਤੋੜਵੇੜਸੁਟੀ ਸ਼ਰ੍ਹਾਆਸ਼ਕਾਂ ਨੇ ਜ਼ੋਰ ਕਾਜ਼ੀਆਂਬਾਮਨਾਂ
ਲਾਵਣਾਏਂ ॥ ਲੈਲੀ ਮਜਨੂੰ ਥੀ ਜੱਗ ਮਸ਼ਹੂਰ ਹੋਏ ਹੁਨ
ਕਿਸੇ ਕਸੂਰ ਕੀ ਪਾਵਣਾਏਂ ॥ਵਲ ਵਿੰਗ ਦੱਸੇਕੇਹੇਨਾਗਨੀ
ਨੂੰ ਖੜ੍ਹਿਆਂਦੋਧਾਨੂੰ ਪਿਆ ਪੜ੍ਹਵਣਾਏਂ ॥ ਵਹਦਤਆਰਫ਼ਾਂ
ਦੇਹਥਆਇਗਈਹੁਨਫ਼ਾਸਕਾਂ ਹੋਰਧਿਆਵਣਾਏਂ ॥ ਸੂਰਜ
ਗਿਆਨਦਾਆਨਜ਼ਹੂਰਹੋਯਾ ਅੰਦੇਉਲੂਆਂਨੇਹੋਇਜਾਵਣਾ-
ਏਂ॥ ਖ਼ਲਕਤ ਕਹੇ ਫ਼ਰਿਹਾਦ ਦੀ ਹੋਈ ਸ਼ੀਰੀਂ ਖ਼ਿਸਰੋਕੂੜ
ਦਾ ਮਾਨ ਕਰਾਵਣਾਏਂ ॥ ਮੇਰੇ ਹਥ ਕਟਾਰ ਮੈ ਮਾਰ ਮਰਸਾਂ
ਕਿਸੇ ਹੋਰ ਜੇ ਹਥ ਲਗਾਵਣਾਏਂ ॥ਐਵੇਂ ਝਗੜਦੇ ਦੋਹਾਂਨੂੰ
ਰਾਤਬੀਤੀ ਹੁਨ ਦਿਨਦਾ ਹਾਲਸੁਣਾਵਣਾਏ॥ ਕਿਸ਼ਨਸਿੰਘ
ਸ਼ੀਰੀਂ ਘਰ ਬਾਪ ਜਾਸੀ ਓਥੇ ਜਾਇਕੇਫੇਰ ਨਾਆਵਣਾਏ॥
੧੦੨ ॥

### ਬੇਕਰਾਰੀ ਫਰਿਹਾਦ

ਜਿਸ ਰੋਜ਼ ਸ਼ੀਰੀਂ ਇਸਤੰਬੋਲ ਵਿਚੋਂ ਗਈ ਸਾਹੁਰੇ ਤੁਰਤ
ਤਿਆਰ ਹੋਕੇ ॥ ਜਿਹੜੀ ਨਾਲਫ਼ਰਿਹਾਦ ਧਰੀਮਹੋਈਦਸ਼ਾਂ
ਤੁਧ ਨੂੰ ਸਭ ਲਾਚਾਰ ਹੋਕੇ ॥ਕਦੇਜੰਗਲਾਂਦੀਵਲਦੌੜ ਜਦਾ
ਕਦੇ ਆਂਵਦਾ ਸ਼ਹਿਰ ਖੁਆਰਹੋਕੇ॥ਸ਼ੀਰੀਂਨਜ਼ਰਨਾਆਂਵਦੀ

ਕਮਲੜੇ ਨੂੰ ਫਿਰੇ ਰੋਂਵਦਾਧੋਂ ਵਦਾਜ਼ਾਰਹੋਕੇ ॥ ਕਦੇਆਖਦਾ ਹਾਇ ਕੀ ਕਰਾਂ ਰੱਬਾ ਗਿਆਧਾਰ ਮੇਰਾ ਅਗਿਆਰ ਹੋਕੇ॥ ਕਦੇ ਆਖਦਾ ਖਾਇਕੇ ਜ਼ਹਿਰ ਮਰੀਏ ਕਦੇ ਆਖਦਾ ਹੇਠ ਤਲਵਾਰ ਹੋਕੇ ॥ ਕਦੇ ਆਖਦਾ ਸਬਰਤੇ ਸ਼ੁਕਰਚਾਹੀਏਮੁੜ ਆਵਸੀ ਫੇਰ ਸਵਾਰ ਹੋਕੇ ॥ ਗੱਲਾਂ ਦਿਲਦੇ ਨਾਲ ਦੀਵਾ-ਨਿਆਂਦੀਆਂ ਕਰਿੰਦੇਇਸ਼ਕ ਦੇ ਵਿੱਚ ਹੁਸ਼ਿਆਰ ਹੋਕੇ॥ ਫਿਰੇ ਕੂਚਿਆਂਦੇ ਵਿਚ ਖੁਆਰ ਹੁੰਦਾ ਵਾਂਗਖ਼ਫ਼ਤੀਆਂਦੇਖ ਬੇਕਾਰ ਹੋਕੇ॥ ਨਾਮ ਸ਼ੀਰੀਂ ਦਾ ਪਿਆ ਪੁਕਾਰਦਾਸੀ ਬੇਖ਼ੌਫ਼ ਬੇਹੋਸ਼ ਬੇਜ਼ਾਰ ਹੋਕੇ ॥ ਕਿਸ਼ਨਸਿੰਘ ਕੀ ਗ਼ਮਹੈ ਆਸ਼ਕਾਂ ਨੂੰਰਹਿਨਾ ਯਾਰ ਨੂੰ ਮਿਲ ਤੇ ਯਾਰ ਹੋਕੇ॥ ੧੦੩ ॥

ਹੋਕਾ ਦੇਨਾਂ ਫ਼ਰਿਹਾਦ ਦਾ

ਹੋਕਾ ਫਿਰੇਦੇਂਦਾ ਵਿੱਚ ਸ਼ਹਿਰ ਸਾਰੇ ਆਓਇਸ਼ਕ ਜੇ ਕਿਸੇ ਕਿਉਪਾਰਨਾਜੇ॥ਦੇਨਾ ਜਾਨਈਮਾਨਤੇ ਇਸ਼ਕ ਲੈਣਾ ਤਨ ਸਾੜਨਾਂ ਤੇ ਮਨ ਮਾਰਨਾਜੇ ॥ ਸਾਰੇ ਜੱਗ ਦੇ ਨਾਲ ਵਿਗਾੜ ਲੈਣੀ ਕੰਮ ਯਾਰਦੇ ਨਾਲ ਸਵਾਰਨਾਜੇ ॥ਘਰ ਬਾਰ ਵਿਸਾਰ ਖੁਆਰ ਹੋਨਾ ਪੀਆਪੀਆ ਹੀ ਪਿਆ ਪੁਕਾਰਨਾਜੇ ॥ ਇੱਕ ਨਾਮ ਮਹਬੂਬ ਦਾ ਰੱਖ ਲੈਣਾ ਹੋਰ ਕੁਲਮਤਾਅ ਉਜਾੜਨਾ ਜੇ ॥ ਦਿਨੇ ਰੋਵਨਾ ਰਾਤ ਨਾ ਸੋਵਣਾ ਜੇਯਾਰ ਯਾਰਹੀਨਿੱਤ ਪੁਕਾਰਨਾਜੇ ॥ ਲਹੂ ਪੀਵਨਾ ਖਾਵਨਾ ਜਿਗਰ ਤਾਈਂ ਜੱਗ ਜੀਤ ਜਾਵੇ ਆਪ ਹਾਰਨਾਜੇ ॥ ਗੋਤੇ ਖਾਵਨੇ ਦਿਲ ਦਰਯਾ ਅੰਦਰ ਬੇੜਾ ਵਿਚ ਸਮੁੰਦ੍ਰ ਉਤਾਰਨਾ ਜੇ॥ਜਾਨਤਲੀਤੇ ਰੱਖ

ਜਹਾਨ ਵਿਰਨਾ ਕੂੜ ਦੂਰਕਰ ਸਚ ਨਿਤਾਰਨਾਜੇ ॥ ਕਾਫ਼ਰ ਕਹਿਨ ਹਿੰਦੂ ਮੁਸਲਮਾਨ ਸਾਰੇ ਕਰਮ ਧਰਮ ਤੇ ਸ਼ਰਮ ਨਿਘਾਰਨਾਜੇ ॥ਹੋਰ ਹਿਰਸ ਤੋਂ ਹਥ ਉਠਾਇ ਲੈਨਾ ਸੋਹਨੇ ਯਾਰ ਦੀ ਵਲ ਉਲਾਰਨਾਜੇ॥ ਤੋੜ ਭ ਸਭੀਆਂ ਸੇਲੀਆਂ ਮਾਲੀਆਂ ਨੂੰ ਦਮਦਮ ਮਹਬੂਬ ਚਿਤਾਰਨਾਜੇ॥ਛੋੜ ਮਸਜਦਾਂ ਦੁਆਰਿਆਂ ਦਾਇਰਿਆਂ ਨੂੰ ਹੋਰ ਵਖਰਾ ਮਹਿਲ ਉਸਾਰਨਾਜੇ॥ਸੁਲਾਵੈਰ ਨਾਖੈਰ ਬੇਖੈਰ ਕੋਈ ਤਨ ਆਪਨਾ ਖੂਬ ਸੁਧਾਰਨਾ ਜੇ।ਪੀਕੇ ਮਸਤ ਸ਼ਰਾਬ ਤੌਹੀਦ ਵਾਲੀ ਦਾਗ਼ ਦੂਈ ਦਾ ਧੋਇ ਉਤਾਰਨਾਂਜੇ ॥ ਜਿਧਰ ਵੇਖਨਾ ਯਾਰ ਹੀ ਯਾਰ ਦਿਸੇ ਅਤੇ ਆਪਨਾ ਆਪ ਵਿਸਾਰਨਾਜੇ॥ਕੋਈ ਕੰਮ ਨਾ ਕਾਰ ਵਿਹਾਰ ਕਰਨਾ ਕਰਨਹਾਰ ਦਾ ਆਸਰਾ ਧਾਰਨਾਂਜੇ । ਜੇਹਾ ਮਿਲ ਜਾਵੇ ਤੇਹਾ ਖਾਇ ਲੈਨਾਂ ਸਬਰ ਚੁਪਕਰ ਸ਼ੁਕਰ ਗੁਜ਼ਾਰਨਾ ਜੇ ॥ ਅਕਲ ਫ਼ਿਕਰ ਤੇ ਹੋਸ਼ ਨੂੰ ਦੂਰ ਕਰਕੇ ਹੋਇ ਕਮਲਿਆਂ ਕੰਮ ਨੂੰ ਸਾਰਨਾਜੇ ॥ ਖਾਨਾ ਮੰਗਤੇ ਨੰਗ ਨਾਮੂਸ ਜਾਵੇ ਲਾਹਿ ਲੰਗ ਮਲੰਗ ਮਦਾਰਨਾ ਜੇ ॥ ਰੱਖ ਟੰਗ ਤੇ ਟੰਗ ਨਸੰਗ ਸੌਣਾ ਸੰਗ ਦੂਰ ਕਰ ਪੈਰ ਪਸਾਰਨਾ ਜੇ॥ਹਰ ਰੰਗ ਦੇ ਨਾਲ ਨਿਹਾਲ ਰਹਿਣਾ ਸੋਹਣੇ ਲਾਲ ਦਾ ਹਾਲ ਵਿਚਾਰਨਾ ਜੇ ॥ ਦਿਲ ਸਖਤ ਸਿੱਕਾ ਕਿਹਾਂ ਮੁਰਦਿਆਂ ਦਾ ਅੱਗ ਇਸ਼ਕ ਦੀ ਨਾਲ ਪੰਘਾਰਨਾ ਜੇ ॥ ਪੀਨਾਂ ਦੁਧ ਲੱਸੀ ਦਹੀਂ ਨਿੱਤ ਤਾਜ਼ਾ ਕੁਝ ਚੋਵਣਾ ਤੇ ਨਹੀਂ ਚਾਰਨਾ ਜੇ।ਮਰਨਾ ਜੀਵਣਾ ਜਾਨਨਾ ਇੱਕ ਜੇਹਾ ਸਿਰ ਧਾਰ ਦੇ ਨਾਮ ਤੋਂ ਵਾਰਨਾ ਜੇ॥ਰਾਂਝੇ ਵਾਂਗ ਫ਼ਕੀਰ ਹੋ ਹੀਰ ਪਿਛੇ ਪਹਿਨ

ਮੁੰਦਰਾਂ ਸੀਸ ਮੁਨਾਰਨਾ ਜੇ॥ਇਸ਼ਕ ਕੰਮ ਹੈ ਸੂਰਿਆਂ ਪੂਰਿਆਂ ਦਾ ਸੁਖ ਛੱਡਕੇ ਦੁਖ ਸਹਾਰਨਾ ਜੇ॥ਆਸ਼ਕ ਥੀਵਨਾ ਪੀਵਨਾ ਘੋਲ ਮੌਹਰਾ ਸਤੀ ਵਾਂਗ ਏਹ ਸਾਂਗ ਸਿੰਗਾਰਨਾ ਜੇ ॥ ਕਾਲਖ ਦੋਹਾਂ ਜਹਾਨਾਂ ਦੀ ਮਲ ਲੈਣੀ ਨਾਮ ਧਾਰ ਦਾ ਰੁੰਦ ਉਤਾਰਨਾ ਜੇ ॥ ਸਿਰ ਦੇਵਨਾ ਸਿਰਫ਼ ਨਾ ਜਾਨ ਦੇਣਾ ਸ਼ਰਾ ਵਾਲਿਆਂ ਕੰਮ ਉਤਾਰਨਾ ਜੇ॥ਗੱਜ ਸ਼ੇਰ ਦੇ ਵਾਂਗ ਮੈਦਾਨ ਰਹਿਣਾ ਭਾਵੇਂ ਕਿਸੇ ਨੇ ਆਨ ਵਿੰਗਾਰਨਾ ਜੇ ॥ ਹੋਰ ਵੈਰੀਆਂ ਮਾਰੀਆਂ ਫਾਹਿ ਕੇਤੇ ਇਕ ਯਾਰ ਦਾ ਮਹਿਲ ਉਸਾਰਨਾ ਜੇ ॥ ਸ਼ੇਰਾਂ ਸੂਰਿਆਂ ਆਸ਼ਕਾਂ ਗੱਲ ਏਹੋ ਦੇਣੀ ਜਾਨ ਨ ਪੈਰ ਖਿਸਕਾਰਨਾ ਜੇ ॥ ਤਿਲਕਨ ਬਾਜ਼ੀ ਦਾ ਰੰਗ ਹੈ ਇਸ਼ਕ ਯਾਰੋ ਪੈਰ ਤਿਲਕਨਾਂ ਜਿਸਮ ਲਵਾਰਨਾ ਜੇ॥ ਬਿਨਾਂ ਇਸ਼ਕ ਮਾਸ਼ੂਕ ਨਾ ਯਾਰ ਹੋਵੇ ਬਿਨਾਂ ਯਾਰ ਜੀਵਨ ਕਿਤ ਕਾਰਨਾ ਜੇ॥ ਜਦੋਂ ਵਿਛੁੜੇ ਯਾਰ ਨਾ ਕਾਰ ਸੁਝੇ ਘਰ ਬਾਰ ਨੂੰ ਚਾਇ ਵਿਸਾਰਨਾ ਜੇ॥ ਤੀਲੇ ਤੋੜਨੇ ਜੋੜਨੇ ਜੋੜ ਦਿਲ ਦੇ ਸੀਸ ਗੋਡਿਆਂ ਨਾਲ ਮਿਲਾਰਨਾ ਜੇ॥ ਭੁਖ ਨੰਗ ਕਬੂਲ ਏ ਮੂਲ ਸਾਰੇ ਇੱਕ ਯਾਰ ਨੂੰ ਨਹੀਂ ਵਿਸਾਰਨਾ ਜੇ॥ਇਕ ਵਾਸਤੇ ਆਪਨੇ ਪਿਆਰੜੇ ਦੇ ਤਾਨਾ ਜਗ ਦਾ ਸਭ ਸਹਾਰਨਾ ਜੇ ॥ਕਿਸ਼ਨ ਸਿੰਘ ਮਹਬੂਬ ਨੂੰ ਲਾਇ ਛਾਤੀ ਬਲਿਹਾਰ ਬਲਿਹਾਰ ਬਲਿਹਾਰਨਾ ਜੇ ॥੨੦੪ ॥

ਆਨਾ ਕੋਲ ਫਰਿਹਾਦ ਦੇ ਫਰਿਹਾਦ ਦੀ ਵਹੁਟੀ ਤੇ ਮਾਂ ਦਾ

ਸੁਨਿਆ ਮਾਉਂ ਫਰਿਹਾਦ ਦੀ ਗਈ ਸ਼ੀਰੀਂ ਨੂੰਹ ਆਪਨੀ ਨੂੰ ਲੈਕੇ ਨਾਲ ਸਾਈਂ॥ਹੋਰ ਸੱਦ ਕੇ ਆਂਢ ਗੁਆਢਨਾਂ ਨੂੰ ਮਰਦ

ਤੀਵੀਆਂ ਬਾਲੀਆਂ ਬਾਲ ਸਾਈਂ॥ ਕਿਹਾ ਰਲਕੇ ਫ਼ਰਿਹਾਦਨੂੰ
ਸੱਦ ਲਿਆਈਏ ਕਹਿਕੇ ਆਪਨੇ ਸਭ ਕਮਾਲ ਸਾਈਂ ॥
ਕਹਿੰਦੀਸਮਝਨਾਮਾਰਨਿਮਾਨਯਾਂਨੂੰ ਅਤੇਛੋਡਕੁਚੱਜ ਕੁਚਾਲ
ਸਾਈਂ॥ਗਏ ਰਲਕੇ ਪਾਸ ਫ਼ਰਿਹਾਦ ਸਾਰੇ ਹਥਜੋੜਕੇਕਰ
ਸਵਾਲ ਸਾਈਂ॥ਆਛੱਡਹੁਣ ਭੈੜੀਆਂ ਵਾਦੀਆਂਨੂੰਥਕਗੇਬਹੁਤ
ਹੋਯਾ ਮੰਦਾ ਹਾਲਸਾਈਂ॥ਸ਼ੀਰੀਂ ਸਾਹੁਰੇਗਈ ਨਾਆਵਨਾਹੈ
ਹੁਣਉਸਦਾਛੱਡਖ਼ਯਾਲ ਸਾਈਂ॥ ਘਰ ਇਸਤ੍ਰੀਹੈਨੇਕਬਖ਼ਤ
ਚੰਗੀ ਹੋਰ ਬਹੁਤ ਹੈ ਰਿਜ਼ਕ ਤੇ ਮਾਲ ਸਾਈਂ॥ ਕਿਹਾ ਨੱਕ
ਹਰਾਮਤੇਬੰਨ੍ਹਿਆਈ ਅਤੇਛੋੜਿਓਹੱਕ ਹਲਾਲਸਾਈਂ॥ਕਿਹਾ
ਮਾਉਂਨੇ ਬੱਚਿਆ ਹੋਸ਼ ਕਰਤੂੰ ਸਾਨੂੰਦੁਖ ਦੇ ਨਾਲ ਨਾਗਾਲ
ਸਾਈਂ ॥ਬਾਦਸ਼ਾਹਾਂ ਦੀਆਂਬੇਟੀਆਂਮਿਲਨਮੁਸ਼ਕਲ ਅਸੀਂ
ਕੌਨ ਗਰੀਬ ਕੰਗਾਲਸਾਈਂ॥ਹਿਰਸਛੋਡਤੇਮੋੜ ਮੂੰਹਸਿਰੜ
ਵੱਲੋਂ ਕਦਰ ਆਪਨੀ ਦੇ ਨਾਲ ਜਾਲਸਾਈਂ॥ਵਹੁਟੀਆਖਜਾ
ਦੇਖਤੂੰ ਤਰਫ਼ਮੇਰੀ ਨਹੀਂਪੁਛਦਾਹਾਲਹਵਾਲ ਸਾਈਂ॥ਏਸੇ
ਵਾਸਤੇਦੱਕ ਨਿਕਾਹਕੀਤੇ ਘਰੀਂਆਇਆਂ ਬੀਤ ਗਏ ਸਾਲ
ਸਾਈਂ॥ ਓੜਕ ਵਿਚ ਦਰਗਾਹ ਹਿਸਾਬਹੋਸੀ ਜਦੋਂਪੁਛੇਗਾ
ਰੱਬ ਜਲਾਲ ਸਾਈਂ ॥ ਹੋਰਨਾਲ ਦੇਆਦਮੀਦੇਨਮੱਤਾਂਕਦੇ
ਸਮਝ ਤੂੰ ਹੋਸ਼ ਸੰਭਲ ਸਾਈਂ ॥ ਚੱਲਨਾਲਸੱਡੇਘਰ ਵੱਸ
ਪਜਾਰੇ ਅਤੇ ਹੋਰ ਖ਼ਯਾਲਸਭ ਟਾਲ ਸਾਈਂ ॥ ਗੱਲਪੱਲੂੜਾ
ਤੇ ਮੂੰਹ ਘਾਹਸਾਡੇਆ ਕਦੇ ਤਾਂਹੇ ਦਿਆਲਸਾਈਂ॥ ਕਿਸ਼ਨ
ਸਿੰਘ ਨਾ ਖਾਂਵਦਾਜਾਣਕੋਈ ਜ਼ਹਿਰਪਾ ਭਰਿਆਖੀਰਥਾਲ

ਸਾਈਂ ॥ ੧੦੫॥ ਜਵਾਬ ਫ਼ਰਿਹਾਦ

ਅੱਗੋਂ ਕਿਹਾਫ਼ਰਿਹਾਦ ਨੇ ਤੈਂਗਹੋਕੇਉਠਆਪਨੇ ਘਰਾਂਨੂੰ ਜਾ ਮਾਈ॥ ਅਸਾਂ ਜਾਵਨਾਆਵਨਾਨਹੀਂ ਕਿਧਰੇਹੋਇਰਹੇ ਫ਼ਕੀਰ ਸਦਾਮਾਈ॥ਘਰਬਾਰ ਦੀ ਕੁਝ ਨਾ ਲੋੜਸਾਨੂੰ ਅਸਾਂਲੋੜਿਆ ਇੱਕ ਖੁਦਾ ਮਾਈ ॥ ਸ਼ੀਰੀਂ ਬਾਝ ਨਾਸ਼ੋਕ ਹੈ ਹੋਰ ਕੋਈਨਹੀਂ ਭਾਂਵਦਾਦੂਸਰਾਡਾਮਾਈ॥ ਨਹੀਂ ਉਗਨਾਹੂੰਨਿਆਂਦਾਨਿਆਂ ਨੇ ਭਾਂਵੇਂ ਕਿਤਨਾ ਮੀਂਹ ਵਸਾ ਮਾਈ॥ ਸਤੀਰਿਖ ਤੇ ਚੜ੍ਹੀ ਨਾ ਉੱਤਰੇਗੀ ਜੇਡਾਂ ਉਤਰੇ ਕਤਲ ਹੋ ਜਾ ਮਾਈ॥ ਸੂਰਾ ਪਕੜ ਤਲਵਾਰ ਮੈਦਾਨ ਆਵੇ ਜੇਡਾਂ ਮੁੜੇ ਕੀ ਮਰਦ ਕਹਾ ਮਾਈ॥ ਆਸ਼ਕ ਹੋਇਕੇ ਫੇਰ ਫ਼ਿਰਔਨ ਹੋਵੇ ਨਹੀਂ ਲੋਕ ਪਰਲੋਕ ਮੇਂ ਜਾ ਮਾਈ॥ ਦੁਖਦਰਦਹੈਮਰਦਨੂੰ ਰਾਹਅੰਦਰ ਹਰਦਰਦ ਦੇ ਨਾਲ ਦਵਾਮਾਈ॥ ਕ੍ਰਿਸ਼ਨਸਿੰਘ ਨਾਮੋੜਮਹੁ ਬਵੱਲੋਂ ਹਥੋਂ ਏਹ ਅਸੀਸ ਦੁਆ ਮਾਈ॥ ੧੦੬॥

ਜਵਾਬ ਫ਼ਰਿਹਾਦ ਦੀ ਮਾਉਂ ਦਾ

ਕਿਹਾ ਮਾਉਂ ਨੇਕੋਈ ਨ ਮੋੜਸਕੇਓਸ ਰੱਬ ਰਹੀਮਦੇਭਾਨਿਆਂ ਨਾ॥ਦਾਹੇਰੱਬ ਤਾਂ ਵੱਖਤੋਂ ਲੱਖਕਹੇ ਕਰੇ ਸਬਜ਼ ਓਹ ਭੁੰਨਿਆਂ ਦਾਨਿਆਂ ਨੂੰ॥ ਤੇਰੀ ਬੀਤ ਜਾਸੀ ਏਸੇ ਰੀਤ ਅੰਦਰ ਕਿਹਾ ਮਾਰਿਓ ਅਸਾਂ ਨਿਮਾਨਿਆਂ ਨੂੰ॥ਜੇਹੜੀਬਨੀਹੈਅਸੀਭੀ ਝੱਲ ਲੈਸਾਂ ਵਖਤ ਪੌਂਦੇ ਨੇ ਰਾਜਿਆਂ ਰਾਨਿਆਂਨੂੰ ॥ ਕ੍ਰਿਸ਼ਨਸਿੰਘ ਨਿਰਾਸ ਹੋ ਰਹੀ ਮਾਈ ਆਖੇ ਮੱਤਨਹੀਂ ਐਵੇਂ ਜਾਨਿਆਂ ਨੂੰ॥ ੧੦੭॥

---

## ਕਲਾਮ ਫ਼ਰਿਹਾਦ ਦੀ ਔਰਤਦਾ

ਬੋਲੀ ਨਾਰ ਫ਼ਰਿਹਾਦ ਦੀ ਮਾਰ ਨਾਰਾ ਮੇਰਾ ਹਾਲਕੀਦੱਸ ਦੀਵਾਨਿਆਂ ਵੇ॥ ਮੇਰਾ ਬਾਪ ਤੇ ਆਪਫ਼ਕੀਰਹੋਇਓਂਮੈਨੂੰ ਮਾਰਿਓਈ ਮਸਤਾਨਿਆਂ ਵੇ॥ਗਈਉਮਰਤੇ ਅਕਲਨਾਮੂਲ ਆਈ ਕੇਹੀ ਪਈ ਆਫ਼ਤ ਐਵੇਂ ਜਾਨਿਆਂ ਵੇ॥ ਮੈਨੂੰ ਮਾਰ ਖ਼ੁਵਾਰਕਰ ਛੱਡਿਆਈ ਮਿਟੀ ਹੋਇਗਈਨਾਲਤਾਨਿਆਂਵੇ॥ ਕਿਸ਼ਨਸਿੰਘ ਕੀ ਵਰਤਿਆਲੋਹੜ ਤੈਨੂੰ ਹੋਇ ਗਿਓਂ ਤੂੰ ਵਾਂਗ ਬਿਗਾਨਿਆਂ ਵੇ॥ ੧੦੮॥

## ਕਲਾਮ ਫ਼ਰਿਹਾਦ

ਕਿਹਾ ਫੇਰਫ਼ਰਿਹਾਦ ਨੇ ਇਸਤ੍ਰੀਨੂੰ ਮੇਰੀਆਸਦੀਤੰਦਹੁਣ ਤੋੜ ਬੀਬੀ॥ ਮਰਜ਼ੀਆਪਨੀਨਾਲਨਿਹਾਲਰਹੁਤੂੰਚਾਹੇਹੋਰ ਕਿਤੇ ਜੋੜਜੋੜਬੀਬੀ॥ ਮਰਨ ਜਿਨ੍ਹਾਂਦੇਹੰਤ ਓਹ ਰਹਿਨ ਕਿਵੇਂ ਤਿਵੇਂਮੁਝਤੋਂ ਨੇਹੁਤਰੋੜਬੀਬੀ॥ ਮੈਨੂੰਬਾਝਸ਼ੀਰੀਂਇਸ ਜੱਗਅੰਦਰ ਹੋਰਰਹੀਨਾ ਕਿਸੇਦੀ ਲੋੜਬੀਬੀ॥ਕਿਸ਼ਨਸਿੰਘ ਤੂੰ ਸਬਰ ਤੇ ਸ਼ੁਕਰ ਕਰਕੇ ਮੂਹ ਏਸ ਫ਼ਕੀਰਤੋਂਮੋੜਬੀਬੀ॥ ੧੦੯॥ ਸਬਰ ਕਰਨਾ ਫ਼ਰਿਹਾਦ ਦੀ ਔਰਤ ਦਾ

ਸੁਨਿਆ ਸਾਫ਼ ਜਵਾਬ ਫ਼ਰਿਹਾਦ ਕੋਲੋਂਔਰਤ ਓਸਦੀਚੁਪ ਖ਼ਾਮੋਸ਼ ਹੋਈ॥ ਮਾਰੀ ਸ਼ਰਮਦੀ ਮੂੰਹੋਂਨਾਬੋਲਸਕੇਵਿਚੋਵਿੱਚ ਦਰੇਗ਼ਦੇ ਨਾਲ ਰੋਈ॥ ਜੇਹੜੇਨੈਂਗਨਮੈਗਮਲੰਗਹੋਏਦਾਰੂ ਓਹਨਾਂਦਾ ਕਹੋ ਕੀ ਕਰੇ ਕੋਈ॥ ਜੈਂਦਾਕੰਤਅਕੰਤਹੋਗਿਆ ਘਰ ਤੋਂ ਓਹਜਾਨਤੂੰਜੀਂਵਦੀਗਈਮੋਈ॥ਕਿਸ਼ਨਸਿੰਘਨਾ

ਕਿਸੇ ਦੀ ਪੇਸ਼ ਜਾਵੇ ਜੇਹੜੀ ਰੱਬ ਨੂੰ ਭਾਂਵਦੀ ਹੋਇਸੋਈ॥ ੧੧੦॥

ਜਾਵਣਾ ਫਰਿਹਾਦ ਦੀ ਮਾਤੇ ਔਰਤ ਕਾ ਅਪਣੇ ਘਰ ਕੋ

ਬਹੁ ਸੱਸ ਦੋਵੇਂ ਓਥੋਂ ਉਠ ਤੁਰੀਆਂ ਘਰ ਆਪਣੇ ਜਾਇ ਅਬਾਦ ਹੋਈਆਂ॥ ਸਬਰ ਚੁਪ ਕਰ ਬੈਠੀਆਂ ਸਿਦਕ ਸੇਤੀ ਵਿੱਚੇ ਵਿੱਚ ਜਿਉਂ ਚੋਰ ਦੀ ਮਾਉਂ ਰੋਈਆਂ॥ ਮਰਦ ਆਪਨੇ ਬੁਰੇ ਤੇ ਦੋਸ ਕਿਹਨੂੰ ਆਸ ਤੋੜ ਕੇ ਜ਼ਿੰਦੀਆਂ ਜਾਨ ਮੋਈਆਂ॥ ਮਕਨਾਤੀਸ ਦਾ ਕਿਲਾ ਨਾ ਫ਼ਤਹ ਹੋਯਾ ਕਈਆਂ ਰਾਜਿਆਂ ਨੇ ਤੋਪਾਂ ਆਨ ਢੋਈਆਂ॥ ਕਿਸ਼ਨ ਸਿੰਘ ਨਾ ਖਾਧੀਆਂ ਤਰਾਂ ਓਹਨਾਂ ਜਿਨ੍ਹਾਂ ਮੂਲੀਆਂ ਗਾਜਰਾਂ ਖ਼ੇਤ ਬੋਈਆਂ॥ ੧੧੧॥

ਆਵਣਾ ਅਕਲੂ ਫਰਿਹਾਦ ਦੇ ਯਾਰ ਦਾ

ਇਕ ਯਾਰ ਫਰਿਹਾਦ ਦਾ ਨਾ ਅਕਲੂ ਛੋਟੀ ਉਮਰ ਦਾ ਮੀਤ ਕਹਾਂਵਦਾ ਸੀ॥ ਰੈਸੀ ਵਸਦਾ ਹੋਰ ਹੀ ਗਾਉਂ ਅੰਦਰ ਕਦੇ ਪਾਸ ਫਰਿਹਾਦ ਦੇ ਆਂਵਦਾ ਸੀ॥ ਡੇਰੇ ਬੈਠਿਆਂ ਆਨ ਮੁਲਾਕਾਤ ਹੋਈ ਦੇਖ ਹਾਲ ਹੈਰਾਨ ਹੋ ਜਾਂਵਦਾ ਸੀ॥ ਮੇਰਾ ਬਾਪ ਤੇ ਆਪ ਇਸ ਹਾਲ ਹੋਇਓਂ ਬਡਾ ਦੁਖ ਤੇ ਦਰਦ ਵੰਡਾਂਵਦਾ ਸੀ॥ ਭਾਨਾ ਦਸ ਕੀ ਵਰਤਿਆ ਨਾਲ ਤੇਰੇ ਰੋਇ ਰੋਇ ਕੇ ਹਾਲ ਪੁਛਾਂਵਦਾ ਸੀ॥ ਘਰ ਬਾਰ ਉਜਾੜ ਫ਼ਕੀਰ ਹੋਇਓਂ ਦੇਖ ਦੇਖ ਪਿਆ ਪੱਛੋਤਾਂਵਦਾ ਸੀ॥ ਕਿਸ਼ਨ ਸਿੰਘ ਫਰਿਹਾਦ ਉਸ ਧਰਤਾਂ ਈਂ ਅੱਗੋਂ ਆਖ ਜਵਾਬ ਸੁਨਾਂਵਦਾ ਸੀ॥ ੧੧੨॥

ਜਵਾਬ ਫਰਿਹਾਦ

ਆਖਿਰ ਕਿਹਾ ਅਕਲੂ ਸੁਨ ਯਾਰ ਮੇਰੀ ਤੈਨੂੰ ਸੱਚ ਹੀ ਸੱਚ

ਸੁਨਾਵਨੇਹਾਂ॥ ਸਾਨੂੰ ਸ਼ੀਰੀਂ ਦੇ ਇਸ਼ਕ ਫ਼ਕੀਰਕੀਤਾ ਰੋਇ
ਰੋਇਕੇਨੀਰ ਵਹਾਵਨੇਹਾਂ ॥ ਜਾਨਤਲੀ ਤੇ ਰੱਖਸੁਰੱਖ ਹੋਏ
ਗਲੀਯਾਰਦੀ ਬਲੀਹੋਜਾਵਨੇਹਾਂ ॥ ਘਰਬਾਰਨੂੰਛੋੜਆਂ ਛੜ
ਹੋਏਇਕ ਯਾਰਦੀ ਲੋੜ ਰਖਾਵਨੇਹਾਂ॥ ਟੋਪੀ ਹੁਬ ਹਬੀਬ
ਦੀਰੱਖਸਿਰਤੇ ਸੇਲੀਸਬਰਮੰਡੋਖਦੀਪਾਵਨੇਹਾਂ॥ਗਲਕਫ਼ਨੀ
ਕਾਰ ਮਾਸ਼ੂਕ ਵਾਲੀ ਮਨ ਮਾਰਕੇਤੇਗਮੇਲਾਵਨੇਹਾਂ॥ਤਸਬੀ
ਤਰਕ ਜਹਾਨਗਿਆਨਗੋਸ਼ਾਵਾਲਵਾਲਪਏਯਾਰਗਾਵਨੇਹਾਂ॥
ਸੋਟਾਸਰ ਓਪੀਹਥਚੁਪਵਾਲੀਕੂੰਬਾਤਾਲਿਆਂਨਾਲਸੁਹਾਵਨੇ
ਹਾਂ ॥ਪਕੂ ਏਪਾਇਕੇ ਨਾਲ ਪ੍ਰੇਮਵਾਲੇਰਬਨਾਲਪ੍ਰੀਤਲਗਾਵਨੇ
ਹਾਂ ॥ ਸੂਈ ਸ਼ਾਂਤ ਸਬੂਰੀਦੀਹਥਲੈਕੇ ਤੋਪੇ ਪਏਤਦਬੀਰਦੇ
ਲਾਵਨੇ ਹਾਂ॥ਉੱਤੇ ਗੋਦੜੀ ਪਹਿਨਕੇ ਰੁਸ਼ਦਵਾਲੀਤਾਗੇਪੀਰ
ਦੇ ਨਿੱਤ ਲਗਾਵਨੇਹਾਂ ॥ ਖ਼ਾਕ ਢੇਰ ਅਲਫ਼ੀ ਗਲਉਲਫ਼ਤਾਂ
ਦੀ ਧੂੰਆਂਧਰਮਈਮਾਨਦਾ ਪਾਵਨੇਹਾਂ ॥ ਛੱਡਅਰਸ਼ਤੇਫਰਸ਼
ਪਸਾਰਸਾਡਾਚਾਰਤਰਫ਼ਦੀਵਾਰਦਿਵਾਵਨੇਹਾਂ ॥ ਵੇਹੜਾਕੁਲ
ਜਹਾਨਹੈਅਸ਼ਕਾਂਦਾਸੂਰਜਚੰਦ ਚਰਾਗਜਗਾਵਨੇਹਾਂ॥ਦਸਤ
ਗੀਰ ਮੁਨੀਰਹੈਪੀਰਸਾਡਾਤਾਲਬਉਸਦੇਅਸੀਂਸਦਾਵਨੇਹਾਂ॥
ਰੋਜ਼ਹਿਜਰਤੇ ਵਸਲਤ ਹੈ ਈਦ ਸਾਡੀਸਜਦਾਯਾਰਨੂੰਸੀਸ
ਨਿਵਾਵਨੇਹਾਂ ॥ ਮਸਜਦ ਮੇਹਰਪਾਨੀਦੋਹਾਂ ਅੱਖੀਆਂਦਾਹਥ
ਧੋਇਕੇ ਵਜ਼ੂ ਕਰਾਵਨੇਹਾਂ ॥ ਬਾਗ਼ਬ੍ਰਿਹੋਂ ਤੇ ਨਿਆਜ਼ਨਮਾਜ਼
ਸਾਡੀ ਕਲਮਾ ਕੁਰਮ ਮਾਸ਼ੂਕ ਪੜ੍ਹਾਵਨੇ ਹਾਂ॥ ਪੜ੍ਹੀਏ ਕੌਲ
ਕੁਰਾਨ ਧਿਆਨ ਕਰਕੇ ਮਸਲਾ ਮਨ ਨੂੰਮਾਰਮਕਾਵਨੇ ਹਾਂ॥

ਹਲਵਾਹਿਲਮ ਹਿਯਾ ਜ਼ਕਾਤ ਸਾਡੀ ਹੱਜਹਾਜਤਾਂਕੁਲ ਉਠਾ
ਵਨੇ ਹਾਂ॥ ਵਿਰਦ ਵੱਲ ਨਾ ਦਿਲਦੇਵਿੱਚ ਰਹੇ ਵਾਜ਼ਵਸਫ਼
ਦਾ ਨਾਮ ਧਰਾਵਨੇ ਹਾਂ॥ਨਾਮ ਮੌਲਾਦਾਜਾਨ ਮਹਿਰਾਬਮੱਥੇ
ਅਤੇ ਇਸ਼ਕ ਇਮਾਮਬਨਾਵਨੇ ਹਾਂ॥ਕਾਜ਼ੀਕਹਿਰਮਾਸ਼ੂਕਦਾ
ਆਸ਼ਕਾਂਤੇਬਾਦਸ਼ਾਹਖੁਦਾਠਹਿਰਾਵਨੇ ਹਾਂ॥ਤਲੇਸਫ਼ਸਫ਼ਾਈ
ਦੀ ਵਿਛ ਰਹੀ ਉੱਤੇ ਗੋਦੜਾਗੈਬਵਿਛਾਵਨੇ ਹਾਂ॥ਏਹਜੱਗ
ਨੂੰ ਜਾਨ ਕੇ ਵਾਂਗਸੁਪਨੇ ਨਿਤਜਾਗਦੇ ਖ੍ਵਾਬਲਿਆਵਨੇ ਹਾਂ॥
ਜਾਗ੍ਰਤ ਸੁਪਨ ਸਖੋਪਤੀਹੇਰਤੁਰੀਆਤੁਰੀਆਤੀਤਮੇਂ ਜਾਇ
ਸਮਾਵਨੇ ਹਾਂ॥ ਕਰਨਾ ਸੈਰ ਤੇ ਵੈਰ ਨਾ ਸੁਲਹਕਿਤੇ ਪੈਰ
ਅਰਸ਼ ਤੇ ਜਾਇਟਿਕਾਵਨੇ ਹਾਂ॥ ਕੌਡੀ ਦੇਵਨੀਨਹੀਂ ਫ਼ਲੂਸ
ਲੈਨਾ ਕਿਸੇ ਜਾਇਕੇ ਨਹੀਂ ਬੁਲਾਵਨੇਹਾਂ॥ਤੇਰੇਜੇਹਾਜੇ ਕੋਈ
ਮਹਬੂਬ ਹੋਵੇ ਓਹਨੂੰ ਖੋਲਕੇਭੇਦਕਡਾਵਨੇ ਹਾਂ॥ਬਾਦਸ਼ਾਹਤੋਂ
ਵੱਧ ਹੈ ਏਹਿ ਸਾਡੀਤਾਂਵੇਂ ਨਾਮਫਕੀਰਕਹਾਵਨੇ ਹਾਂ॥ਜਿਧਰ
ਦੇਖਨੇਹਾਂ ਯਾਰ ਦਿਸਦਾਹੈ ਏਸੇਵਿੱਚਮਗ਼ਰੂਰਸਦਾਵਨੇ ਹਾਂ॥
ਬਾਦਸ਼ਾਹਨੂੰ ਫ਼ਿਕਰ ਹਜ਼ ਰਹੇਵਨ ਅਸੀਂ ਫ਼ਕਰ ਬੇਫ਼ਿਕਰ
ਲੈਪਾਵਨੇਹਾਂ॥ ਨਾਮਯਾਰਦਾਆਬ ਹਯਾਤਪਾਯਾਨਿੱਤਪੀਂਵਦੇ
ਤੇ ਸਦਾ ਨ੍ਹਾਂਵਨੇ ਹਾਂ॥ ਜੇਹੜਾ ਚਾਹ ਕਰਕੇ ਪੁਛੇਗੱਲਸਾਥੋਂ
ਓਹਨੂੰ ਚੁਪ ਦੇ ਨਾਲ ਸੁਨਾਵਨੇ ਹਾਂ॥ਕਿਸ਼ਨਸਿੰਘਨਾਜਿਸਨੂੰ
ਸ਼ੋਕ ਹੋਵੇ ਓਹਦੀ ਤਰਫ਼ ਨਾ ਮੁਖ ਭਵਾਵਨੇ ਹਾਂ ॥੧੧੩॥

## ਕਲਾਮ ਅਕਲੂ

ਅਕਲੂ ਆਖਦਾ ਇਸ਼ਕ ਮਿਜ਼ਾਜ ਤੇਰਾ ਇਸ਼ਕਹੱਕਨਾ ਮੂਲ

ਵਿਚਾਰਿਓਈ॥ ਪਿੱਛੇ ਰੰਨਦੇ ਹੋਇ ਫ਼ਕੀਰ ਗਿਓਂ ਘਰਬਾਰ ਨੂੰ ਚਾਇ ਵਿਸਾਰਿਓਈ॥ ਦਿਲ ਇੱਕ ਆਹਾ ਸ਼ੀਰੀਂ ਲੁਟ ਲੀਤਾ ਕਹਿੰਦੇ ਨਾਲ ਤੂੰ ਹੱਕ ਚਿਤਾਰਿਓਈ॥ ਇਸ਼ਕ ਹੱਕ ਦਾ ਬਹੁਤ ਮਹਾਲ ਹੈ ਜੀ ਐਵੇਂ ਕੂੜ ਅਸਾਂ ਕੋਲ ਮਾਰਿਓਈ॥ ਕਿਸ਼ਨ ਸਿੰਘ ਤੂੰ ਕਦੋਂ ਫ਼ਕੀਰ ਹੋਇਓਂ ਐਵੇਂ ਭੇਸ ਫ਼ਕੀਰ ਦਾ ਧਾਰਿਓਈ॥ ੨੨੪॥

## ਜਵਾਬ ਫ਼ਰਿਹਾਦ

ਕਿਹਾ ਫੇਰ ਫ਼ਰਿਹਾਦ ਨੇ ਹੋਸ਼ ਕਰ ਤੂੰ ਯਾਰ ਹੋਇ ਸਾਨੂੰ ਮੇਹਨੇ ਮਾਰ ਨਾਹੀਂ॥ ਰੰਨਾਂ ਬਾਝ ਨਾ ਪੀਰ ਫ਼ਕੀਰ ਕੋਈ ਏਸ ਗੱਲ ਦੀ ਤੁਧ ਨੂੰ ਸਾਰ ਨਾਹੀਂ॥ ਓਹ ਮਰਦ ਕੋਈ ਏਸ ਜਹਾਨ ਅੰਦਰ ਪਾਸ ਜਿਸਦੇ ਨਾਰ ਤਲਵਾਰ ਨਾਹੀਂ॥ ਨਰ ਨਾਰ ਦਾ ਮੇਲ ਹੈ ਆਦ ਵੇਲੇ ਨਾਰ ਬਾਝ ਕੋਈ ਸੰਸਾਰ ਨਾਹੀਂ॥ ਔਰਤ ਕਹਨ ਈਮਾਨ ਗੁਜ਼ਰਾਨ ਦੌਲਤ ਪੁਤ੍ਰ ਜਾਨ ਨਿਸ਼ਾਨ ਵਿਸਾਰ ਨਾਹੀਂ॥ ਆਦਮ ਹੱਵਾ ਤੇ ਦੌਰ ਭੀ ਦੇਖ ਐਸੇ ਨਰ ਨਾਰ ਜੈਸੇ ਦਿਲਦਾਰ ਨਾਹੀਂ॥ ਵਿਸ਼ਨ ਲੱਖਮੀ ਤੇ ਮਹਾਂਦੇਵ ਗੌਰੀ ਬ੍ਰਹਮ ਬ੍ਰਹਮਨੀ ਨਾਲ ਵਿਚਾਰ ਨਾਹੀਂ॥ ਵਲੀ ਔਲੀਆ ਅੰਬੀਆ ਹੋਇ ਜੇਤੇ ਕਹਿੰਦਾ ਨਾਰ ਦੇ ਨਾਲ ਪਿਆਰ ਨ ਹੀਂ॥ ਸੀਤਾ ਰਾਮ ਤੇ ਰਾਧਕੇ ਵਿਸ਼ਨ ਦੇਵੇਂ ਹੋਵੇ ਗੋਪੀਆਂ ਬਾਝ ਕਰਾਰ ਨਾਹੀਂ॥ ਤੈਨੂੰ ਕਿਤਨੇ ਨਾਮ ਸੁਨਾ ਆਖਾਂ ਅੱਗੇ ਯਾਰ ਤੂੰ ਭਲਾ ਹੁਸ਼ਿਆਰ ਨਾਹੀਂ॥ ਇਸ਼ਕ ਹੱਕ ਨਾਂ ਬਿਨਾ ਮਿਜਾਜ਼ ਪੱਕੇ ਬਿਨਾਂ ਪੌੜੀਆਂ ਮਹਿਲ ਮੁਨਾਰ ਨਾਹੀਂ॥ ਸ਼ੀਰੀਂ ਵਾਂਗ ਨਿਸ਼ਾਨੇ ਦੇ ਰੱਖ ਲੀਤੀ ਮੇਰਾ ਇਸ਼ਕ ਤਾਂ ਬਾਝ ਗੁਫਤਾਰ ਨਾਹੀਂ॥ ਕਿਸ਼ਨ ਸਿੰਘ ਵਿਚਾਰਿਆਂ

ਆਸ਼ਕਾਂ ਨੂੰ ਕੰਮ ਦੂਸਰਾ ਬਾਝ ਦੀਦਾਰ ਨਾਹੀਂ ॥੨੨੫॥

ਕਲਾਮ ਸ਼.ਕਲੂ

ਅਕਲੂ ਆਖਿਆ ਲੋੜ ਕੀ ਐਹ ਤਾਂ ਦੀ ਜਿਨ੍ਹਾਂ ਆਸ਼ਕਾਂ ਇਸ਼ਕ ਖੁਦਾ ਕੀਤਾ॥ ਕਦੋਂ ਕੌਡੀਆਂ ਨਾਲ ਪ੍ਰਸੰਨ ਹੋਵੇ ਜਿਨ੍ਹਾਂ ਮੋਤੀਆਂ ਦਾ ਵਨਜ ਜਾ ਕੀਤਾ॥ ਖੱਟੀ ਛਾਹ ਉਹ ਕਾਸ ਨੂੰ ਪੀਂਵਦੇ ਨੀ ਜਿਨ੍ਹਾਂ ਦੁਧ ਹਮੇਸ਼ ਗਿਜ਼ ਕੀਤਾ॥ ਕਦੋਂ ਇਸ਼ਕ ਮਿਜਾਜ਼ ਨੂੰ ਸਾਰ ਦੇਨੀ ਜਿਨ੍ਹਾਂ ਆਸ਼ਕਾਂ ਇਸ਼ਕ ਸਫ਼ਾ ਕੀਤਾ॥ ਰੰਨਾਂ ਨਾਲ ਨਾ ਮੂਲ ਪ੍ਰੀਤ ਕਰਦੇ ਜਿਨ੍ਹਾਂ ਆਪਨਾ ਦਿਲ ਗਦਾ ਕੀਤਾ। ਰੰਨਾਂ ਮਾਰਨ ਰਾਜਿਆਂ ਰਾਣਿਆਂ ਨੂੰ ਜੇਹੜਾ ਛੇਹਿਆ ਹੈ ਮਾਰ ਫ਼ਨਾਹ ਕੀਤਾ॥ ਰਾਵਨ ਮਾਰਿਆ ਰੰਨਾਂ ਦੇ ਇਸ਼ਕ ਪਿੱਛੇ ਘਰਬਾਰ ਜਲਾਇ ਅਦਾ ਕੀਤਾ॥ ਮੋਏ ਹਸਨ ਹੁਸੈਨ ਬੇਚੈਨ ਹੋਕੇ ਰੱਬੀ ਨਾਰ ਦੇ ਐਨ ਆਕਾ ਕੀਤਾ॥ ਰੰਨਾਂ ਮਾਰਿਆ ਪੀਰਾਂ ਪੈਗੰਬਰਾਂ ਨੂੰ ਜਿਨ੍ਹਾਂ ਦੇਖਨੂੰ ਰੰਨਾਂ ਦਾ ਫਾ ਕੀਤਾ॥ ਕੈਰੋਂ ਪਾਂਡਵਾਂ ਦੀ ਖੂਹਨੀਂ ਗਾਲੀਆਂ ਨੀ ਦੇਖ ਨਾਰੀਆਂ ਕਿਹਾ ਕਹਾ ਕੀਤਾ॥ ਰਾਜੇ ਭੋਜ ਉੱਤੇ ਅਸਵਾਰ ਹੋਇਆਂ ਮਾਰ ਕੋਟੜੇ ਰੰਗ ਰੁਲਾ ਕੀਤਾ॥ ਦੂਸਰ ਖੂਹ ਪਾਧਾ ਏਹਨਾਂ ਨਾਰੀਆਂ ਨੇ ਫੇਰ ਕੈਦ ਵਤੀ ਓਸ ਨੂੰ ਚਾ ਕੀਤਾ॥ ਲਾਨਤ ਮਿਲੀ ਦਰਗਾਹ ਥੀਂ ਔਰਤਾਂ ਨੂੰ ਨਾਮ ਰੰਨਾਂ ਦਾ ਬੇਵਫ਼ਾ ਕੀਤਾ॥ ਮਰਦ ਸੋਈ ਜੋ ਰੰਨ ਤੋਂ ਬਚ ਰਹੇ ਫੇ ਤਾਂ ਫਸਿਆ ਮਾਰ ਫ਼ਿਦਾ ਕੀਤਾ॥ ਦੁਨੀਆਂ ਦਾਰ ਨੂੰ ਰੰਨ ਤੇ ਧੰਨ ਚਾਹੀਏ ਅਤੇ ਫ਼ਕਰ ਫਾਰਗ ਅਸਫ ਕੀਤਾ॥ ਕਿਸ਼ਨ ਸਿੰਘ ਫ਼ਕੀਰ ਬੇਫ਼ਿਕਰ ਸੋਈ ਜਿਸ ਦੂਈ ਨੂੰ ਮਾਰ ਜੁਦਾ ਕੀਤਾ॥ ੨੨੬॥

## ਜਵਾਬ ਫ਼ਰਿਹਾਦ

ਕਿਹਾ ਫੇਰ ਫਰਿਹਾਦਨੇ ਧਾਰਤਾਈਂ ਰਾਹਇਸ਼ਕਦਾ ਬਹੁਤ ਮਹਾਲਹੈ ਜੀ॥ਕੋਈ ਅਸਲ ਹੀ ਇਸ਼ਕਕਮਾਂਵਦਾਈ ਨਹੀਂ ਰਾਹ ਏਹ ਕੁਛ ਸੁਖਾਲ ਹੈਜੀ॥ ਆਸ਼ਕ ਇਸ਼ਕਥੋਂ ਕਦੇ ਨਾ ਤੰਗ ਆਵਨ ਭਰਜਾਂਵਦਾਕੋਈ ਕੰਗਾਲ ਹੈਜੀ॥ ਇਸ਼ਕ ਕੰਮ ਹੈ ਸੂਰਿਆਂ ਪੂਰਿਆਂਦਾ ਔਖੀ ਝੱਲਨੀ ਇਸ਼ਕਦੀਝਾਲ ਹੈਜੀ ॥ਵੈਰੀ ਕੁਲ ਜਹਾਨ ਹੋਗਿਆ ਮੇਰਾ ਲੱਗਾਨੇਹੁੰਜਾਂ ਪਜਾਰਡੇ ਨਾਲ ਹੈਜੀ॥ਇਸ਼ਕ ਬਾਝ ਨਾ ਮਿਲੇਮਹਬੂਬ ਪਿਆਰਾਮਿਲੇ ਬਾਝ ਥੀਂ ਦਿਲ ਮਲਾਲ ਹੈਜੀ॥ਮੰਗਖਾਨਤਾਂਕਿਮਸੁਖਾਲੜਾ ਹੈ ਪਰ ਇਸ਼ਕ ਦਾ ਬੁਰਾ ਜੰਜਾਲ ਹੈਜੀ ॥ ਗੱਲਾਂ ਕਰਨੀਆਂ ਬਹੁਤ ਸੁਖਾਲੀਆਂ ਨੀ ਮੁਸ਼ਕਲ ਇਸ਼ਕਦੇਨਾਲ ਇਮਾਲਹੈ ਜੀ ॥ ਭੇਸ ਧਾਰ ਫ਼ਕੀਰ ਹੋ ਜਾਨ ਚੰਗਾ ਬੁਰੀ ਇਸ਼ਕ ਦੀ ਘਾਲਨੀਘਾਲਹੈਜੀ॥ ਆਸ਼ਕ ਇਸ਼ਕਦੇ ਵਿਚਇਉਂ ਤੜਫ ਦਾਈ ਜਿਵੇਂ ਮੁਰਗ ਆਵੇ ਵਿਚ ਜਾਲਹੈਜੀ॥ਸਾਗਰ ਇਸ਼ਕ ਦੇ ਵਿਚ ਜੋ ਛਾਲਮਾਰੇ ਕਦੇ ਹੋਵਨਾ ਨਹੀਂ ਨਿਕਾਲ ਹੈਜੀ॥ ਲੱਖ ਛਾਲਦੇ ਨਾਲ ਨਾ ਬਾਹਰ ਆਵੇ ਖੂਹੇ ਵਿਚ ਮਾਰੇ ਇਕ ਛਾਲ ਹੈ ਜੀ ॥ ਜਾਂ ਮੈਂ ਸ਼ੀਰੀਂਦੇ ਇਸ਼ਕ ਦਾ ਖ਼ਿਆਲ ਬੱਧਾ ਬੁਰਾ ਦੇਖ ਹੋਇਆ ਕਿਆ ਹਾਲ ਹੈਜੀ ॥ਸਾਰੇ ਖ਼ੇਸ਼ਕਬੀਲੜੇ ਨੱਸਗਏਰਹੀ ਸਾਂਝ ਨਾਕਿਸੇਦੇ ਨਾਲ ਹੈਜੀ॥ਪੇਈਏ ਸਾਹੁਰੇ ਬਾਵਰਾ ਕਹਿਨ ਮੈਨੂੰ ਪਈ ਗਾਲ ਉੱਤੇ ਮਿਲੇ ਗਾਲ ਹੈਜੀ॥ ਔਰਤਆਖਦੀਏਸਦੀਅਕਲਉੱਡੀਭੈੜੇਚੰਦਰੇਦੀਭੈੜੀਚਾਲ

ਹੈਜੀ ॥ ਫਿਰੇ ਕੂਚਿਆਂਵਿੱਚਖੁਆਰਹੁੰਦਾ ਮੇਰੀ ਵੱਲਨਾਕੁਝ ਖਿਆਲ ਹੈਜੀ॥ ਮੋਇਆਜੀਂਵਦਾ ਅਸਾਂਨੂੰਇੱਕਜੇਹਾ ਜੇਹਾ ਹਾਲ ਤੇ ਤੇਹਾ ਸਘਾਲ ਹੈਜੀ ॥ ਕੰਧੋਂ ਪਰੇ ਕੰਧਾਰਹੈ ਸਮਝ ਪਜਾਰੇ ਦਿਲੋਂ ਦੂਰ ਪਰਦੇਸ ਰਸਾਲਹੈ ਜੀ ॥ਮਾਉਂਰੋਂਵਦੀ ਫਿਰੇ ਬੇਹਾਲ ਹੋਕੇ ਨਹੀਂ ਮੰਨਦਾ ਇੱਕਸੁਵਾਲਹੈਜੀ॥ ਸਾਕ ਅੰਗ ਨਾਦੇਖਦੇ ਅੱਖ ਭਰਕੇ ਕਹਿਨ ਏਸਦਾ ਬੁਰਾਐਹਵਾਲ ਹੈ ਜੀ॥ਮੇਧਾ ਬਾਪ ਤੇ ਮਾਉਂਨਾਨਾਉਂਲੈਂਦੀ ਘਰੋਂਸੁਟਿਆ ਸੋਹਿਨਾਲਾਲ ਹੈ ਜੀ ॥ ਰਿਹਾਆਸਰਾ ਰੱਬਦਾ ਆਸ਼ਕਾਂ ਨੂੰ ਨਾਮ ਯਾਰ ਦਾ ਹੀ ਧਨ ਮਾਲ ਹੈਜੀ॥ਪੱਲੇ ਦੱਮਨਾਹੋਂਵਦਾ ਕੰਮਕੋਈ ਨਾਲ ਗ਼ਮ ਦੇ ਦੰਮ ਜ਼ਵਾਲ ਹੈ ਜੀ ॥ ਸੋਟੀਹੱਥ ਲੰਗੋਟੜੀ ਲੱਕ ਮੇਰੇ ਰੋਟੀਮਿਲੇ ਤਾਂ ਮਿਲੇਨਾਦਾਲਹੈਜੀ॥ ਜਿਧਰ ਜਾਵਨਾਹਾਂ ਧੱਕੇ ਖਾਵਨਾਹਾਂ ਮੇਹਨੇਮਾਰਰਿਹਾਬੁਢਾ-ਬਾਲ ਹੈ ਜੀ ॥ ਗਲੀ ਗਲੀ ਜਾਵਾਂ ਤਲੀ ਜਾਨ ਧਰ ਕੇ ਵਲੀ ਆਪਨਾ ਆਪ ਸੰਭਾਲ ਹੈਜੀ ॥ਅਗੋਂ ਸੋਟਿਆਂਦੀਪਵੇ ਮਾਰ ਮੈਨੂੰ ਕਰਾਂ ਜ਼ਾਹਿਰ ਜੇ ਆਪਨਾ ਹਾਲ ਹੈਜੀ॥ਸ਼ਾਹਸ਼-ਹਿਰਦਾ ਕੈਹਰ ਦੇ ਨਾਲ ਹੋਯਾ ਮੇਰਾ ਨਾਮ ਜਿਉਂਅੱਖਵਿਚ ਵਾਲ ਹੈ ਜੀ॥ਠਾਨੇਦਾਰ ਅਮੀਰ ਵਜ਼ੀਰਸਾਰੇ ਉਲਟੀਚਾਨ ਲਾਹੀ ਮੇਰੀ ਖਾਲ ਹੈਜੀ॥ ਜਿਸਵੇਹੜ੍ਹੇ ਮੈਂ ਜਾਇਕੇਕਰਾਂਫੇਰਾ ਅੱਗੋਂ ਹੋ ਜਾਂਦੀ ਹਾਲੋਹਾਲਹੈਜੀ॥ਜਿਵੇਂ ਸ਼ੇਰਦਾਖ਼ੌਫ਼ਤਮਾਮ ਤਾਈਂ ਤ੍ਰਿਵੇਂ ਆਸ਼ਕਾਂਦਾ ਇਕਬਾਲ ਹੈਜੀ ॥ ਕੋਈਰਾਹਨਾ ਦਿਸਦਾ ਜਾਵਨੇ ਦਾ ਚਾਰੋਂਤਰਫ਼ਤਲਵਾਰ ਤੇ ਢਾਲ ਹੈਜੀ॥

ਜੇੜਾਂ ਸ਼ੀਰੀਂ ਦੇ ਮਹਿਲ ਨੂੰ ਜਾਵਣਾ ਹਾਂ ਅਨੇਕ ਦੌਂ ਦਰਬਾਨ ਦਵਾਲ ਹੈ ਜੀ॥ ਕਿੜ੍ਹਾ ਕਿੜ੍ਹਾ ਮੈਂ ਫੋਲ ਕੇ ਦੁਖ ਦਸਾਂ ਨੁਕੀ ਫਾਲ ਦੇ ਵਿਚ ਜੋ ਫਾਲ ਹੈ ਜੀ ॥ ਜੇੜਾਂ ਇਸ਼ਕ ਤੋਂ ਪੈਰ ਹਟਾਵਣਾ ਹਾਂ ਜਗਹ ਮਿਲੇ ਨਾ ਆਸ਼ਕਾਂ ਨਾਲ ਹੈ ਜੀ॥ ਹੁਨ ਭੇਤ ਲੁਕਾਇਆ ਨਹੀਂ ਲੁਕਦਾ ਛਿਗਾ ਸਿਖਰ ਮਹਿਲਾਂ ਉੱਤੋਂ ਥਾਲ ਹੈ ਜੀ ॥ ਪੂਰੀ ਪਵੇ ਨਾ ਆਪ ਤੋਂ ਗੱਲ ਕੋਈ ਤਾਂ ਹੀ ਕਰੇਗਾ ਜਲ ਜਲਾਲ ਹੈ ਜੀ ॥ ਨੰਗਾ ਕਜਿਆ ਸਦਾ ਫ਼ਕੀਰ ਹੁੰਗਾ ਜੇਹੜਾ ਮਸਤ ਹੋਵੇ ਹਰ ਹਾਲ ਹੈ ਜੀ॥ ਰਹੇ ਸਾਬਤ ਇਸ਼ਕ ਦੇ ਵਿੱਚ ਕਿਵੇਂ ਏਹੋ ਆਸ਼ਕਾਂ ਬੜਾ ਧਿਆਲ ਹੈ ਜੀ ॥ ਕਿਸ਼ਨ ਸਿੰਘ ਜੈਂਦੀ ਪੁਗੀ ਨਿਭ ਜਾਵੇ ਸੋਈ ਜਾਣ ਤੂੰ ਮਰਦ ਕਮਾਲ ਹੈ ਜੀ ॥ ੧੧੭ ॥

## ਜਵਾਬ ਅਕਲੂ

ਅਕਲੂ ਆਖਿਆ ਏਸ ਜਹਾਨ ਅੰਦਰ ਕਈ ਆਇ ਉਸ਼ਟੰਡ ਜਗਾਇ ਗਏ। ਕਈ ਸ਼ਾਹ ਤੇ ਕਈ ਫ਼ਕੀਰ ਹੋਏ ਕਈ ਇਸ਼ਕ ਦੇ ਵਿਚ ਲੰਘਾਇ ਗਏ। ਵਲੀ ਔਲੀਆ ਪੀਰ ਫ਼ਕੀਰ ਆਲਮ ਕਈ ਸ਼ੇਖ ਮੁਰੀਦ ਕਹਾਇ ਗਏ ॥ ਬ੍ਰਹਮਾ ਬਿਸ਼ਨ ਮਹੇਸ਼ ਗਨੇਸ਼ ਹੋਕੇ ਕਲਾ ਆਪਨੀ ਦੇਖ ਦਿਖਾਇ ਗਏ ॥ ਰਿਖੀ ਮੁਨੀ ਤਪੀ ਔਤਾਰ ਹੋਏ ਪਰਮ ਜੋਤ ਮੇਂ ਜੋਤ ਸਮਾਇ ਗਏ। ਕਈ ਰਾਮ ਰਾਜੇ ਛਤ੍ਰ ਸੀਸ ਧਰਕੇ ਕੋਈ ਰੋਜ਼ ਦਾ ਰਾਜ ਕਮਾਇ ਗਏ ॥ ਕਈ ਪਾਦਸ਼ਾਹ ਤਖ਼ਤ ਤੇ ਤਖ਼ਤ ਵਾਲੇ ਹੋਰਾ ਵਾਂਗ ਫਕੀਰਾਂ ਦੇ ਪਾਇ ਗਏ ॥ ਗੋਪੀ ਚੰਦ ਤੇ ਭਰਥਰੀ ਰਾਜ ਸੀ ਰਾਜ ਛਡਕੇ ਜੋਗ ਜਗਾਇ ਗਏ ॥ ਰਾਜਾ ਕਰਨ ਤੇ ਬਿਕ੍ਰਮਾ

ਜੀਤ ਜੇਹੇ ਨੌਸ਼ੇਰਵਾਂ ਅਦਲ ਠੈਹਰਾਇਗਏ॥ ਜੈਰੋਂ ਪਾਂਡਵਾਂ
ਦੂਹਨੀਆਂ ਜਮਾਂ ਕਰਕੇ ਦੇਹੀ ਜੁਧ ਤੇ ਸੰਗ੍ਰਾਮ ਰਚਾਇ ਗਏ ॥
ਰਾਵਨ ਜੇਹੇ ਭੀ ਸੋਨੇ ਦੇ ਮਹਿਲ ਪਾਕੇ ਓੜਕ ਖ਼ਾਕਦੇ ਵਿਚ
ਰਲਾਇਗਏ ॥ ਕਾਰੂੰ ਜੇਹੇ ਹੀ ਜੋੜ ਖ਼ਜ਼ਾਨਿਆਂ ਨੂੰ ਰਖਸੀਸਤੇ
ਧਰਤ ਦਬ ਇਗਏ ॥ ਈਸਾ ਮੂਸਾ ਤੇ ਮੁਸਤਫ਼ਾ ਔਰ ਕੇਤੇ
ਕਲਮੇਆਪਨੇ ਜੱਗਪੜ੍ਹਾਇਗਏ। ਓਹਭੀਰਹੇਨਾਏਸਜਹਾਨ
ਉਤੇਜੇਹੜੇ ਆਪਖੁਦਾਕਹਾਇਗਏ।ਜੱਗਜਾਨਸਰਾਮੁਸਾਫ਼ਰਾਂ
ਦੀਕਈ ਆਇਕੇ ਰੈਨ ਬਿਤਾਇਗਏ ॥ ਫ਼ਿਰਔਨ ਸ਼ੱਦਾਦ
ਨਮਰੂਦਜੇਹੇ ਖ਼ੁਦੀਨਾਲ ਖ਼ੁਦਾਇਸਦਾਇਗਏ॥ ਅਫ਼ਲਾਤੂਨ
ਲੁਕਮਾਨਹਕੀਮਜੇਹੇ ਜਾਲੀਨੂਸਤਬੀਬਕਹਾਇਗਏ॥ ਦਾਰਾ
ਅਕਬਰੋਂ ਲਾਸਕੰਦਰੀਭੀਮਾਰੇ ਮੌਤਦੇ ਹਾਰ ਹੋ ਜਾਇਗਏ।
ਜੇਹੜੇ ਮੋਯਾਂ ਨੂੰ ਭਾ ਜਵਾਂਵਦੇ ਸਨਦੇਖੋਕਾਲਜੇਹੇ ਤਿਨਾਂਖਾਇ
ਗਏ ॥ ਅਜ਼ਰਾਈਲ ਜੇਹਾਂ ਦਮ ਮਾਰਿਆ ਸੀ ਕੀਤੀਵੱਤਰੀ
ਸਭ ਦਿਵਾਇਗਏ॥ ਆਦਮਭੁਲ ਬਹਿਸ਼ਤ ਤੋਂ ਬਾਹਰਹੋਯਾ
ਜੇੜੇ ਹੋਏ ਗਾਫ਼ਲ ਪੱਛੋਤਾਇਗਏ ॥ ਕਈ ਨਾਲ ਪਯਾਰਿਆਂ
ਪਿਆਰਕਰਕੇ ਸਿਦਕ ਆਪਨਾਂ ਤੋੜ ਚੜ੍ਹਾਇਗਏ॥ਰੁਸਤਮ
ਜ਼ਾਲ ਜੇਹੇ ਪਹਿਲਵਾਨ ਹੋਏ ਓਹਭੀ ਆਪਨਾਜ਼ੋਰਜਿਤਾਇ
ਗਏ ॥ ਜਤੀ ਸਤੀ ਤੇ ਸੰਤ ਮਹੰਤ ਹੋਕੇ ਓਹਭੀ ਅੰਤਬੇਅੰਤ
ਬਤਾਇਗਏ ॥ ਬ੍ਰਿਛਨਾਲਲਗੇ ਪੱਤੇ ਕਈ ਵਾਰੀ ਬੱਲੇਵਾਉ
ਦੇਆਉਡਾਇ ਗਏ॥ ਜਿਵੇਂ ਨੀਰ ਕੇ ਬੀਚ ਤਰੰਗ ਹੋਵਨ
ਓੜਕਸਿੰਧਕੇਬੀਚ ਸਮਾਇਗਏ॥ਤਾਂਤੇਖ਼ਾਕਦੇਕਈਤਿਆਰ

ਹੋਏ ਆਖ਼ਰ ਭੱਜਕੇ ਖ਼ਾਕ ਰਲਾਇ ਗਏ॥ ਖਿੜੇਫੁਲਹਜ਼ਾਰ ਹੀ ਬਾਗਅੰਦਰ ਕੋਈ ਰਿਹਾ ਨਾਹੋਰਹੀਆਇ ਗਏ॥ ਕਈ ਹੋ ਮਸ਼ਹੂਰ ਜਹਾਨ ਅੰਦਰ ਕੋਈਨਾਮਨਿਸ਼ਾਨਗਵਾਇਗਏ ॥ਨਾਮ ਨੇਕ ਜਾਂ ਬੁਰਾ ਵੇ ਰਹਨਵਾਲੇ ਨੇਕ ਨੇਕੀਆਂ ਨਾਲ ਨਬਾਹਿ ਗਏ॥ ਜੱਸਜੀਵਨਾਅਤੇਅਪਜੱਸਮਰਨਾਏਹਗਲ ਸਭ ਲੋਕ ਫ਼ਰਮਾਇ ਗਏ॥ ਕਿਸ਼ਨਸਿੰਘਨਾਜਿਨਾਂਨੇ ਨਾਮ ਜਪਿਆ ਸੋਈ ਜੀਂਵਦੇ ਮਿਰਤ ਕਹਾਇ ਗਏ॥ ੧੧੯॥

ਜਵਾਬ ਫ਼ਰਿਹਾਦ

ਕਿਹਾ ਫੇਰਫ਼ਰਿਹਾਦ ਨੇ ਧਾਰ ਤਾਈਂ ਸਾਨੂੰ ਇਸ਼ਕਦੀਬਾਤ ਸੁਖਾਂਵਦੀਏ॥ਜੱਗਜੀਵਨਾਜਾਨੀਆਂਬਾਝ ਐਥਾ ਕਾਈ ਚੀਜ਼ ਨਾਹੀਂਭਲੀ ਭਾਂਵਦੀਏ॥ ਦਿਨਬੀਤਦਾਨਾਲਮੁਸੀਬਤਾਂ ਦੇ ਰਾਤੀ ਸੁਤਜਾਂ ਨੀਂਦਨਆਂਵਦੀਏ॥ ਲਹੂਜਿਗਰਦਾਪੀਵਨਾ ਮਾਸਖਾਨਾਆਹੀਂਨਾਲਹਲੀਜਿੰਦਜਾਂਵਦੀਏ॥ ਊਂਧੀ ਪਾਇ ਕੇਬੈਠਨਾ ਗੋਡਿਆਂ ਤੇ ਜਿਵੇਂਪੋਸਤੀਨੂੰਪੀਨਕ ਆਂਵਦੀਏ॥ ਭਿੰਨੇਨੈਣਰਹਿੰਦੇਨਾਲਹੰਝੂਆਂਦੇਕੰਡਕੰਧਦੀਟੇਕਟਿਕਾਂਵਦੀ ਏ॥ਖਾਨਾਪੀਵਨਾਜ਼ਹਿਰਮਹਬੂਬਬਾਝੋਂ ਰਹੇਆਸਇਕਓਸਦੇ ਨਾਉਂਦੀਏ॥ਯੂਸਫ਼ ਨਾਲ ਜ਼ੁਲੈਖਾਂ ਦਾ ਨੇਹੁ ਲੱਗਾ ਰਾਤੀਂ ਸੁਪਨੇ ਲਾਲ ਲਖਾਂਵਦੀਏ॥ ਮਹੀਂ ਵਾਲ ਦੇ ਨਾਲ ਜਿਉਂ ਪ੍ਰੀਤਸੋਹਨੀ ਰਾਤੀਂ ਨਦੀਦਾ ਨੀਰ ਚਲਾਂਵਦੀਏ॥ ਸਸੀ ਪੁੰਨੂੰਦੇਵਾਸਤੇਗਈਸਦਰੋਂ ਵਿਚ ਥਲਾਂਦੇਜਾਨਗਵਾਂਵਦੀਏ ॥ ਜੈਂਦੀ ਜਿਸਦੇ ਨਾਲ ਪਰੀਤ ਹੋਵੇ ਓਹਦੇਬਾਝ ਨਾ ਜਾਨ

ਸੁਹਾਂਵਦੀਏ॥ਮਜਨੂੰਦੇਖਵਾਲੈਲੀਦੀ ਸ਼ਕਲ ਸੋਹਣੀ ਕਾਲੀ ਹੋਰਨਾਂਨੂੰ ਨਜ਼ਰਆਂਵਦੀਏ॥ਜਹਿਨੂੰ ਪੀੜਹੋਵੇ ਸੋਈ ਪਿਆ ਰੋਵੇ ਹੋਰਕਿਸੇਦਾਕੀਵੰਞਾਂਵਦੀਏ ॥ ਰਾਂਝੇਵਾਸਤੇ ਹੀਰ ਨਿਰ-ਧੀਰ ਹੋਕੇ ਪਈ ਪੀਰ ਫਕੀਰਧਯਾਂਵਦੀਏ ॥ ਸ਼ੀਰੀਂ ਨਾਲ ਫ਼ਰਿਹਾਦ ਦੇ ਨੇਹੁ ਲਾਕੇ ਪਈ ਮਹਿਲਦੇ ਵਿਚ ਕੁਰਲਾਂਵ-ਦੀਏ ॥ ਦੁਖ ਹਿਜਰ ਜੇਹਾ ਕੋਈ ਹੋਰਨਾਹੀਂ ਚੰਗੇ ਭਲੇ ਨੂੰ ਤਾਪ ਚੜ੍ਹਾਂਵਦੀਏ ॥ ਸੂਰਜ ਚੰਦ ਬਾਝੋਂ ਜਿਵੇਂ ਰਾਤ ਕਾਲੀ ਤਿਵੇਂ ਬਾਝ ਪਜਾਰਿਆਂ ਜਾਂਵਦੀਏ ॥ ਕਿੱਸੇ ਆਸ਼ਕਾਂਦੇਨਹੀਂ ਅੰਤ ਕੋਈ ਕੁਲ ਖਲਕ ਦੇਖੋ ਪਈ ਗਾਂਵਦੀਏ ॥ ਘਰ ਬਾਰ ਉਜਾੜ ਹੈ ਯਾਰ ਬਾਝੋਂ ਜ਼ਾਰ ਜ਼ਾਰ ਰੋਂਦੀ ਜਦ ਜਾਂਵਦੀਏ॥ ਤ੍ਰਿਯਾ ਕੰਤਬਾਝੋਂ ਵਿਚੇ ਵਿਚ ਰੋਵੇ ਅਤੇ ਕਿਸੇ ਨੂੰ ਨਹੀਂ ਸੁਨਾਂਵਦੀਏ॥ਪੀਆਦੂਰਤੇਤਨ ਭਨੂਰ ਹੋਯਾ ਹੱਡ ਚੂਰਬ੍ਰਿਹੋਂ ਅੱਗਲਾਂਵਦੀਏ॥ਜਹਿੰਦਾਗਿਆਸੁਹਾਗਤੇਭਾਗਭੇੜੇ ਓਹ ਤਾਂ ਰੋਂਵਦੀਪਈਸੁਹਾਂਵਦੀਏ॥ ਰੰਡੀਰੰਨਕੀ ਰੋਵਨਾ ਧੋਵਨਾ ਹੈ ਜੇਹੜੀ ਖਸਮ ਨੂੰਮਾਰਮੁਕਾਂਵਦੀਏ ॥ ਦੁਖ ਸੁਖਭਾਰੇ ਭਰਤੇ ਵਾਲੜੀਨੂੰ ਜੇਹੜੀਸ਼ਰਮਤੇ ਭਰਮ ਰਖਾਂਵਦੀਏ॥ ਕੇਹਾਗ਼ਮ ਹੈਚੰਦਰੀਕੰਜਰੀਨੂੰ ਨਿੱਤਨਵੇਂਸਿੰਗਾਰਬਨਾਂਵਦੀਏ ॥ ਵਖ਼ਤ ਪੌਂਦੇਨੀ ਰਾਜਿਆਂਰਾਨਿਆਂਨੂੰ ਹੋਨੀਅੰਬੀਆਂਦੇਸਿਰਆਂਵਦੀ ਏ ॥ ਵਖ਼ਤ ਕੇਹਾਹੈ ਕਹੋ ਕੰਗਾਲਤਾਈ ਜੈਂਦੀ ਦੁਖਸੋਂ ਨਿਤ ਵਿਹਾਂਵਦੀਏ॥ਦੁਖਸੁਖਸਮਾਨਫਕੀਰਤਾਈਂ ਜਿਵੇਂ ਜਾਂਵਦੀ ਏ ਤਿਵੇਂ ਭਾਂਵਦੀਏ ॥ ਨੱਥ ਖਸਮ ਦੇ ਹੱਥ ਨਾ ਉਜ਼ਰਕੋਈ

ਜਿਥੇ ਲੈਜਾਵ ਤਿਥੇਜਾਂਵਦੀਏ॥ਕਰੇਕੰਤਦੇ ਨਾਲਬਰਾਬਰੀ ਜੋ ਚੱਲੇ ਖੇਨਕੇ ਰਾਤ ਦਿਨ ਖਾਂਵਦੀਏ॥ ਨਫ਼ਰਕਰੇ ਆਕੜ ਅੱਗੇ ਬਾਦਸ਼ਾਹਾਂ ਸਾਮਤ ਸੁਣਜਾਂ ਆਨਜਗਾਂਵਦੀਏ॥ ਨਾਰ ਅਤੇ ਪੈਜ਼ਾਰ ਨ ਸੀਸ ਸੋਹੇ ਤਲੇਪੈਰਦੇਪਈਂਸੁਹਾਂਵਦੀਏ॥ ਕਿਸ਼ਨਸਿੰਘ ਸੋ ਨਾਰ ਪਿਆਰ ਹੋਵੇ ਜੇਹੜੀਨਾਲ ਭਰਤਾਰ ਗਵਾਂਵਦੀਏ॥੧੧੯॥ ਜਵਾਬ ਅਕਲੂ

ਅਕਲੂ ਆਖਿਆ ਓਸਨੂੰ ਫਿਕਰ ਕੇਹਾ ਜੇਹੜਾ ਮਸਤ ਅਲ ਮਸਤ ਫਕੀਰ ਹੋਵੇ॥ ਪੀਵੇ ਪੂਰਪਯਾਲੜਾ ਪ੍ਰੇਮਵਾਲਾ ਘਰ ਬਾਹਰ ਓਹ ਮਸਤ ਗੰਭੀਰ ਹੋਵੇ॥ਹਰਹਾਲਦੇਵਿਚਨਿਹਾਲ ਰੈਹਸੀ ਜਿਵੇਂ ਰਾਂਝਨੇਦੇ ਨਾਲ ਹੀਰਹੋਵੇ॥ਜਿਨਾਂਇਕਖ਼ੁਦਾ ਪਛਾਨਿਆਹੇ ਦਿਲਤਿਨ੍ਹਾਂਦਾ ਬਦਰੇਮੁਨੀਰਹੋਵੇ॥ਕਦੇਬੈਠ ਦੇ ਬਾਗ਼ ਬਹਾਰ ਅੰਦਰ ਕਦੇ ਖਿਸਤ੍ਰਾ ਹੇਠਕਰੀਰ ਹੋਵੇ॥ ਕਦੇ ਖਾਂਵਦੇ ਟੁਕੜਿਆਂਬਾਸੀਆਂਨੂੰ ਕਦੇ ਖੰਡ ਮੱਖਨ ਖੋਯਾ ਖੀਰਹੋਵੇ॥ ਕਦੇ ਪੈਹਨਦੇ ਮਲਮਲਾਂਖਾਸਿਆਂਨੂੰਕਦੇਲਮਕ ਦੀਲੀਰਪਲੀਰਹੋਵੇ॥ ਭੁਖਨੰਗਦੀਕੁਝ ਪ੍ਰਵਾਹਨਾਹੀਂਦਿਲ ਜਿਨ੍ਹਾਂ ਦਾ ਬਦਰੇਮੁਨੀਰ ਹੋਵੇ॥ ਜੈਂਦੀ ਰੱਬਦੇ ਨਾਲ ਪ੍ਰੀਤ ਲੱਗੀ ਓਹਦੀਜੱਗਦੇ ਨਾਲਕੀ ਸੀਰਹੋਵੇ॥ਪੀਕੇ ਮੈਕਸ਼ਰਾਬ ਬੇਤਾਬ ਹੋਏ ਕਿ ਹੰਗਦੇਵਿਚਸਰੀਰਹੋਵੇ॥ਆਸ਼ਕ ਇਸ਼ਕ ਦੇ ਵਿਚ ਗਰਕਾਬ ਹੋਏ ਜਿਵੇਂ ਦੇਖ ਮੱਖੀਵਿਚਨੀਰਹੋਵੇ॥ ਸੋਈ ਇਸ਼ਕਦੀ ਰਮਜ਼ ਨੂੰ ਜਾਨਦਾਈਲਗਾਜਿਸਨੂੰਬ੍ਰਿਹੋਂ ਦਾ ਤੀਰਹੋਵੇ॥ ਇਸ਼ਕਲਗਦਾਏਕਰਮਾਂਵਾਲਿਆਂਨੂੰ ਜਾਨੇ

ਇਸ਼ਕ ਕੀਜੇ ਮੁੱਢੋਂ ਕੀਰ ਹੋਵੇ॥ ਗਲੀ ਯਾਰ ਦੀ ਜਾਵਣਾ ਨਹੀਂ ਸੌਖਾ ਸੋਈ ਜਾਇ ਜੋ ਮਸਤ ਫਕੀਰ ਹੋਵੇ॥ ਜੇਹੜੇ ਯਾਰ ਤੋਂ ਵਿਛੜੇ ਰੋਂਵਦੇ ਨੀ ਮਿਲੇ ਬਾਝ ਕੇ ਸੇ ਸਬਰ ਧੀਰ ਹੋਵੇ॥ ਬਿਨਾ ਇਸ਼ਕ ਨਾ ਸੱਦਦਾ ਕੋਈ ਅਸ਼ਰ ਦੌਲਤ ਬਾਝ ਨਾਂ ਕੋਈ ਅਮੀਰ ਹੋਵੇ॥ ਬਿਨਾਂ ਪੁਤਰਾਂ ਬਾਪ ਨਾ ਕੋਈ ਆਖੇ ਅਤੇ ਤਾ-ਲਬਾਂ ਬਾਝ ਨਾ ਪੀਰ ਹੋਵੇ॥ ਓਹਨੂੰ ਲਾਗ ਨਾ ਇਸ਼ਕ ਦੀ ਮੂਲ ਲੱਗੇ ਜੇਹੜਾ ਧੀਨ ਬਦਬਖਤ ਸ਼ਰੀਰ ਹੋਵੇ॥ ਰਾਹ ਰਬ ਦਾ ਓਸਨੂੰ ਹੱਥ ਆਵੇ ਜੇੜ੍ਹਾ ਯਾਰਾਂ ਦਾ ਦਾਮਨਗੀਰ ਹੋਵੇ॥ ਇ-ਸ਼ਕ ਬਾਝ ਓਹ ਕਦੇ ਨਾ ਛੁਟ ਸੱਕੇ ਜਿਸਨੂੰ ਹਿਰਸ ਦਾ ਪਿਆ ਜੰਜੀਰ ਹੋਵੇ॥ ਹੋਰ ਕਿਸੇ ਦਾ ਜੋਰ ਨਾ ਪੇਸ਼ ਜਾਵੇ ਜਦੋਂ ਆਪ ਪਜਾਰਾ ਦਸਤਗੀਰ ਹੋਵੇ॥ ਇਸ਼ਕ ਆਸ਼ਕਾਂ ਰਖ ਜਾ ਸੀਸ ਉਤੇ ਜਿਵੇਂ ਥੰਮ ਦੇ ਸਿਰੇ ਸ਼ਹਤੀਰ ਹੋਵੇ॥ ਕ੍ਰਿਸ਼ਨ ਸਿੰਘ ਬਿਨ ਪ੍ਰੇਮ ਨਾ ਮਿਲੇ ਪਜਾਰਾ ਜਿਵੇਂ ਸ਼ੀਰ ਦੇ ਬਾਝ ਨਾ ਖੀਰ ਹੋਵੇ॥੧੨੦॥

## ਜਵਾਬ ਫ਼ਰਿਹਾਦ

ਕਿਹਾ ਫੇਰ ਫ਼ਰਿਹਾਦ ਫ਼ਰਯਾਦ ਕਰਕੇ ਹਕ ਆਸ਼ਕਾਂ ਸਦਾ ਹਜੂਰ ਹੋਯਾ॥ ਕਿਤੇ ਸ਼ੀਰੀਂ ਤੇ ਕਿਤੇ ਫ਼ਰਿਹਾਦ ਬਨਿਆਂ ਕਿਤੇ ਸ਼ਾਹ ਤੇ ਕਿਤੇ ਮਜ਼ਦੂਰ ਹੋਯਾ॥ ਖੇਲ੍ਹ ਅੱਖੀਆਂ ਦੇਖ ਪਿਆਰੜੇ ਨੂੰ ਹਰ ਰੰਗ ਦੇ ਵਿਚ ਮਗ਼ਰੂਰ ਹੋਯਾ॥ ਨੈਨਾਂ ਵਾਲਿਆਂ ਨੂੰ ਨੇੜੇ ਦਿਸਦਾ ਏ ਅਤੇ ਅੰਧਿਆਂ ਤੋਂ ਕਿਤੇ ਦੂਰ ਹੋਯਾ॥ ਕਿਤੇ ਨਾਲ ਮਹਬੂਬ ਦੇ ਮਿਲ ਰਿਹਾ ਕਿਤੇ ਨਾਲ ਫ਼ਿਰਾਕ ਦੇ ਚੂਰ ਹੋਯਾ॥ ਕਿਤੇ ਹੋਇ ਈਸਾ ਗਿਆ ਅਰਸ਼ ਉੱਤੇ ਕਿਤੇ ਮੂਸਾ ਨੂੰ ਕੁਰਬ ਕੋਹ

ਭੂਰ ਹੋਯਾ॥ਕਿਤੇਨਬੀਨੂੰਐਜ ਮੇਰਾ ਜਮਿਲਜਾਕਿਤੇ ਜ਼ਾਹਰਾ
ਆਪ ਜ਼ਹੂਰ ਹੋਯਾ॥ ਕਿਤੇਹੋਇ ਰਾਜਾ ਕਰੇਰਾਜਬੈਠਾਕਿਤੇ
ਟੋਕਰੀ ਪਕੜਮਜ਼ਦੂਰ ਹੋਯਾ॥ਕਿਤੇਹੋਇਸ਼ੱਮਸ ਲੱਥੀਖੱਲ
ਉਲਟੀ ਕਿਤੇ ਸ਼ਰਾਦੇਵਿੱਚ ਜ਼ਰੂਰਹੋਯਾ॥ ਕਿਤੇਆਖਦਾਮੈਂ
ਮਸਕੀਨਬੰਦਾ ਅਨਲਹੱਕ ਕਹਿਕਿਤੇ ਮਨਸੂਰਹੋਯਾ॥ਕਿਤੇ
ਮਜਲਸਾਂ ਦੇ ਵਿੱਚ ਕਰੇ ਮਸਲੇ ਕਿਤੇ ਨਾਲਸ਼ਰਾਬਮਖ਼ਮੂਰ
ਹੋਯਾ॥ਕਿਤੇ ਕਰੇ ਪੂਜਾ ਬੈਠਠਾਕਰਾਂ ਦੀ ਕਿਤੇ ਪੱਥਰਾਂ ਦੇ
ਨਾਲ ਚੂਰ ਹੋਯਾ॥ ਕਿਤੇ ਅੰਧ ਅੰਧਾਰ ਗੁਬਾਰਕਾਲਾ ਕਿਤੇ
ਚੰਦ ਸੂਰਜ ਸੋਹਣਾ ਨੂਰ ਹੋਯਾ॥ ਕਿਤੇਸਾਵਲਾ ਰੂਪਅਨੂਪ
ਛੈਲਾ ਕਿਤੇਚੰਦਰਾ ਮੰਦਮਨੂਰਹੋਯਾ॥ਕਿਤੇ ਮੀਤ ਵੈਰੀਕਿਤੇ
ਪੁਰਖ ਨਾਰੀ ਕਿਤੇ ਭੂਤ ਭੈੜਾ ਕਿਤੇ ਹੂਰਹੋਯਾ॥ਕਿਤੇਪਕੜ
ਪੁਰਾਨਹੋਬਨੇ ਪੰਡਿਤ ਕਿਤੇ ਕੰਮਲਾਬੇਸ਼ਊਰ ਹੋਯਾ॥ ਕਿਤੇ
ਮੰਗਦਾਫਿਰੇ ਫ਼ਕੀਰ ਹੋਕੇਕਿਤੇ ਹੋਇਦਾਤਾਮਨਜ਼ੂਰਹੋਯਾ॥
ਕਿਤੇ ਭਟਕਦਾਫਿਰੇਹੈਰਾਨਹੋਕੇ ਕਿਤੇਜਾਨਕੇਆਪਮਸਰੂਰ
ਹੋਯਾ॥ ਕਿਤੇ ਫਿਰੇਨੰਗਾ ਸਿਰਪੈਰ ਤਾਈਂ ਕਿਤੇਬਸਤਰਾਂ
ਨਾਲ ਭਰਪੂਰ ਹੋਯਾ॥ਕਿਤੇ ਦਯਾਤੇ ਮਯਾਦੇਨਾਲਭਰਿਆ
ਕਿਤੇ ਕਠਨ ਕਠੋਰ ਕਰੂਰ ਹੋਯਾ॥ ਕਿਤੇ ਰਾਜਸੀਤਾਮਸੀ
ਸਾਂਤਕੀਹੈ ਕਿਤੇ ਤੀਨ ਗੁਨ ਪਰੇਸਤੂਰਹੋਯਾ॥ ਕਿਤੇ ਬਹੁਤ
ਪ੍ਰਸੰਨ ਆਨੰਦ ਸੌਖਾ ਕਿਤੇਰੋਹਦੇ ਨਾਲ ਤਨੂਰ ਹੋਯਾ॥ਕਿਤੇ
ਗੁਰੂਚੇਲਾਕਿਤੇਬਾਪਬੇਟਾ ਕਿਤੇ ਸ਼ਾਹਤੇਕਿਤੇਦਸਤੂਰਹੋਯਾ॥
ਕਿਤੇਲੌਂਗਲਾਚੀ ਕਿਤੇਜ਼ਹਿਰਮਾਖੀ ਕਿਤੇ ਹਿੰਗ ਤੇ ਕਿਤੇ

ਕਹੂਰ ਹੋਯਾ॥ ਕਿਤੇ ਭੇਖ ਅਨੇਕ ਬਨਾਇ ਬੈਠਾ ਕਿਤੇ ਸਾਫ ਅਭੇਖ ਅਭੂਰ ਹੋਯਾ॥ ਕਿਤੇ ਗ੍ਰਿਸਤ ਦੇ ਵਿਚ ਹੋ ਰਿਹਾ ਗ੍ਰਿਸਤੀ ਕਿਤੇ ਸਾਧ ਅਤੀਤ ਅਕੂਰ ਹੋਯਾ॥ ਪਾਤ ਪਾਤ ਮਹਿੰਦੀ ਜਿਵੇਂ ਰੰਗ ਰਚਿਆ ਰਸ ਮਿੱਠੜਾ ਜਿਵੇਂ ਅੰਗੂਰ ਹੋਯਾ॥ ਫੂਲ ਬਾਸ ਅਕਾਸ਼ ਸਮਾਨ ਜੈਸੇ ਡਾਲ ਡਾਲ ਜਿਉਂ ਖ਼ਾਲ ਖਜੂਰ ਹੋਯਾ॥ ਅੰਗੀ ਅੰਗ ਤਰੰਗ ਜਿਉਂ ਗੰਗ ਅੰਦਰ ਨਸ਼ਾ ਭੰਗ ਨਿਸ਼ੰਗ ਮਸ਼ਹੂਰ ਹੋਯਾ॥ ਬਸਤ੍ਰ ਸੂਤ ਲੋਹਾ ਸ਼ਸਤ੍ਰ ਜਾਨ ਜੈਸੇ ਸੋਨਾ ਗਹਿਨਿਆਂ ਵਿੱਚ ਭਰਪੂਰ ਹੋਯਾ॥ ਜਿਧਰ ਦੇਖੀਏ ਦਿੱਸਦਾ ਆਪ ਸਾਰੇ ਜਿਵੇਂ ਖ਼੍ਵਾਬ ਦਾ ਜਾਨ ਦਸਤੂਰ ਹੋਯਾ॥ ਸਾਰੇ ਵੱਸਦਾ ਸਭ ਤੋਂ ਰਹੇ ਛੋਰਗ ਅਤੇ ਆਪ ਦੇ ਵਿੱਚ ਮਾਮੂਰ ਹੋਯਾ॥ ਇਕ ਚੰਦ ਨੂੰ ਦੋ ਬਤਾਂਵਦਾ ਏ ਜਹਿੰਦੀ ਅੱਖ ਦੇ ਵਿਚ ਕਸੂਰ ਹੋਯਾ॥ ਕਿਸ਼ਨ ਸਿੰਘ ਵੀਖ਼ਕਰ ਹੈ ਉੱਲੂਆਂ ਨੂੰ ਸੂਰਜ ਦੇਖ ਸਾਰੇ ਮਸ਼ਹੂਰ ਹੋਯਾ॥ ੧੨੧॥

ਕਲਾਮ ਅਕਲੂ

ਅਕੂਲ ਆਖਿਆ ਜਿਨ੍ਹਾਂ ਨੂੰ ਲਗਨ ਲਗੀ ਲਗਨ ਆਪਨੀ ਤੋਂ ਕਦੇਂ ਹੱਟਦੇ ਨੀ॥ ਇਸ਼ਕ ਆਸ਼ਕਾਂ ਥੋਂ ਪ੍ਰੇਮ ਪ੍ਰੇਮੀਆਂ ਥੋਂ ਅਮਲ ਅਮਲੀਆਂ ਥੋਂ ਨਹੀ ਹੱਟਦੇ ਨੀ॥ ਚੋਰ ਚੋਰੀਆਂ ਥੋਂ ਧਾੜ ਧਾੜੀਆਂ ਥੋਂ ਠਗ ਠਗੀਆਂ ਥੋਂ ਨ ਫ਼ਾਖੱਟਦੇ ਨੀ॥ ਜਾਨ ਵਾਦੀਆਂ ਆਦਤਾਂ ਨਾਲ ਸਿਰ ਦੇ ਚੂਹੇ ਚੰਦਰੇ ਧਰਤ ਨੂੰ ਪੱਟਦੇ ਨੀ॥ ਨੇਕੀ ਨੇਕ ਤੇ ਬਦੀ ਬੁਰਿਆਰ ਕੋਲੋਂ ਬਿੱਛੂ ਨਾਗ ਦੇਖੇ ਨਿੱਤ ਕੱਟਦੇ ਨੀ॥ ਕਾਮੀ ਕਾਮ ਕੋਲੋਂ ਨਾਮੀ ਨਾਮ ਕੋਲੋਂ ਖਾਮੀ ਖ਼ਾਮਕ ਕੇ ਕਾਮ

ਘੱਟਦੇ ਨੀ॥ ਇਸ਼ਰ ਫ਼ਾਂ ਤੋਂ ਕੌਮ ਅਸ਼ਰਾਫ ਹੋਵੇ ਅਤੇ ਉਤ ਲੈ ਉਂਗਲਾਂ ਚੱਟਦੇਨੀ॥ ਫੁਲਾਂ ਵਾਂਗ ਰਹਿੰਦੇਖਿੜੇਰੱਬ ਵਾਲੇ ਭੁਲੇ ਰੱਬ ਵੱਲੋਂ ਮੱਥਾ ਵੱਟਦੇਨੀ॥ ਚੰਗੇਕੱਪੜੇਪਹਿਨਅਮੀਰ ਰਾਜ਼ੀਹੁੰਦੇਦੇਖ ਖੁਸ਼ੀ ਪੁਲ੍ਹ ਜੱਟ ਵੇਨੀ॥ ਅੱਛੀਲਗਦੀਨੌਕਰੀ ਨਕਰਾਂ ਨੂੰ ਅਤੇ ਖੱਤ੍ਰੀ ਨੂੰਸੌਦੇ ਹੱਟਦੇਨੀ॥ ਸ਼ਰਮਧਰਮ ਦੀ ਲਾਜ ਸਪੁਤ੍ਰਾਂ ਨੂੰ ਅਤੇ ਕਰਨਠੱਠੇ ਬੇਟੇਨੱਟਦੇਨੀ॥ ਗਿਆਨ ਧਿਆਨਦੀ ਬਾਨਗਿਆਨੀਆਂਨੂੰਅਤੇਦਾਨਵਾਲੇ ਸੱਟਾਂਸੱਟਦੇ ਨੀ॥ ਜਾਮੇ ਸੋਹਨ ਸੁਫੈਦ ਜੋ ਮਰਦ ਤਾਈਂ ਅਤੇਨਾਰੀਆਂ ਕੱਪੜੇ ਪੱਟਦੇ ਨੀ॥ ਆਰਫ਼ ਬੋਲਦੇ ਬੋਲ ਇਰਫ਼ਾਨ ਵਾਲੇ ਦੌਲਤ ਹੱਕ ਦੀ ਚਾਪਲੱਟਦੇਨੀ॥ ਬਰਖਾਬੱਦਲਾਂਦੀ ਸੁਖ਼ਨ ਆਸ਼ਕਾ ਦੇ ਜੈਸੇ ਖੇਤੀਆਂ ਨੂੰ ਪਾਨੀ ਛੱਟਦੇ ਨੀ॥ਨਦੀਨਾਵ ਦਾ ਮੇਲ ਜਹਾਨ ਸਾਰਾ ਸਾਡੇ ਪਿਆਰਐਵੇਂ ਪਲ ਛੱਟਦੇਨੀ॥ ਚੁੱਪ ਕੀਤਿਆਂ ਨਫ਼ਾ ਕੀ ਆਸ਼ਕਾਂ ਨੂੰਬਿਨਾਂ ਢੋਲਕਚਿੱਤਕੀ ਭੱਟਦੇਨੀ॥ ਤਦੋਂ ਅਤਰ ਦਾ ਮੁਸ਼ਕ ਨਾ ਮੂਲ ਆਵੇ ਜਦੋਂ ਸ਼ੀਸ਼ਿਆਂ ਨੂੰ ਗਾਂਧੀ ਡੱਟਦੇਨੀ॥ ਖੋਟੇ ਖਰੇ ਸਰਾਫ਼ ਸਭ ਪਰਖ ਲੈਂਦੇ ਜਦੋਂ ਥੈਲੀਆਂ ਖੋਲ ਉਲੱਟਦੇਨੀ॥ ਪਾਨੀ ਕੱਢਿਆਂ ਖੂਹ ਨਾ ਹੋਨ ਖਾਲੀ ਦਾਨ ਦਿੱਤਿਆਂ ਮਾਲਨਾ ਘੱਟਦੇਨੀ॥ ਬਿਨਾਂ ਬੋਲਿਆਂਕੋਈ ਨਾ ਜਾਨਸੱਕੇ ਬਧੇਮੁਖ ਜੈਸੇ ਘੜੇਮੱਟ ਦੇਨੀ॥ ਸੱਚ ਕੂੜਿਆਂ ਨੂੰ ਮੱਤ ਮੂਰਖਾਂ ਨੂੰ ਜੇਹਾ ਲੂਣਲੱਗੇ ਉੱਤੇ ਫੱਟਦੇਨੀ॥ ਦਰਦ ਨਹੀਂ ਬੇਦਰਦਨੂੰ ਦਰਦੀਆਂਦਾ ਵੈਰਸੁੱਤਿਆਂਨੂੰਮਾਰਸੱਟਦੇਨੀ॥ਰਾਹ ਛਡ ਬੇਰਾਹਦਨਾਹਹੋਸੀ

ਜਿਵੇਂ ਬੋਲਸੁਨ ਜੱਟਦੇਵੱਟਦੇਨੀ ॥ ਕਿਸ਼ਨਸਿੰਘ ਨਾਹੋਂਵਦੇ ਸ਼ੇਰ ਲਾਦੀ ਗਧੇਸਦਾ ਰਹਿੰਦੇ ਹੇਠਹੱਟਦੇ ਨੀ ॥ ੧੨੨॥

ਜਵਾਬ ਫ਼ਰਿਹਾਦ

ਕਿਹਾਫੇਰਫ਼ਰਿਹਾਦਨੇ ਸ਼ਾਦਹੋਕੇਫ਼ਰਕਮਰਤਬਾਨਾਮ ਰੁਬਾਰ ਦਾ ਹੈ ॥ ਜੇਹਾਦਿਲਦਿਮਾਗ਼ ਦਰਵੇਸ਼ਦਾਹੈ ਏਹਾਕਦੇਨਹੀ ਦੁਨੀਆਦਾਰਦਾਹੈ ॥ ਸੌਜੱਟਤੇਮਗ਼ਜ਼ਇਕਪੈਂਚਦਾਹੈਸੌਪੈਂਚ ਤੇਇਕਸਰਦਾਰਦਾਹੈ॥ਸੌਸਰਦਾਰ ਜੇਹਾਠਾਨੇਦਾਰਹੋਵੇਜੇੜ੍ਹਾ ਜ਼ਾਲਮਾਂਨੂੰ ਪਕੜ ਮਾਰਦਾਹੈ॥ਠਾਨੇਦਾਰ ਸੌ ਇਕਤਹਸੀਲ ਦਾਰਹਾਂ ਮਗ਼ਜ਼ ਓਸਦਾਸੀਸਪਹਾੜਦਾ ਹੈ ॥ਕਰੋੜਸੈਂਕੜੇਜਮਾ ਤਹਸੀਲਦਾਰਾਂ ਮਗ਼ਜ਼ ਜਾਨ ਐਸੇ ਪੇਸ਼ਕਾਰਦਾ॥ਪੇਸ਼ਕਾਰ ਜਿਉਂਸੈਂਕੜੇਹੋਨਕੱਠੇ ਰੁਤਬਾ ਇਕਦੀਵਾਨਸਰਕਾਰਦਾਹੈ। ਕਈਸੈਂਕੜਹੋਨਦੀਵਾਨਕੱਠੇ ਮਗ਼ਜ਼ਇਕਵਜੀਰਸੁਧਾਰਦਾ ਹੈ ॥ ਜਹੇ ਸੈਂਕੜੇ ਮੀਰਵਜ਼ੀਰ ਹੋਵਨ ਮਗ਼ਜ਼ ਜਾਨ ਤੇਹਾ ਸ਼ਹਿਰਯਾਰਦਾ ਹੈ ॥ ਕਈ ਬਾਦਸ਼ਾਹ ਸੈਂਕੜੇ ਖ਼ਾਕ ਕਰਕੇ ਘੜਿਆ ਬੁਤ ਖੁਦਾਇ ਦੇਯਾਰਦਾਹੈ ॥ ਮਗ਼ਜ਼ ਆਰਫ਼ਾਂਦਾ ਆਰਫ਼ ਜਾਨਦੇਨੀਦਿਲਬਰਜਾਨਦਾਦਿਲਦਿਲਦਾਰਦਾ ਹੈ ॥ ਖੋਜ ਮੱਛੀਆਂਦਾਮੱਛੀਜਾਨਦੀਏਅਤੇਪੰਖੀਆਂਪੰਖਉਡਾਰ ਦਾ ਹੈ ॥ ਰਮਜ਼ ਆਸ਼ਕਾਂਦੀਆਸ਼ਕਲਭਲੈਂਦੇਸੋਨਾਪਰਖਨਾ ਕੰਮ ਸੁਨਿਆਰਦਾ ਹੈ ॥ ਜੋਗ ਜਾਨਿਆਂਸੁਪਨੇਵਾਂਗ ਜਿਨਾਂ ਸੱਚਾ ਹੋਇਕੇ ਸੱਚਨਿਤਾਰਦਾਹੈ ॥ ਹੀਰਾਹੱਥਜਵਾਹਿਰੀਮੁਲ ਪਾਵੇ ਘੋੜਾ ਦੇਖਣਾ ਕੰਮਅਸਵਾਰਦਾ ਹੈ ॥ਜਿਨਾਂਲੱਖਤੇਕੱਖ

ਨੂੰ ਇਕ ਜਾਤਾ ਓਹਨਾਂ ਫ਼ਿਕਰ ਕੇਹਾ ਸੰਸਾਰ ਦਾ ਹੈ॥ ਹੰਸ ਬਗਲਿਆਂਦੇ ਵਿੱਚੋਂ ਲੱਭ ਲੈਂਦੇ ਜੇਹੜਾ ਖੀਰਤੇਨੀਰ ਨਿਰਵਾਰਦਾ ਹੈ॥ ਹੈਨ ਸੂਰਮੇਂ ਗੱਲਾਂ ਦੇਨਾਲ ਸਾਰੇਸੂਰਾ ਸੋਈਜੋ ਧਨੀ ਤਲਵਾਰਦਾਹੈ॥ ਮੂੰਹਨਾਲਨਾਮਰਦਨਾਮਰਦਹੋਵਨ ਮਰਦ ਸੋਈ ਜੋ ਮਰਦਮੀ ਧਾਰਦਾਹੈ॥ਅਸੀਂ ਓਸਨੂੰ ਮਰਦ ਪਛਾਨਨੇ ਹਾਂ ਜੇਹੜਾ ਸੱਚ ਹੀ ਸੱਚ ਪੁਕਾਰਦਾਹੈ॥ਰੱਬਰੱਬ ਕਰਕੇ ਰੱਬ ਹੋਇ ਰਹੇਅਤੇ ਰੱਬ ਹੀਰੱਬਨਿਹਾਰਦਾਹੈ॥ਦਮ ਦੱਮ ਪਿਆ ਅਨਲਹੱਕ ਬੋਲੇਰਹੇਖ਼ੌਫ਼ਨਾਦਾਰਕਟਾਰਦਾਹੈ॥ ਰੋਮ ਰੋਮ ਸੋਹੰ ਸੋਹੰ ਬੋਲੇ ਅਤੇ ਹੰਗਤਾਮਾਰਨਿਵਾਰਦਾਹੈ॥ ਵਾਂਗਬੀਜਦੇਆਪ ਨਾਬੂਦਹੋਵੇਫੇਰਬ੍ਰਿਛਹੋਪੈਰਪਸਾਰਦਾਹੈ॥ ਜਿਹਨੂੰਭੇਦ ਖੁਦਾਇ ਦਾ ਹਥ ਆਧਾ ਜਾਨ ਬੁਝਕੇਜਾਨਤੇ ਹਾਰਦਾ ਹੈ॥ਮਨ ਜੀਤ ਕੇ ਜਿਤਿਆ ਜਗਤ ਸਾਰਾ ਕਾਜ ਆਪਣਾਂ ਆਪ ਸਵਾਰਦਾ ਹੈ ॥ ਬਾਦਸ਼ਾਹੀਆਂਲਾਖਕਰੋੜ ਹੋਵਨ ਇਕ ਯਾਰ ਦੇ ਨਾਮਤੋਂਵਾਰਦਾਹੈ ॥ ਜ਼ੋਰਜ਼ੁਲਮਦੇ ਨਾਲ ਨਾ ਮਿਲੇਮੂਲੋਂਰਾਹਰੱਬਰਹੀਮ ਗੁਫ਼ਾਰਦਾਹੈ ॥ ਮੀਤ ਮਿੱਲਦੇ ਨਾਲਮੁਹੱਬਤਾਂਦੇ ਪੀਆਵਾਸਤੇਸੋਹਰਪਿਆਰਦਾਹੈ॥ ਪ੍ਰੀਤਮ ਪ੍ਰੇਮ ਦੇ ਬਾਝ ਨਾ ਕੋਈ ਪਕੜੇ ਪਿਆ ਕੁਲਜਹਾਨ ਪੁਕਾਰਦਾ ਹੈ॥ ਰਸਤਾ ਪ੍ਰੇਮ ਦਾ ਕਠਨ ਕਠੋਰ ਲੋਕੋ ਜੇਹਾ ਕੱਟਣਾ ਸਖ਼ਤ ਪਹਾੜ ਦਾ ਹੈ॥ ਮਨ ਮਾਰਨਾ ਕਠਨਕਠੋਰ ਯਾਰੋ ਜੇਹਾਜਿਤਨਾ ਮੁਲਕ ਕੰਧਾਰਦਾ ਹੈ॥ ਭਾਗਾਂਬਾਝਨਾ ਮਿਲੇ ਭਗਵਾਨਧਰਮੇਂ ਅੱਖੀਂਬਾਝਕੀ ਕੰਮਦੀਦਾਰਦਾ ਹੈ॥

ਕਿਰਪਾਆਪਨੀਕਰੇਤਾਂਦਰਸਦੇਵੇ ਦੇਵੇ ਦਰਸਤਾਂਲੁੜਦਿਆਂ ਤਾਰਦਾ ਹੈ ॥ਜੇਹੜਾਆਬਹੁਬਾਬਨੂੰ ਇਕ ਜਾਨੇਕੇਵਾਦੇਖਿਆ ਓਸਨੇ ਪਾਰ ਦਾ ਹੈ ॥ ਕਿਸ਼ਨਸਿੰਘ ਫਿਰ ਸੰਗ ਦਾਸੰਗਹੋਵੇ ਮਿਲੇ ਆਨ ਕੋਈ ਮੰਗ ਬਾਰ ਦਾ ਹੈ ॥ ੧੨੩ ॥

ਜਵਾਬ ਅਕਲੂ

ਅਕਲੂ ਆਖਿਆ ਏਸ ਜਹਾਨ ਅੰਦਰ ਚੰਗਾ ਸਭਤੋਂ ਫ਼ਕਰ ਕਮਾਂਵਨਾਜੇ ॥ਹਲ ਜੋਵਨਾਬੋਵਨਾਬੀਜਨਾਹੀਂ ਨਹੀਂ ਪੀਸਨਾ ਤੇ ਨਹੀਂ ਪਕਾਂਵਨਾ ਜੇ ॥ ਖਾਨਾ ਮੰਗ ਨਿਸ਼ੰਗ ਬਿਰਾਜ ਰਹਿਨਾ ਰੱਖਟੰਗਤੇਟੰਗ ਸੁਹਾਵਨਾ ਜੇ ॥ ਪੀਨੀ ਭੰਗਤੇਨੰਗ ਮਲੰਗ ਹੋਨਾ ਸਾਕ ਅੰਗਤਮਾਮਭੁਲਾਂਵਨਾਜੇ ॥ ਨਹੀਂ ਜੰਮਨੇ ਦੀ ਕੋਈ ਖ਼ੁਸ਼ੀ ਕਰਨੀ ਗ਼ੰਮਮੋਏ ਦਾ ਨਹੀ ਲਿਆਵਨਾਜੇ ॥ ਪਿਆਲਾ ਹੱਥ ਪ੍ਰਵਾਹ ਨ ਟੁਕੜਿਆਂ ਦੀ ਲੱਗੇ ਭੁਖ ਤਾਂ ਮੰਗਕੇ ਖਾਂਵਨਾ ਜੇ ॥ ਕੋਈ ਕੰਮ ਨਾ ਕਾਰ ਵਿਹਾਰ ਕਰਨਾ ਹੱਸ ਖੇਡ ਕੇ ਦਿਨ ਲੰਘਾਂਵਨਾ ਜੇ ॥ ਸੀਸ ਬਾਂਹ ਤੇ ਰੱਖ ਨਿਸ਼ੰਗਸੌਨਾ ਕਿਸੇਨੂੰ ਭਿਆਂਨਾਹਿਜਗਾਂਵਨਾਜੇ॥ਨਹੀਂ ਰਖਨੀ ਲੋੜ ਬਹਿਸ਼ਤ ਸੰਦੀ ਦੋੜ ਦੋਜ਼ਖਾਂ ਦਾ ਨਹੀਂ ਖਾਵਨਾਜੇ॥ ਚਾਰ ਤਰਫ਼ ਦਾ ਰਾਹ ਕੁਸ਼ਾਦ ਹੋਵੇ ਕਿਸੇ ਚਲਦਿਆਂ ਨਾਹਿ ਅਟਕਾਂਵਨਾ ਜੇ ॥ ਕਦੇ ਮੱਕੇ ਦਾ ਜਾਇਕੇ ਹੱਜ ਕਰਨਾਕਦੇ ਤੀਰਥੀਂ ਜਾਇਕੇ ਨ੍ਹਾਵਨਾਜੇ ॥ਕਦੇ ਤਰਫ਼ਪਹਾੜ ਦੀ ਦੋੜ ਜਾਨਾ ਕਦੇ ਉਲਟ ਜਨੂਬ ਨੂੰ ਆਵਨਾ ਜੇ ॥ ਕਦੇ ਗਯਾ ਪਰਾਗ ਬਨਾਰਸੀ ਨੂੰ ਹਿੰਗਲਾਜ ਦੁਆਰਕਾ ਧਾਵਣਾ ਜੇ ॥

ਦਿੱਲੀ ਸ਼ਹਿਰ ਲਾਹੌਰ ਦਾ ਸੈਰ ਕਰਨਾ ਕਦੇਦੇਸ਼ ਕਸ਼ਮੀਰ ਸਿਧਾਵਨਾ ਜੇ ॥ ਕਾਬਲ ਬਲਖ਼ ਬੁਖਾਰਾ ਤੇ ਅਰਬ ਫਾਰਸ ਸੰਗਲਦੀਪ ਲੰਡਨ ਦੌੜ ਜਾਵਨਾ ਜੇ॥ ਚਾਰੋਂਤਰਫਆਜ਼ਾਦ ਹੋ ਸ਼ਾਦ ਫਿਰਨਾ ਅਤੇ ਗਮ ਨਾ ਦਿਲ ਤੇ ਲਾਵਨਾ ਜੇ॥ ਬੁਰਕਾ ਸ਼ੇਰ ਦਾ ਪਹਿਨ ਅਤੀਤ ਹੋਨਾ ਹਰ ਕਿਸੇ ਨੇ ਸੀਸ ਝੁਕਾਵਨਾਜੇ॥ਕਿਸੇਬੈਠਿਆਂਨਹੀਉਠਾਵਨਾਜੇਅਤੇਉਠਦਿਆਂ ਨਾਹਿ ਫਹਾਵਨਾ ਜੇ ॥ ਬਾਦਸ਼ਾਹਦੇਸ਼ਾਹਸਿਰਸ਼ਾਹਹਕੇਚੋਦਾਂ ਤਬਕਾਂ ਤੇ ਹੁਕਮ ਚਲਾਵਨਾਂ ਜੇ॥ ਨਹੀਂ ਨਰਕ ਸੂਰਗ ਦੀ ਲੋੜ ਰਹਿਨੀ ਜੱਗ ਭੁਤਨਾ ਭਰਮਗਵਾਵਨਾਜੇ॥ਅਲ਼ ਕਰ ਫ਼ਖਰੀ ਪਰ ਮੁਸਤਹੱਕ ਹੋਕੇ ਦਰਜਾ ਅਰਸ਼ ਅਜ਼ੀਮ ਦਾ ਪਾਵਨਾ ਜੇ ॥ ਦੰਮਦੰਮ ਦੇ ਨਾਲਖਿਆਲਉਸਦਾਇੱਕ ਦਮ ਨਾ ਮੂਲ ਭੁਲਾਵਨਾਜੇ ॥ ਜਿਧਰਦੇਖਨਾ ਯਾਰਦੀਦਾਰ ਦੇਵੇ ਵ੍ਹਜੂ ਹੂਅਲਾ ਦਾ ਲਫ਼ਜ਼ਬਤਾਵਨਾਜੇ ॥ ਫ਼ਕਰਜੇਹਾਨ ਮਰਤਬਾ ਹੋਰ ਕੋਈ ਬਾਦਸ਼ਾਹਾਂਨੇਸੀਮਨਿਵਾਵਨਾਜੇ ॥ ਬਗਲੀ ਬਗ਼ਲ ਮੇਂ ਮਾਰ ਤਿਆਰਹੋਨਾਸਾਰੇਸ਼ਹਿਰਦਾਸੈਰਕਰਾਵਨਾ ਜੇ॥ ਹਰ ਹਾਲ ਦੇ ਨਾਲਨਿਹਾਲਰਹਿਨਾਜ਼ਾਲਲੋਭ ਦਾਤੋੜ ਉਡਾਵਨਾ ਜੇ ॥ ਹਰ ਕਿਸੇ ਦੇ ਨਾਲ ਨਾ ਪ੍ਰੀਤਕਰਨੀਦੁਸ਼ਾ ਫ਼ੁਖਲ ਖ਼ਿਲਾਫ਼ ਗੁਵਾਵਨਾ ਜੇ ॥ ਕਾਮਕ੍ਰੋਧ ਭੈਲੋਭਮੋਹਦੂਰ ਕਰਨੇ ਮਨ ਮਾਰ ਹੰਕਾਰਦੇਵਾਵਨਾਜੇ॥ਖੁਸ਼ੀਅਪਨੀ ਉਠਨਾ ਬੈਠ ਰਹਿਨਾ ਕਿਸੇਹੁਕਮਨਾਆਇਮਨਾਵਨਾਜੇ॥ਹਰਰੰਗਦੇ ਵਿੱਚ ਨਿਸੰਗ ਰਹਿਨਾ ਹੋਨਾ ਤੰਗ ਨਾ ਤੇਗ਼ ਕਰਾਵਨਾਜੇ ॥

ਮੁਸਲਮਾਨਹਿੰਦੂ ਜਿੰਦਜਾਨ ਜਾਨੇ ਫ਼ਕਰ ਹੋਇਕੇ ਫਿਕਰ ਉਠਾਵਨਾ ਜੇ॥ ਫ਼ਕਰ ਆਸਰਾ ਕੁਲਜਹਾਨਦਾ ਹੈ ਬਿਨਾ ਇਸ਼ਕ ਨਾ ਫ਼ਕਰ ਸੁਹਾਵਨਾਜੇ॥ ਫ਼ਕਰਔਲੀਆਅੰਬੀਆ ਧਾਰ ਗਏ ਭੁਖ ਨੰਗਤੋਂ ਨਫ਼ਸਕ੍ਰਾਵਨਾਜੇ॥ ਜ਼ੇਵਰਇਸ਼ਕ ਦਾ ਫ਼ਕਰਤੇਸਬਰ ਹੋਵੇਬਿਨਾਂਸਬਰਨਾਅਜਰ ਹੱਥਾਵਨਾਜੇ॥ ਖਲਕਖੁਆਬ ਖ਼ਿਆਲਮਲੂਮਹੋਵੇ ਚਾਰ ਦੇਂਜ਼ਦਾ ਮੁਜਰਾ ਪਾਵਨਾ ਜੇ॥ਦੁਖਸੁਖਦੀ ਨਹੀਂਪਰਵਾਹ ਕੋਈਮੁਖਧਾਰਦਾ ਦੇਖ ਅਘਾਵਨਾ ਜੇ॥ ਕਿਸੇ ਨਾਲ ਮਲਾਮਤਾਂ ਨਿੰਦਨਾਏਂ ਕਿਸੇ ਸਿਫ਼ਤ ਦੇ ਨਾਲ ਸਲਾਹਵਨਾਜੇ॥ ਕਦੇਦੌਲਤਾਂਪਾਇ ਅਮੀਰ ਹੋਨਾ ਕਿਤੇਨੰਗਮਲੰਗਸਦਾਵਨਾਂਜੇ॥ ਕਦੇਜੋਗੀਆ ਦੇ ਨਾਲ ਜੋਗਰੀਤਾਂ ਕਦੇ ਭੋਗ ਬਿਲਾਸਸੁਖਾਵਨਾਜੇ॥ਕੋਈ ਦੀਨਨਾਪੰਥ ਪਖੰਡਮਿਲਦਾਹਮਤਾਇਕਦਾਸਾਫ਼ਦਿਖਾਵਨਾਜੇ॥ਕਦੇ ਦੇਖਨਾ ਰੰਗ ਤਮਾਸ਼ਿਆਂਨੂੰ ਕਦੇ ਜੰਗਲੇਜਾਇ ਸਮਾਵਨਾਜੇ॥ਕਦੇਚੁਪ ਖਾਮੋਸ਼ਹੋਮਸਤਰਹਿਨਾਕਦੇਹੱਸਨਾ ਖੇਡਨਾ ਗਾਵਨਾਜੇ॥ ਕਦੇਖੋਲ੍ਹ ਪੁਰਾਨ ਕੁਰਾਨ ਪੜ੍ਹਨੇਕਦੇ ਸੁੰਮਬਕੁੰਮ ਹੋ ਜਾਵਨਾਜੇ॥ਵਾਹਵਾਹ ਗੁਜ਼ਰਾਨਫ਼ਕੀਰਦੀਏ ਆਪਦੁਖਨਾ ਨਾਹਿ ਦੁਖਾਵਨਾਜੇ॥ਵਿੱਚਬਾਗ਼ਦੇ ਫਿਰਦਿਆਂ ਸੈਲਕਰਨਾ ਪਾਤਫੁਲਨਾ ਮੂਲ ਹਿਲਾਵਨਾਜੇ॥ ਅਲਸੂਫ਼ੀ ਲਾਮਜ਼ਹਬ ਯਾਦਕਰਨਾਵਾਹਰੱਬਦਾ ਇੱਕਪੁਛਾਵਨਾਜੇ॥ ਕਿਸ਼ਨਸਿੰਘ ਫ਼ਕੀਰਦਾ ਭੇਦ ਔਖਾ ਬਿਨਾਂ ਮੁਰਸ਼ਦਾਂ ਹੱਥ ਨਾਆਵਨਾ ਜੇ॥ ੧੨੪॥

ਕਲਾਮ ਫ਼ਰਿਹਾਦ

ਕਹਿਆਫੇਰ ਫ਼ਰਿਹਾਦ ਬੇਦਾਦਹੈਂਤੂੰ ਤੈਨੂੰਫ਼ਕਰਦੀਖ਼ਬਰ ਕੀ ਸਾਰ ਹਜੀ॥ ਗੱਲਾਂ ਸਿੱਖ ਕੇ ਕਿਸੇ ਫ਼ਕੀਰ ਕੋਲੋਂ ਸਾਡੇ ਨਾਲਕਰੇਂ ਗੁਫ਼ਤਾਰਹੈਜੀ॥ ਗੱਲਾਂਕਰਨੀਆਂ ਬਹੁਤਸੁਖਾ-ਲੀਆਂ ਨੀ ਐਪਰ ਅਮਲ ਕਮਾਨ ਦੁਸ਼ਵਾਰ ਹੈਜੀ॥ ਬਿਨਾਂ ਕੀਤਿਆਂ ਕੁਝ ਨਾ ਹੱਥਆਵੇ ਸੋਈਲਏਜੋਕਰੇਰੁਜ਼ਗਾਰ ਹੈ ਜੀ ॥ਅਸਾਂਆਸ਼ਕਾਂਕਮਲਿਆਂਰਮਲਿਆਂਦਾਲੋਕਾਂ ਨਾਲਕੀ ਵੇਹ ਵਿਹਾਰਹੈਜੀ॥ਬਿਨਾਂ ਮਤਲਬੋਂ ਬੋਲਨਾ ਨਹੀਂ ਚੰਗਾ ਬਹੁਤਬੋਲਨਾ ਬੜੀ ਬਿਗਾਰਹੈ ਜੀ॥ ਫ਼ਾਕਾ ਫ਼ਕਰ ਜਿਨ੍ਹਾਂ ਮਨਜ਼ੂਰ ਕੀਤਾ ਓਹਨਾਂ ਲੋਕਾਂ ਦੇ ਨਾਲ ਕੀ ਕਾਰਹੈ ਜੀ॥ ਜਿਨਾਂ ਯਾਰਦੇਨਾਲ ਪਿਆਰ ਪਾਯਾ ਓਹਨਾਂਕਿਮਕੀਨਾਲ ਮਿਸਾਰ ਹੈ ਜੀ ॥ ਸ਼ੇਰਾਂ ਭੁਖਿਆਂ ਘਾਸਕੀ ਖਾਵਨਾਏਬ ਜ਼ਾਂ ਸ਼ਿਕਰਿਆਂਮਾਸਅਹਾਰਹੈਜੀ॥ਮਰਨਮਾਰਨੋਂਆਸ਼ਕਾਂਨਹੀਂ ਰਹਿਨਾ ਲਈ ਹੱਥ ਜਾਂ ਖਿੱਚਤਲਵਾਰਹੈਜੀ॥ ਕਿਸ਼ਨਸਿੰਘ ਸ਼ੇਰਾਂ ਅਤੇ ਆਸ਼ਕਾਂਨੂੰ ਚਾਰੋਂਤਰਫ਼ਹੋਂਦੀ ਮਾਰੋਮਾਰਹੈਜੀ॥ ੧੨੫ ॥

ਕਲਾਮ ਅਕਲ

ਅਕਲ ਆਖਿਆ ਅਸਾਂ ਭੀ ਜਾਵਨਾਹੈਏਥੇਬੈਠਿਆਂਮਤਾਂ ਅਵੇਲ ਹੋਵੇ॥ ਗੱਲਾਂ ਤੇਰੀਆਂ ਬਹੁਤ ਪਿਆਰੀਆਂਨੀਜਿਵੇ ਯਾਰ ਦੇ ਹੱਥ ਫੁਲੇਲ ਹੋਵੇ ॥ ਮੇਲ ਚਿੱਤ ਤੇ ਬਿੱਤਦਾਜੱਗ ਅੰਦਰ ਬਿਨਾ ਚਿੱਤਤੇ ਬਿੱਤ ਨਾਮੇਲਹੋਵੇ॥ਬਿਨਾਮਤਲਬੋਂ ਕੋਈ ਨਾਮੀਤਹੋਵੇ ਖਿੜੇਚਿੱਤਦੇਬਾਝ ਨਾ ਖੇਲਹੋਵੇ॥ਬਿਨਾ

ਸੁਖਦੇ ਕੁਝ ਸੁਆਦ ਨਾਹੀਂ ਬਿਨਾਂ ਸੂਰਜੋਂ ਨਹੀਂ ਸਵੇਲ ਹੋਵੇ॥ ਬਿਨਾਂ ਦਰਦ ਨਾ ਮਰਦ ਮਾਲੂਮ ਹੋਵੇ ਬਿਨਾਂ ਆਸਰੇ ਨਾਰ ਨਾ ਵੇਲ ਹੋਵੇ ॥ ਹਿਰਸ ਬਿਨ ਨੂੰ ਦੀਏ ਐਵੇਂ ਏਦਿਆਂ ਨੂੰ ਜਿਵੇਂ ਊਠ ਦੇ ਨੱਕ ਨਕੇਲ ਹੋਵੇ ॥ ਬਿਨਾਂ ਸ਼ੌਕ ਦੇ ਮਰਦ ਬੇਦਰਦ ਕਹੀਏ ਜਿਵੇਂ ਖ਼ੁਸ਼ਬੂ ਬਿਨਾਂ ਰਵੇਲ ਹੋਵੇ॥ ਕਿਸ਼ਨ ਸਿੰਘ ਨਾਮਾਲ ਬਿਨਾ ਐਸ਼ ਦੁਨੀਆਂ ਦੇਖੋ ਬਾਝ ਨਾ ਜਿਵੇਂ ਚੰਬੇਲ ਹੋਵੇ॥੧੨੬॥

## ਕਲਾਮ ਫ਼ਰਿਹਾਦ

ਕਿਹਾ ਫੇਰ ਫ਼ਰਿਹਾਦ ਨੇ ਯਾਰ ਬਨਕੇ ਯਾਰ ਆਪਨੇ ਤੋਂ ਦੂਰ ਹੋਵੀਏ ਕਿਉਂ ॥ ਹਾਬੀ ਵਾਲਿਆਂ ਦੇ ਨਾਲ ਲਾਇ ਯਾਰੀ ਬੂਹੇ ਆਪਨੇ ਤੰਗ ਰਖੋਵੀਏ ਕਿਉਂ । ਆਸ਼ਕ ਹੋਇਕੇ ਏਸ ਜਹਾਨ ਅੰਦਰ ਲੱਗੇ ਦੁਖ ਤਾਂ ਫੇਰ ਕਹੁ ਰੋਵੀਏ ਕਿਉਂ॥ ਦੁਖ ਦੇਇਕੇ ਆਸ਼ਕਾਂ ਪੂਰਿਆਂ ਨੂੰ ਫ਼ੇਰ ਸੁਖ ਦੀ ਨੀਂਦਰੇ ਸੋਵੀਏ ਕਿਉਂ ॥ ਜਿਸ ਫਲ ਦਾ ਬੀਜ ਨਾ ਨੇਕ ਹੋਵੇ ਐਸੇ ਬੀਜ ਤਾਈ ਫੇਰ ਬੋਵੀਏ ਕਿਉਂ॥ ਜਿਸ ਮਰਦ ਨੂੰ ਦੁਖਦਾ ਦਰਦ ਨਾਹੀਂ ਓਥੇ ਰੋਇਕੇ ਮੁਖੜਾ ਧੋਵੀਏ ਕਿਉਂ॥ ਜਿਸ ਮਰਦ ਨੂੰ ਕਦਰ ਨਾ ਕਾਰ ਹੋਵੇ ਓਥੇ ਸੁਖ਼ਨਾਂ ਦੇ ਹਾਰ ਪਰੋਵੀਏ ਕਿਉਂ॥ ਸਬਰ ਸ਼ੁਕਰ ਤੇ ਫ਼ਿਕਰ ਤੋਂ ਖ਼ੌਫ਼ ਆਵੇ ਸੂਰਤ ਸਾਫ਼ ਫਕੀਰ ਦੀ ਹੋਵੀਏ ਕਿਉਂ ॥ ਕਿਸ਼ਨ ਸਿੰਘ ਜਿਸ ਪ੍ਰੀਤ ਕੀ ਰੀਤ ਨਾਹੀਂ ਐਸੇ ਮੀਤ ਉਤੇ ਜਾਨ ਖੋਵੀਏ ਕਿਉਂ ॥ ੧੨੭ ॥

## ਕਲਾਮ ਅਕਲੂ

ਅਕਲੂ ਆਖਿਆ ਤੂੰ ਧਨਾ ਸਮਝ ਨਾਹੈ ਕਾਂਹਨੂੰ ਆਪਨਾ ਸੀਸ ਖਪਾਈਏ ਜੀ॥ ਅਸਾਂ ਆਖਣਾ ਯਾਰ ਦੀ ਮਦਾ ਹੈ ਕੋਈ ਏਸ ਨੂੰ

ਅਕਲ ਸਿਖਾਈਏ ਜੀ॥ ਕਦੇ ਮੱਤ ਨਾ ਆਂਵਦੀ ਕਮਲਿਆਂ ਨੂੰ ਭਾਵੇਂ ਲਖ ਗਿਆਨ ਸੁਣਾਈਏ ਜੀ॥ ਕਾਲੇ ਆਦਮੀ ਮੂਲ ਨਾ ਹੋਨ ਗੋਰੇ ਭਾਵੇਂ ਲੱਖ ਸਬੂਨਾਂ ਦੇ ਲਾਈਏ ਜੀ॥ ਬੱਚੇ ਪਾਂਦੇ ਕਦੇ ਨਾ ਮਿੱਤ ਹੋਵਨ ਲੱਖ ਸਿਪੀਆਂ ਦੁਧ ਪਿਲਾਈਏ ਜੀ॥ ਵਿੱਛੂ ਮਾਰਨੋਂ ਡੰਗ ਨਾ ਕਦੇ ਰਹਿੰਦੇ ਭਾਵੇਂ ਚੁੰਮਕੇ ਸੀਸ ਤੇ ਚਾਈਏ ਜੀ॥ ਖੋਟੇ ਦੰਮ ਨਾਹੀਂ ਕਦੇ ਹੋਨ ਖਰੇ ਭਾਵੇਂ ਲੱਖ ਸੁਲਾਕੀਏ ਤਾਈਏ ਜੀ॥ ਪੂਛ ਕੁਤੇ ਦੀ ਕਦੇ ਨਾ ਹੋਵੇ ਸਿੱਧੀ ਭਾਵੇਂ ਪੱਥਰਾਂ ਹੇਠ ਦਬਾਈਏ ਜੀ॥ ਬੂਟੇ ਅੱਕਾਂ ਦੇ ਕਦੇ ਨਾ ਅੰਬ ਹੋਵਨ ਭਾਵੇਂ ਆਬਹਯਾਤ ਲੈ ਪਾਈਏ ਜੀ॥ ਬਿੱਲਾ ਖਾਵਨੋਂ ਚੂਹੇ ਨਾ ਕਦੇ ਰਹਿੰਦਾ ਭਾਵੇਂ ਵੇਦ ਕਤੇਬ ਪੜ੍ਹਾਈਏ ਜੀ॥ ਨਹੀਂ ਵਾਦੀਆਂ ਆਦਤਾਂ ਜਾਂਦੀਆਂ ਨੀ ਭਾਵੇਂ ਕੁਟ ਕੇ ਮਾਰ ਮੁਕਾਈਏ ਜੀ ॥ ਕਦੇ ਨਿੰਮ ਦੇ ਪੱਤ ਨਾ ਹੋਨ ਮਿਠੇ ਭਾਵੇਂ ਸ਼ਕਰਾਂ ਘਿਉ ਸੰਚਾਈਏ ਜੀ॥ ਸ਼ੇਰ ਬਾਝ ਨਾ ਮਾਸ ਦੇ ਬਾਜ਼ਰਾਂ ਦੇ ਭਾਵੇਂ ਕਿਤਨਾ ਹੀ ਸਮਝਾਈਏ ਜੀ॥ ਨੈਨ ਦੇਖਨੋਂ ਰੂਪ ਨਾ ਕਦੇ ਰਹਿੰਦੇ ਭਾਵੇਂ ਕਿਤਨਾ ਗਿਆਨ ਗਲਾਈਏ ਜੀ॥ ਰੰਗ ਇਸ਼ਕ ਮਜੀਠ ਨਾ ਮੂਲ ਲਹਿੰਦਾ ਭਾਵੇਂ ਵਿਚ ਦਰੀਯਾ ਧੁਵਾਈਏ ਜੀ॥ ਚੂੜ੍ਹਾ ਜ਼ਾਤ ਦਾ ਕਦੇ ਨਾ ਹੋਵੇ ਹਿੰਦੂ ਭਾਵੇਂ ਗੰਗ ਦੇ ਵਿਚ ਨ੍ਹਾਈਏ ਜੀ। ਚੋਰ ਚੋਰੀਓਂ ਬਾਜ਼ ਨਾ ਆਂਵਦੇ ਨੀ ਭਾਵੇਂ ਮਾਰ ਕੇ ਖਲ ਲਹਾਈਏ ਜੀ॥ ਭੈੜੀ ਇਸਤ੍ਰੀ ਰਹੇ ਨਾ ਯਾਰ ਬਾਝੋਂ ਭਾਵੇਂ ਓਸਦਾ ਸੀਸ ਮੁਨਾਈਏ ਜੀ॥ ਕਿਸ਼ਨ ਸਿੰਘ ਨਾ ਮੂਰਖ ਮਤ ਆਵੇ ਭਾਵੇਂ ਕਿਤਨੇ ਗਜਾਨ ਸੁਣਾਈਏ ਜੀ॥ ੧੨੧॥

ਜਵਾਬਫ਼ਰਿਹਾਦ

ਕਿਹਾ ਫੇਰ ਫ਼ਰਿਹਾਦਨੇਜਾਓਮੀਆਂਕਾਹਨੂੰਆਪਨਾ ਵਕਤ ਵੰਞਾਵਨਾਏਂ ॥ਅਸਾਂਕਮਲਿਆਂ ਮਸਤ ਦੀਵਾਨਿਆਂਨੂੰਭਲਾ ਕਾਸਨੂੰ ਮੱਤ ਸਿਖਾਵਨਾਏਂ ॥ ਨੱਥ ਸ਼ੇਰਦੇ ਨੱਕ ਵਿਚ ਪਾਨ ਲਗੋਂ ਪਿਆ ਪਾਨੀਆਂਨੂੰਅੱਗ ਲਾਵਨਾਏਂ॥ਮੂਈਆਂਪੱਥਰਾਂ ਵਿੱਚ ਖੁਭਾਨ ਲੱਗੋਂ ਸ਼ਾਹਬਾਜ਼ ਨੂੰ ਚਣੇ ਚੁਗਾਵਨਾਏਂ ॥ ਕਿਸ਼ਨਸਿੰਘ ਜੋ ਇਸ਼ਕ ਦੇ ਵਿੱਚ ਰੱਤੇ ਓਨ੍ਹਾਂ ਹੋਰ ਕੀ ਕੰਮ ਕਮਾਵਨਾਏਂ ॥ ੧੨੯ ॥

ਜਵਾਬ ਅਕਲ

ਅਕਲੂ ਆਖਿਆ ਸ਼ਹਿਰਥੀਂ ਚਈਸ਼ੀਰੀ ਹੁਣਆਵਨਾਓਸਨੇ ਫੇਰਨਾਹੀਂ ॥ ਗਿਆ ਨਿਕਲਸ਼ਿਕਾਰਇਸਬਾਰ ਵੱਚੋਂ ਐਵੇ ਝਾੜੀਆਂਨੂੰਪਿਆਘੇਰਨਾਹੀਂ ॥ ਏਰਾਂਡੁੱਲ੍ਹਿਆਂਦਾਕੁਝਗਿਆ ਨਾਹੀਂ ਅਜੇਵਕਤਹੈਕੋਈਅਵੇਰਨਾਹੀਂ ॥ਘਰਜਾਨਾਹੋਖ਼ਰਾਬ ਭਾਈਭਲੇਕੰਮ ਅੰਦਰ ਤੁਲੀਦੇਰਨਾਹੀਂ ॥ ਕਿਸ਼ਨਸਿੰਘ ਕੀ ਪਿਆਡਰਾਵਨਾਏਂਖਾ ਲਵੇਂ ਗਾਡੂਕੋਈਸ਼ੇਰਨਾਹੀਂ ॥੧੩੦॥

ਜਵਾਬਫ਼ਰਿਹਾਦ

ਕਿਹਾ ਫੇਰ ਫ਼ਰਿਹਾਦ ਜੇ ਗਈਸ਼ੀਰੀਂ ਅਸੀਂਜਾਵਾਂਗੇਓਸਦੇ ਪਾਸ ਭਾਈ ॥ ਨਹੀਂ ਤਾਂ ਆਵੇਗੀ ਫੇਰ ਆਵੱਸ ਏਥੇ ਅਸਾਂ ਹੋਵਨਾ ਨਹੀਂ ਨਿਰਾਸ ਭਾਈ ॥ ਲਾਤਕਨਤੂ ਵਿੱਚਕੁਰਾਨ ਕਿਹਾ ਨਹੀਂ ਹੋਵਨਾ ਰੱਬ ਤੋਂ ਯਾਸ ਭਾਈ ॥ ਵੇਲੇਹਿਜਰਦੇ ਸਬਰ ਹੈ ਆਸ਼ਕਾਂਨੂੰ ਵਿੱਚਾਸਬਰ ਖ਼ੁਦਾਧਰਾਸਤਾਈ॥ ਏਹ ਗੱਲ ਮਸ਼ਹੂਰ ਜਹਾਨ ਅੰਦਰ ਨਾਲ ਸਾਸਦੇ ਹੈਸਦਾ ਆਸ

ਭਾਈ ॥ ਆਸਾਜੀਵੇਂਤੇਮਰੇ ਨਿਰਾਸਹੋਕੇ ਜਾਨਜਾਂਵਦੀਉਡ
ਅਕਾਸ਼ ਭਾਈ ॥ ਸਬਰ ਸ਼ੁਕਰ ਦੇ ਨਾਲ ਨਿਹਾਲ ਰਹਿਨਾ
ਨਹੀਂ ਆਸ਼ਕਾਂਨੂੰ ਵਿਸਵਾਸਭਾਈ॥ਨਾਮਯਾਰਦਾ ਦਿਲਦੇ
ਵਿੱਚਰਹਿੰਦਾ ਜਿਵੇਂ ਸ਼ੱਮਸਦਾ ਨੂਰਪ੍ਰਕਾਸ਼ਭਾਈ॥ ਜਿਧਰ
ਦੇਖੀਏ ਯਾਰ ਦਾ ਮੁਖ ਦਿੱਸੇ ਸਾਡੇ ਯਾਰਦਾ ਕਦੇ ਨ ਨਾਸ
ਭਾਈ ॥ ਕਿਸ਼ਨਸਿੰਘ ਏਹ ਇਸ਼ਕ ਮਾਸ਼ੂਕ ਬਾਜ਼ੀ ਐਵੇਂ
ਆਸ਼ਕਾਂ ਹਾਸ ਬਿਲਾਸ ਭਾਈ ॥ ੧੩੧ ॥

ਜਾਨਾਅਕਲੂਦਾਤੇਆਨਾਸ਼ੀਰੀਂਦਾਇਸਤੰਬੋਲਵਿੱਚ
ਗਿਆਅਕਲੂ ਅੰਤ ਸਲਾਮਕਰਕੇ ਹੱਥਜੋੜਕੇਸੀਸਨਿਵਾਇ
ਦਿੱਤਾ ॥ਰਿਹਾਮਸਤਖ਼ਾਮੋਸ਼ਫ਼ਰਿਹਾਦਆਸ਼ਕਤਕੀਆਨਾਲ
ਦੀਵਾਰ ਲਗਾਇ ਦਿੱਤਾ ॥ ਦੱਲ ਖ਼ਬਰ ਲੈ ਸ਼ੀਰੀਂ ਦੀ ਫੇਰ
ਭਾਈਕਾਹੇਉਸਨੂੰਮਨੋਭੁਲਾਇਦਿੱਤਾ ॥ ਖ਼ਿਸਰੋਨਾਲਜ਼ਵਾਲ
ਹੋ ਰਾਤ ਕੱਟੀ ਕੁਲ ਜਵਾਬ ਸਵਾਲਮੁਕਾਇਦਿੱਤਾ॥ਫ਼ਜ਼ਰ
ਹੋਈਤਾਂਉਠਕੇ ਸ਼ਾਹਖ਼ਿਸਰੋ ਨੂੰਡਾਖੋਹਕੇਤਾਕਹਟਾਇਦਿੱਤਾ
॥ ਕਿਹਾ ਅੱਜ ਤਾਂ ਦੋਗਾਂਦੀ ਜਾਨਬਚੀ ਸੱਚੇਰੱਬਦਾ ਸ਼ੁਕਰ
ਬਜਾਇਦਿੱਤਾ ॥ਭੇਤ ਰਾਤ ਦਾ ਰਖਿਆ ਦਿਲ ਅੰਦਰ ਹੱਥ
ਧੋ ਸ਼ੀਰੀਂ ਵੱਲੋਂ ਨ੍ਹਾਇ ਦਿੱਤਾ ॥ ਡੋਲੀ ਚਾੜ੍ਹਕੇ ਸ਼ੀਰੀਂ ਨੂੰ
ਤੋਰਿਓ ਨੇ ਇਸਤੰਬੋਲਦਾਰਾਹ ਦਿਖਾਇ ਦਿੱਤਾ ॥ ਆਫ਼ਤ
ਇਸ਼ਕ ਦੀ ਕੋਈ ਨਾ ਰਖਸੱਕੇ ਘਰੋਂ ਕੱਢਕੇ ਸ਼ੁਕਰਬਜਾਇ
ਦਿੱਤਾ ॥ ਸ਼ੀਰੀਂ ਜਾਇ ਪਹੁਤੀ ਘਰ ਮਾਪਿਆਂਦੇ ਮਹਿਲੀਂ
ਬਾਂਦੀਆਂਪਲੰਘਵਿਛਾਇਦਿੱਤਾ ॥ ਆਈਆਂਰਲਸਹੇਲੀਆਂ

ਕੋਲ ਸ਼ੀਰੀਂ ਸਭ ਹਾਲ ਅਹਿਵਾਲ ਸੁਨਾਇਦਿੱਤਾ॥ ਸਦਾ ਹਸਦੀ ਖੇਡਦੀਗਾਂਵਦੀ ਸੀ ਖ਼ੋਫ਼ਖ਼ਿਸਰੋਦਾਦਿਲੋਂ ਉਠਾਇ ਦਿੱਤਾ॥ ਸੁਨਿਆ ਹਾਲ ਫ਼ਰਿਹਾਦਦਾ ਰੋਨਲਗੀਰੋਇਰੋਇ ਕੇ ਨੀਰਵਹਾਇਦਿੱਤਾ॥ ਦੁਖ ਦਰਦਝੇੜਾਬਾਬ ਆਸ਼ਕਾਂ ਦੇ ਕੋਈ ਧੁਰੋਂ ਇਹਲੇਖਲਿਖਾਇਦਿੱਤਾ॥ ਸ਼ੇਰਚਿਤਰਾਚਿੱਤਨੂੰ ਨਿਤਚੀਰੇਚੀਰਚੀਰਕੇਮਾਰ ਮੁਕਾਇਦਿੱਤਾ॥ਸ਼ੀਰੀਂਰੋਂਵਦੀ ਯਾਦ ਫ਼ਰਿਹਾਦ ਕਰਕੇਸੱਈਆਂਮਾਰਤਾਨੇਦੁਖਲਾਇਦਿੱਤਾ॥ ਖ਼ਿਸਰੋਸ਼ਾਹਨੂੰ ਮਨੋਂ ਵਿਸਾਰਿਆਈਨੇਹੁ ਨਾਲ ਕੰਗਾਲ ਲਗਾਇ ਦਿੱਤਾ॥ਗੱਲਾਂ ਕਮਲਿਆਂਦੀਆਂਸੁਨਹੋਈਕਮਲੀ ਐਵੇਂ ਹੋਸ਼ ਹਵਾਸ ਭੁਲਾਇ ਦਿੱਤਾ॥ਸ਼ੀਰੀਂ ਆਖਿਆਸਖ਼ਤ ਜਵਾਬ ਕਰਨੇ ਏਹ ਕਿਸਉਸਤਾਦ ਪੜ੍ਹਾਇ ਦਿਤਾ। ਮੇਰਾ ਬਾਦਸ਼ਾਹ ਦੇ ਜਹਾਨ ਦਾਈ ਜਹਿਨੂੰ ਤੁਸਾਂਕੇਗਾਲਬਨਾਇ ਦਿੱਤਾ॥ਐਵੇਂ ਵੇਖਕੇ ਹਾਲਭ਼ਵਾਲ ਓਹਦਾਓਹਨੂੰ ਕੇਮਲਾ ਜੇਹਾ ਬਤਾਇ ਦਿੱਤਾ॥ ਨਹਾਂ ਉਸਦੇਦਿਲਦੀਖ਼ਬਰਤੁਸਾਂ ਬਾਦਸ਼ਾਹੀ ਨੂੰ ਵਾਇਦਾ ਪਾਇ ਦਿਤਾ॥ ਮੇਰੇ ਵਾਸਤੇ ਨੰਗ ਮਲੰਗ ਹੋਯਾ ਸਭੋ ਨੰਗ ਨਾਮੂਸ ਗਵਾਇ ਦਿਤਾ॥ਘਰਬਾਰ ਉਜਾੜ ਫ਼ਕੀਰਬਨਿਆਅਤੇਆਪਨਾਆਪਭੁਲਾਇਦਿੱਤਾ॥ ਕਿਸ਼ਨਸਿੰਘ ਜਿਸ ਨਾਮ ਫਕੀਰ ਹੋਯਾ ਬਾਦਸ਼ਾਹਾਂਨੇਸੀਸ ਝੁਕਾਇ ਦਿੱਤਾ॥੧੩੨॥

ਜਵਾਬ ਸਹੇਲੀਆਂ

ਸੱਈਆਂਆਖਿਆਸ਼ੀਰੀਂਨੂੰਬਖ਼ਸ਼ਰਾਨੀ ਸਾਥੋਂਭੁਲਿਆਂ ਏਹ

ਗੁਨਾਹ ਹੋਯਾ ॥ ਅਸੀਂ ਹਸੀਆਂ ਤੇਰੇ ਹਸਾਵਨੇ ਨੂੰ ਤੇਰਾ ਰੋਵਨਾ ਧੋਵਨਾ ਰਾਹ ਹੋਯਾ ॥ ਫਿਰੇ ਹਾਲ ਫ਼ਕੀਰਾਂ ਦੇ ਕੀਰ ਜੇਹਾ ਸਾਨੂੰ ਖ਼ਬਰ ਨਹੀਂ ਸੀ ਤੇਰਾ ਸ਼ਾਹ ਹੋਯਾ ॥ ਨੌਸ਼ਹੁ ਅਪਨੇ ਨਾਲ ਨਿਹਾਲ ਰਹੁ ਤੂੰ ਤੇਰਾ ਰੱਬ ਰਹੀਮ ਗਵਾਹ ਹੋਯਾ ॥ ਅੜੀਓ ਸੱਚ ਹੈ ਆਪ ਵਿਚ ਕਹਿਨ ਸੱਭੇ ਅੱਗ ਇਸ਼ਕ ਦੀ ਨਾਲ ਫ਼ਨਾਹ ਹੋਯਾ ॥ ਭੁਲ ਗਈ ਸਰੀਰ ਦੀ ਸੁਧ ਸਾਰੀ ਘਰ ਬਾਰ ਵਿਸਾਰ ਅਗਾਹ ਹੋਯਾ ॥ ਸ਼ੀਰੀਂ ਵਾਸਤੇ ਉਸਨੇ ਫਕਰ ਲੀਤਾ ਡੇਰਾ ਉਸਦਾ ਵਿੱਚ ਸੁਆਹ ਹੋਯਾ ॥ ਘਰ ਬਾਰ ਦੇ ਨਾਲ ਨ ਖ਼ਿਆਲ ਕੋਈ ਨਾਮ ਸ਼ੀਰੀਂ ਦਾ ਵਾਂਗ ਅਲਾਹ ਹੋਯਾ ॥ ਏਹੇ ਜੇਹਾ ਨ ਕੋਈ ਫ਼ਕੀਰ ਦਿੱਸੇ ਫਿਰਿਹਾਦ ਜੈਸਾ ਬੇਪਰਵਾਹ ਹੋਯਾ ॥ ਅਨੀ ਸੱਦ ਭੈਨਾਂ ਸੱਚ ਸੱਚ ਬੀਬੀ ਇਸ਼ਕ ਸ਼ੀਰੀਂ ਦਾ ਬੀ ਵਾਹ ਵਾਹ ਹੋਯਾ ॥ ਖਿਸਰੋ ਖਸਮ ਨੂੰ ਛੋਡ ਕੇ ਨਸ ਆਈ ਜਹਿੰਦੇ ਨਾਲ ਸੂਹੱਕ ਨਿਕਾਹ ਹੋਯਾ ॥ ਸ਼ੀਰੀਂ ਵਾਂਗ ਚਕੋਰ ਦੇ ਅੱਗ ਭਖੇ ਅਤੇ ਮੁਖ ਫਰਿਹਾਦ ਦਾ ਮਾਹ ਹੋਯਾ ॥ ਏਹਨਾਂ ਦੋਹਾਂ ਦਾ ਇਸ਼ਕ ਹੈ ਪਾਕ ਅੜੀਓ ਅਜੇ ਤੀਕ ਨਾ ਕੁਛ ਵਿਨਾਹ ਹੋਯਾ ॥ ਏਧਰ ਨਾਲ ਫ਼ਿਰਾਕ ਦੇ ਜਲੀ ਸ਼ੀਰੀਂ ਓਧਰ ਦੇਖ ਫਰਿਹਾਦ ਭੀ ਦਾਹ ਹੋਯਾ ॥ ਲਾਲ ਰੰਗ ਦਿਸੇ ਲਾਲ ਆਸ਼ਕਾਂ ਦਾ ਅੰਦਰ ਦਿਲ ਦੇ ਦਾਗ਼ ਸਿਯਾਹ ਹੋਯਾ ॥ ਕੇਹਾ ਉਹ ਜ਼ਰਣੇ ਜ਼ੇਰ ਹੈ ਆਸ਼ਕਾਂ ਦਾ ਗਲ ਪੱਲੂੜਾ ਤੇ ਮੂੰਹ ਘਾਹ ਹੋਯਾ ॥ ਬਾਝ ਯਾਰ ਕਹਾਰ ਨਾ ਆਸ਼ਕਾਂ ਨੂੰ ਬਿਨਾ ਜੀਵਨਾ ਜਾਨੀਆਂ ਭਾਹ ਹੋਯਾ ॥ ਸ਼ੀਰੀਂ ਬੋਲ ਕੇ ਸ਼ੀਰੀਂ ਨੂੰ ਸ਼ਾਦ ਕੀਤਾ ਸੱਈਆਂ ਆਖਿਆ ਵਸ ਕੀਆ ਹ

ਹੋਂਦਾ ॥ ਨੈਹੁ ਲਾਇਕੇ ਫੇਰਕੀ ਫ਼ਿਕਰ ਕਰਨਾ ਜੋ ਕੁਝਹੋਵੇ ਸੋ ਜਾਨੀਏਵਾਹਹੋਂਦਾ॥ਪਹਿਲੀ ਲਹਿਰ ਲਿਤਾੜੀਏਮਾਰੀਏ ਨੀ ਅੱਗੇ ਲੱਖ ਲਹਿਰੀਂ ਬਹਿਰ ਵਾਹਹੋਂਦਾ॥ਮਾਧਾਮਾਲਕੀ ਆਸ਼ਕਾਂ ਪੂਰਿਆਂ ਨੂੰ ਸੋਨਾ ਸਾਫ਼ ਜੋ ਨਾਲ ਨਿਗਾਹਹੋਂਦਾ ॥ ਰਾਹ ਆਸ਼ਕਾਂ ਦਾ ਔਲਾ ਮਾਰਿਆਂ ਨੂੰ ਜਿਵੇਂ ਪਾਰਸਾਂ ਦੇ ਗਲ ਫਾਹ ਹੋਂਦਾ ॥ ਰਹੇ ਇਸ਼ਕ ਜਾਵੇ ਭਾਵੇਂ ਮਾਲਸਾਰਾ ਐਵੇਂ ਆਸ਼ਕਾਂਮਰਤਬਾਜਾਹਹੋਂਦਾ ॥ਕਿਸ਼ਨਸਿੰਘਕੀਗ਼ਮਹੈ ਆਸ਼ਕਾਂਨੂੰ ਪੱਲੇ ਜਿਨ੍ਹਾਂ ਦੇ ਨਾਮ ਅੱਲਾਹ ਹੋਂਦਾ ॥ ੧੩੩ ॥

ਖ਼ਬਰਹੋਣੀਫ਼ਰਿਹਾਦਨੂੰ ਆਵਣੇਸ਼ੀਰੀਂਦੇਦੀ

ਕਿਸੇ ਕਿਹਾ ਫ਼ਰਿਹਾਦ ਨੂੰ ਆਈ ਸ਼ੀਰੀਂ ਫਿਰੇ ਭੌਲਿਆ ਮਸਤ ਦੀਵਾਨਿਆ ਵੇ ॥ ਤੇਰੇ ਭਾਗ ਚੰਗੇ ਸਾਈਂ ਮਿਹਰ ਕੀਤੀ ਹੋਵੀਂ ਦੇਖਕੇ ਸ਼ਾਦ ਮਸਤਾਨਿਆਂਵੇ॥ਉੱਠ ਦੇਖ ਤੂੰ ਮੁੱਖ ਪਿਆਰਿਆਂ ਦਾ ਫਿਰੇਂ ਕਾਸਨੂੰ ਵਾਂਗ ਬੇਗਾਨਿਆ ਵੇ। ਤੀਰ ਤਾਨਿਆਂ ਦੇ ਮਾਰਨਲੋਕ ਤੈਨੂੰ ਹੋਇ ਰਹਿਓਂਤੂੰਵਾਂਗ ਨਿਸ਼ਾਨਿਆਂਵੇ ॥ ਕਿਸ਼ਨਸਿੰਘ ਨਾ ਦੇਰਕਰ ਏਸਵੇਲੇਚੱਲ ਦੇਖ ਮਹਬੂਬ ਹੈਰਾਨਿਆਂ ਵੇ ॥ ੧੩੪ ॥

ਜਾਵਨਾ ਫ਼ਰਿਹਾਦ ਦਾ ਦੇਖਣੇ ਸ਼ੀਰੀਂ ਨੂੰ

ਸੁਣਿਆਜਦੋਂਫ਼ਰਿਹਾਦਨੇ ਆਈ ਸ਼ੀਰੀਂਕਿਹਾਦੇਖੀਏਚੱਲ ਪਿਆਰਿਆਂਨੂੰ ॥ ਕਮਰ ਕੱਸ ਫ਼ਕੀਰ ਤਿਆਰ ਹੋਂਦਾ ਕਿਹਾ ਲੁੱਟੀਏਚੱਲ ਨਜ਼ਾਰਿਆਂਨੂੰ ॥ ਠੂਠਾ ਹੱਥਤੇ ਚਿਮਟਾ ਬਗਲ ਅੰਦਰ ਪਿਆਲਾ ਪਕੜਿਆਮਾਰ ਉਲਾਰਿਆਂ ਨੂੰ ॥ਸੇਹਲੀ

ਟੋਪੀਆਂ ਪਹਿਨਕੇ ਦੁਸਤਹੋਂਦਾ ਆਸ਼ਕਫੂਕਕੇਇਸ਼ਕਰੰਗਿ ਆਰਿਆਂ ਨੂੰ॥ ਫਜ਼ਲ ਹੱਕਦੇਇਸਾਈਂ ਖੈਰ ਰੱਖੇ ਫਿਰੇਵੇਖਦਾ ਮਹਿਲ ਮੁਨਾਰਿਆਂ ਨੂੰ॥ ਮੰਗੇਭਿੱਖਿਆ ਕੂਚਿਆਂਵਿਚ ਜਾਕੇ ਕਰੇਦੀਦਨਾਕੂਲਦਵਾਰਿਆਂਨੂੰ ॥ਕੋਈਆਖਦੀਨਹੀਂ ਅਰਾਮ ਆਵੇ ਏਹਨਾਂ ਫੁਕਰਿਆਂ ਰਬ ਦਿਆਂ ਮਾਰਿਆਂਨੂੰ ॥ ਕੋਈ ਆਖਦੀਨੇਕਨਸੀਬ ਸਾਡੇਅਜ ਦੇਖਿਆਨੇਕ ਸਤਾਰਿਆਂਨੂੰ ॥ ਕੋਈ ਆਖਦੀਹੋਰ ਨਾਕਾਰ ਕੋਈ ਏਹਨਾਂਵੇਹਲਿਆਂ ਸਾਫ਼ ਨਿਕਾਰਿਆਂ ਨੂੰ ॥ਕੋਈਆਖਦੀ ਵੇਖੋ ਨੇਹਿੰਦ ਚੜ੍ਹਿਆ ਕਰੇ ਦੂਰ ਦਿਲਤੋਂ ਹੇਰਤਾਰਿਆਂਨੂੰ॥ਪਹੁਤਾਸ਼ੀਰੀਂ ਦੇਮਹਿਲ ਦੇ ਹੇਠ ਜਾਕੇ ਅਤੇ ਖੋਲਦਾ ਬੋਲ ਕਰਾਰਿਆਂ ਨੂੰ॥ਸ਼ੀਰੀਂ ਵੇਖ ਫ਼ਰਿਹਾਦਨੂੰ ਸ਼ਾਦਹੋਈ ਜਿਵੇਂ ਸ਼ਾਹਲਵੇਮੁਲਕਾਂਭਾਰਿਆਂ ਨੂੰ ॥ਦੂਰੋਂ ਵੇਖਕੇ ਰੱਜ ਓਹ ਗਏਦੋਵੇਂ ਰਾਹੀਦੇਖਜਿਉਂ ਸ਼ਹਿਰ ਮੁਨਾਰਿਆਂਨੂੰ ॥ ਹਰੇ ਦਿਲ ਹੋਏ ਦੋਹਾਂ ਆਸ਼ਕਾਂ ਦੇ ਪਾਨੀ ਪਹੁੰਚਿਆਖੁਸ਼ਕ ਕਿਆਰਿਆਂਨੂੰ ॥ ਦਰਸ ਦੋਸਤਾਂਦਾ ਦਿਲ ਜਾਨੀਆਂ ਨੂੰ ਸੋਨਾ ਮੁਫ਼ਤਦਾ ਜਿਵੇਂ ਸੁਨਿਆਰਿਆਂ ਨੂੰ ॥ ਵਾਹ ਵਾਹ ਮਹਬੂਬਦਾ ਮੁਖ ਪਿਆਰਾ ਔਗਨ ਰੱਬਬਖ਼ਸ਼ੇ ਔਗਨ ਹਾਰਿਆਂਨੂੰ॥ਰੱਬ ਆਨ ਸਬੱਬ ਬਨਾਂਵਦਾਈ ਚਾਰਾ ਹੋਂਵਦਾ ਤੁਰਤ ਵਿਚਾਰਿਆਂ ਨੂੰ॥ ਜਦੋਂ ਸਾਹਮਨੇ ਯਾਰ ਦੀਦਾਰ ਦੇਵੇ ਤਦੋਂ ਲੱਗਦੀ ਚੋਟ ਨਗਾਰਿਆਂਨੂੰ ॥ਕਿਸ਼ਨ ਸਿੰਘ ਮਹਬੂਬਹੀ ਦੇਖ ਸਾਰੇ ਦਿਲੋਂ ਦੂਰ ਕਰ ਹੋਰ ਪਸਾਰਿਆਂ ਨੂੰ ॥ ੧੩੫ ॥

ਸ਼ੋਹਰਤ ਫ਼ਰਿਹਾਦ

ਸ਼ੋਹਰਤ ਹੋਈ ਫਰਿਹਾਦ ਦੀ ਸ਼ਹਿਰ ਅੰਦਰ ਨਿੱਤ ਸ਼ੀਰੀਂ ਦਾ ਨਾਮ ਧਿਆਇ ਰਿਹਾ ॥ ਸੁਨਕੇ ਬਾਦਸ਼ਾਹ ਮਾਰਦਾ ਆਹੁ ਨਾਰੇ ਜੈਂਦਾ ਸ਼ਰਮ ਹਯਾਇ ਸਭ ਜਾਇ ਰਿਹਾ ਕੋਈ ਪੇਸ਼ ਨਾ ॥ ਜਾਂਵਦੀ ਨਾਲ ਓਹ ਦੇਵੇ ਸਰਾਜ ਤੇ ਮੁਲਕ ਦਿਵਾਇ ਰਿਹਾ ॥ ਖ਼ਤਰਾ ਖ਼ੌਫ਼ ਨਾ ਰੱਖਦਾ ਕਿਸੇ ਕੋਲੋਂ ਸੀਸ ਆਪਨਾ ਤਲੀ ਟਿਕਾਇ ਰਿਹਾ ॥ ਇਕ ਦਿਨ ਸੱਦ ਅਮੀਰ ਵਜ਼ੀਰ ਸਾਰੇ ਫ਼ਰਿਹਾਦ ਦੀ ਗੱਲ ਚਲਾਇ ਰਿਹਾ ॥ ਕੋਈ ਕਰੇ ਤਦਬੀਰ ਵਜ਼ੀਰ ਸਾਰੇ ਅੱਗੇ ਆਪਨਾ ਜ਼ੋਰ ਸਭ ਲਾਇ ਰਿਹਾ ॥ ਨਾਹੀਂ ਮਾਰਨਾ ਜ਼ੋਰ ਤੇ ਜ਼ੁਲਮ ਹੋਵੇ ਇਸ ਤੌਰ ਹੀ ਗ਼ੌਰ ਕਰਾਇ ਰਿਹਾ ॥ ਕਹੇ ਖ਼ੌਫ਼ ਖ਼ੁਦਾਇ ਦਾ ਬਹੁਤ ਸਾਰਾ ਜ਼ੁਲਮ ਛੱਡ ਕੇ ਅਦਲ ਕਮਾਇ ਰਿਹਾ ॥ ਜਾਵੇ ਨਿਕਲ ਸ਼ਹਿਰੋਂ ਇਕੇ ਚੁਪ ਹੋਵੇ ਸਾਨੂੰ ਬਹੁਤ ਫ਼ਰਿਹਾਦ ਅਕਾਇ ਰਿਹਾ ॥ ਨਾਲੇ ਸ਼ੀਰੀਂ ਦਾ ਹਾਲ ਬੇਹਾਲ ਦਿਸੇ ਅਸਰ ਓਸਦੇ ਇਸ਼ਕ ਦਾ ਆਇ ਰਿਹਾ ॥ ਸਾਨੂੰ ਮਾਰ ਫ਼ਰਿਹਾਦ ਬਰਬਾਦ ਕੀਤਾ ਸੱਭੋ ਦਾਦ ਫ਼ਰਿਹਾਦ ਵੰਞਾਇ ਰਿਹਾ ॥ ਜੇਹੜਾ ਆਦਮੀ ਸੀ ਵੈਹੀਆ ਬਕਾਂ ਦਾ ਨਿੰਦਾ ਆਸ਼ਕਾਂ ਦੀ ਬਤਲਾਇ ਰਿਹਾ ॥ ਕਿਸ਼ਨ ਸਿੰਘ ਜੋ ਵੈਰ ਕਰੇ ਆਸ਼ਕਾਂ ਸੋਂ ਓਹਦਾ ਰੁਖ਼ਮ ਜ਼ਮੀਨ ਤੋਂ ਜਾਇ ਰਿਹਾ ॥ ੧੩੬ ॥

ਕਲਾਮ ਸ਼ੀਰੀਂ ਦੀ ਮਾਂ ਦੀ

ਮਾਉਂ ਆਖਦੀ ਸ਼ੀਰੀਂ ਤੂੰ ਸਮਝਦੀ ਆ ਤੇਰਾ ਸ਼ਹਿਰ ਅੰਦਰ ਕੇਹਾ ਸ਼ੋਰ ਹੈ ਨੀ ॥ ਆਸ਼ਕ ਸ਼ੀਰੀਂ ਦਾ ਆਖਦੇ ਲੋਕ ਸਾਰੇ ਫ਼ਰਿਹਾਦ ਜੋ ਲਟ ਲਟੋਰ ਹੈ ਨੀ ॥ ਘਰੋਂ ਕੱਢਿਆ ਮਾਪਿਆਂ

ਜਾਨ ਵਹਿਸ਼ੀ ਐਬਦਾਰ ਤੰਗੀ ਤੇੜਾਚੋਰ ਹੈਨੀ॥ ਕਰਨ ਲੋਕ ਗੱਲਾਂ ਮੈਂ ਭੀ ਸੁਣੀ। ਕਡੋਂ ਤੇਰੇ ਇਸ਼ਕ ਦਾ ਓਸ ਨੂੰ ਜ਼ੋਰ ਹੈਨੀ ॥ ਤੇਰੇ ਨਾਮ ਦਾ ਭਜਨ ਦਿਨ ਰੈਨ ਕਰਦਾ ਜੇਹਾ ਭਗਤ ਨੂੰ ਨੰਦ ਕਿਸ਼ੋਰ ਹੈ ਨੀ ॥ ਤੂੰ ਹੈਂ ਸ਼ਮਾ ਤੇ ਓਹ ਪਤੰਗ ਵਾਂਗੂ ਜਿਵੇਂ ਚੰਦ ਪਿਆਰ ਚਕੋਰ ਹੈਨੀ॥ ਤੇਰੇ ਹਿਜ਼ਰ ਦੇ ਨਾਲ ਹਾਲ ਹੋਯਾ ਕੋਈ ਕੰਮ ਨਾ ਓਸ ਨੂੰ ਹੋਰ ਹੈਨੀ ॥ ਬੁਲਬੁਲ ਫੁਲ ਵਾਂਗੂ ਤੇਰੀ ਪ੍ਰੀਤ ਓਹਦੀ ਤੂੰ ਹੈਂ ਮੋਰਨੀ ਤੇ ਓਹ ਮੋਰ ਹੈ ਨੀ॥ ਤੈਨੂੰ ਸ਼ਰਮ ਹਯਾਉ ਨਾ ਲੱਜ ਕੋਈ ਤੇਰਾ ਬਾਪ ਸੁਨਕੇ ਗ਼ਮਖ਼ੋਰ ਹੈਨੀ॥ ਕਰਮਾਂ ਮਾਂ ਜਾ ਮਾਰਿਆ ਨਹੀਂ ਮਰਦਾ ਫ਼ਰਿਹਾਦ ਫ਼ੌਲਾਦ ਕਠੋਰ ਹੈ ਨੀ॥ ਔਰਤ ਸਤਰ ਸੋਤੀ ਘਰਾਂ ਵਿਚ ਚੰਗੀ ਦਿਕੇ ਜਾਇ ਪਵੇ ਵਿਚ ਗੋਰ ਹੈਨੀ॥ ਤੇਰੇ ਵਾਸਤੇ ਚੰਦ ਹੈ ਚੌਦਵੀਂ ਦਾ ਸਾਡੇ ਵਾਸਤੇ ਤਾਂ ਅੰਧਘੋਰ ਹੈਨੀ॥ ਕਿਸ਼ਨ ਸਿੰਘ ਸ਼ੀਰੀਂ ਇਸ-ਤੇ ਬੋਲ ਟੈਸ਼ਨ ਸੱਸੀ ਜਿਵੇਂ ਵਿਚ ਸ਼ਹਿਰ ਭੰਭੋਰ ਹੈ ਨੀ॥੧੩੭॥

ਜਵਾਬ ਸ਼ੀਰੀਂ

ਸ਼ੀਰੀਂ ਆਖਦੀ ਮਾਉਂ ਨੂੰ ਰੱਬ ਜਾਨੇ ਮੇਰੇ ਵਿੱਚ ਨਾਹੀਂ ਕੋਈ ਦੋਸ਼ ਮਾਏ॥ ਕਦੇ ਮਹਿਲਾਂ ਤੋਂ ਮੂਲ ਨਾ ਉਤਰੀ ਮੈਂ ਦਿਨੇ ਰਾਤ ਰਹਾਂ ਪਰਦਾਪੋਸ਼ ਮਾਏ ॥ ਮੈਨੂੰ ਖ਼ਬਰ ਨਹੀਂ ਸੀ ਇਸ ਗੱਲ ਦੀ ਨੀ ਤੈਥੋਂ ਸੁਣੀ ਉਡੀ ਮੇਰੀ ਹੋਸ਼ ਮਾਏ॥ ਸ਼ਾਇਦ ਮੂਰਤਾਂ ਲਿਖਦਾ ਵੇਖ ਮੈਨੂੰ ਓਹਨੂੰ ਆਗਿਆ ਇਸ਼ਕ ਦਾ ਜੋਸ਼ ਮਾਏ ॥ ਕੰਮ ਕਾਰ ਰੁਜ਼ਗਾਰ ਵਿਸਾਰ ਸਾਰਾ ਤਾਹੀਂ ਹੋਗਿਆ ਖ਼ਾਨਾ ਬਦੋਸ਼ ਮਾਏ ॥ ਕਦੇ ਨਾਲ ਫ਼ਰਿਹਾਦ ਨਾ ਬਾਤ ਕੀਤੀ ਓਹ

ਭੀ ਵੇਖਕੇਰਹੇਖ਼ਾਮੋਸ਼ਮਾਏ ॥ ਕਿਤੇਭੁਲਭੁਲਾਵੜੇਵੇਖਮੈਨੂੰ ਹੋਯਾ ਕੰਮਲਾ ਮਸਤ ਬੇਹੋਸ਼ ਮਾਏ ॥ ਮੈਨੂੰਇਸ਼ਕਦੀਖ਼ਬਰ ਨਾ ਸਾਰ ਕੋਈ ਨਹੀਂ ਜਾਂਵਦੀਸਿਰ ਸਰੋਸ਼ ਮਾਏ ॥ ਮੈਂ ਹਾਂ ਬਾਲੜੀ ਭੋਲੜੀ ਝੂਠ ਤੁਹਮਤ ਕੇਹੀ ਗਲ ਪਾਈਮੇਰੇਰੋਸ਼ ਮਾਏ ॥ ਵੇਗ ਦੁਧ ਵਾਲੀ ਜਿਵੇਂ ਜੋਸ਼ ਖਾਵੇਅਤੇਉੱਡਜਾਵੇ ਸਰਪੋਸ਼ ਮਾਏ ॥ ਕਿਸ਼ਨਸਿੰਘ ਇਸ ਵਾਰ ਅਸਵਾਰ ਹੋਕੇ ਪਈਏਂ ਆਨ ਕਰਦੀ ਪੋਸ਼ ਪੋਸ਼ ਮਾਏ ॥ ੧੩੯ ॥

### ਕਲਾਮ ਸ਼ੀਰੀਂ ਦੀ ਮਾਂ ਦੀ

ਮਾਉਂ ਆਖਦੀਸ਼ੀਰੀਂਨੂੰ ਬੁਰਾਹੋਯਾਮਾੜੀਦੂਰਹੋਈਅੱਜਪੱਤ ਧੀਆ॥ਵੱਗੀਵਾਉਖ਼ਿਜ਼ਾਂਦੀ ਬਾਗ਼ਅੰਦਰਰਿਹਾਰੁਖਵੇਨਾਲ ਨਾ ਪੱਤ ਧੀਆ ॥ ਲੋਈਸ਼ਰਮਦੀਲਾਹਬੇਪਤਹੋਈਏਂ ਰਿਹਾ ਧਰਮ ਈਮਾਨਨਾਸੱਤ ਧੀਆ ॥ ਮਨਮੱਤਹੋਈਏਂ ਤੇਰੀਮੱਤ ਮਾਰੀ ਤੈਨੂੰ ਲੱਗਦੀਕੋਈਨਾਮੱਤ ਧੀਆ॥ਮੱਤਫੇਰ ਰਿਹਾੜ ਨੂੰ ਯਾਦ ਕਰੇਂ ਫਿਰੇ ਕੰਮਲਾ ਤੇ ਉਨਮੱਤਧੀਆ ॥ ਧੀਆਂ ਪਿਆਰੀਆਂਧਾਰੀਆਂਨਾਹਿਲਾਵਨਹੋਵਨਖ਼ੁਆਰੀਆਂਛੋੜਦੇ ਅੱਤ ਧੀਆ॥ਜ਼ਿੰਠ ਨਾਲ ਹਿਯਾਉਦੇਰੋਸ਼ਕਰਕੇਨਹੀਂ ਹੇਠਉਤੇ ਪਈ ਵੱਤ ਧੀਆ॥ਰਹੇਂ ਮਹਿਲ ਫ਼ਰਿਹਾਦਦੇਵੇਖਣੇਨੂੰਤੇਰਾ ਦੂਰ ਹੋਯਾ ਦਿਲੋਂ ਜੱਤ ਧੀਆ ॥ ਸੱਈਆਂਨਾਲਫ਼ਰਿਹਾਦਦੇ ਸਾਂਗ ਲਾਵੇਂ ਲੱਗੀ ਸਾਂਗਤੈਨੂੰ ਸੁਕੀ ਵੱਤ ਧੀਆ॥ਤੇਰਾਤੌਰ ਕੁਛ ਹੋਰਦਾਹੋਰਹੋਯਾ ਗਈਭੁਲਭਲਿਆਂਵਾਲੀਮੱਤਧੀਆ ॥ ਭਾਵੇਂ ਭੂਤ ਬੈਤਾਲ ਦਾ ਪਿਆ ਸਾਯਾ ਗਾਵੇਂ ਤਾਲਬੇਤਾਲ

ਫੇਰਗੱਡਧੀਆ॥ ਜੋਹੜੀਛਡ ਭਰਤਾਰ ਨੂੰ ਯਾਰਰਖੇਓਹਦੀ ਲੋਗਪ੍ਲੋਗ ਨਾਗੱਡ ਧੀਆ॥ਤੇਰਾਭੇਤਮੈਂ ਸਭਮਾਲੂਮਕੀਤਾ ਖੀਰਛੱਡ ਲੱਗੀ ਖਾਨ ਭੁੱਤ ਧੀਆ॥ਨਾਲਚਾਕਰਾਂਚਾਪਰੀਤ ਲਾਈਤੇਰਾਚਾਕਰਾਂਛਿਕਰਹੈਵੱਡਧੀਆ॥ਤੈਨੂੰਪਾਇਜ਼ੰਜੀਰ ਅਸੀਰ ਕਰਾਂ ਲੱਕ ਤੋੜ ਸੁਟਾਂਮਾਰਲੱਤਧੀਆ॥ਹੁਨਘੱਲੀਏ ਸਾਹੁਰੇ ਝੱਬਤੈਨੂੰ ਡੋਲੀਪਾਇ ਲੈਜਾਵਸੀਪੱਤਧੀਆ॥ਕਿਸ਼ਨ ਸਿੰਘ ਅਸੀਲਹੋ ਸੀਲਸੇਤੀ ਛੋੜਸ਼ੇਖੀਆਂਤੇ ਪੰਜਸਤਧੀਆ ॥੧੩੯॥

## ਕਲਾਮ ਸ਼ੀਰੀਂ

ਸ਼ੀਰੀਂਆਖਿਆ ਸਫ਼ੀ ਨੂੰ ਸਾੜਨਾਹੀਜਲੀਬਲੀਨੂੰਨਜਾਲ ਬਾਲਮਾਏ॥ਮੈਂਕੀਇਸ਼ਕਫ਼ਿਰਾਕਨੂੰਜਾਨਦੀਸਾਂਭੋਲੀਭਾਲੜੀ ਨੱਢੜੀ ਬਾਲ ਮਾਏ॥ ਬੁਰੇ ਲੇਖ,ਓਹਮੁਝਨੂੰਦੇਖਦੈਠਾਮੈਂਭੀ ਭੁਲੜੀਮੁਖਵਿਖਾਲਮਾਏ॥ਓਹਦੇ ਸ਼ੌਕਦਾਤੈਕਪੈਗਿਆਗਲ ਵਿਚਹੋਯਾ ਖ਼ਿਆਲਦਾ ਜ਼ਰਾ ਖ਼ਿਆਲਮਾਏ॥ਮੇਰੇਨਾਮਪਿਛੇ ਨੰਗ ਨਾਮ ਖੋਯਾ ਹੋਯਾ ਖ਼ੁਆਰ ਜ਼ਲੀਲ ਜ਼ਵਾਲਮਾਏ॥ਰਹੇ ਯਾਦਫ਼ਰਿਹਾਦਦੀ ਦਿਲ ਅੰਦਰਕਰਾਂ ਜ਼ਿਕਰਓਹਦਾਵਾਲ ਵਾਲ ਮਾਏ॥ਮੇਰੇ ਦੰਮਦੇ ਹੈ ਨਾਲ ਸ਼ੌਕ ਓਹਦਾ ਦਮ ਦਮ ਹੋਵੇ ਕੀਲਕਾਲਮਾਏ॥ ਘਰਬਾਰਵਿਸਾਰਖ਼ੁਆਰਹੋਯਾਮੇਰਾ ਯਾਰ ਸਚਾਸੱਚਭਾਲਮਾਏ॥ ਕਰਾਂਜਾਨ ਕੁਰਬਾਨਦਿਲਜਾਨ ਉਤੋਂ ਐਵੇਂ ਜਾਨ ਦੇਹ ਹੱਕ ਹਲਾਲ ਮਾਏ॥ ਇਸ਼ਕਮੁਸ਼ਕ ਨਾ ਛਪਦਾ ਕਹਿਨ ਸਿਆਨੇ ਦੇਖਵਿਚਕੱਖਾਂਅੱਗਡਾਲਮਾਏ ॥ ਮੇਰੇ ਅਤੇ ਫ਼ਰਿਹਾਦ ਵਿਚਫ਼ਰਕਨਾਹੀਂਜਿਵੇਂਬੀਜਪੱਤ੍ਰਾ

ਭੂਲ ਭਾਲ ਮਾਏ ॥ ਆਸ਼ਕ ਹੋਇ ਕੇ ਮੁੜਨ ਨਾਹੀਂ ਵਢਾਏ ਨੂੰ ਨ ਜੀਉ ਦਿਆਂ ਹਟਨ ਮੁਹਾਲ ਮਾਏ॥ ਨਾਲ ਸ਼ੇਰ ਦਿਲੇਰ ਮਿਲ ਹਟੇ ਨਾਹੀਂ ਪਕੜ ਹਥ ਸ਼ਮਸ਼ੇਰ ਤੇ ਢਾਲ ਮਾਏ॥ ਕਿਸ਼ਨ ਸਿੰਘ ਮੈਦਾਨ ਦੇ ਵਿਚ ਆ ਕੇ ਗ਼ਾਜ਼ੀ ਫਿਰਨ ਨਾ ਹੋਣ ਹਲਾਲ ਮਾਏ ॥ ੧੪੦ ॥

ਕਲਾਮ ਸ਼ੀਰੀਂ ਦੀ ਮਾਂ ਦੀ

ਮਾਉਂ ਆਖਦੀ ਸ਼ੀਰੀਂ ਨੂੰ ਲੁਟੀਆ ਮੈਂ ਮੈਨੂੰ ਕੀਤੋ ਈ ਰੋੜ ਚਪੱਟ ਧੀਆ ॥ ਭਈਆ ਪਿੱਟੀਏ ਪਿੱਟੀਏ ਬੈਠ ਤੈਨੂੰ ਸੱਟਾਂ ਮੇਵੀਆਂ ਵੈਰੀਆਂ ਪੱਟ ਧੀਆ ॥ ਲੋੜੇਂ ਕਿ ਬਲਾਂ ਤੂੰ ਪਛਾੜਾਂ ਭੂਰਿਆਂ ਨੂੰ ਛੱਡ ਫਿਡਾ ਤਾਫਤਾ ਪੱਟ ਧੀਆ ॥ ਕਿਥੋਂ ਪਟਿਆ ਉਹ ਤੇਰੇ ਪੇਸ਼ ਪਿਆ ਝੁਗੇ ਪੱਟ ਕਰਕੇ ਨੰਗੇ ਪੱਟ ਧੀਆ ॥ ਬੇਠੇ ਖੱਟ ਉੱਤੇ ਖੱਟ ਪਟ ਭਜਕੇ ਨਹੀਂ ਏਸ ਗੱਲੋਂ ਕੋਈ ਖੱਟ ਧੀਆ॥ ਹਠ ਛੋਡਕੇ ਹਟ ਜਾ ਓਸ ਵੱਲੋਂ ਜੈਂਦਾ ਘਰ ਨਾ ਘਾਟ ਨਾ ਹਟ ਧੀਆ ॥ ਏਸ ਇਸ਼ਕ ਦਰੀਯਾਉ ਦੇ ਵੈਹਨ ਡਾਢੇ ਬੰਨਾਂ ਹੱਦ ਨਾ ਛੋਡਦੇ ਵਟ ਧੀਆ ॥ ਬਾਦਸ਼ਾਹ ਤਾਂ ਮਾਰ ਫ਼ਨਾਹ ਕਰਸੀ ਜਦੋਂ ਪਿਆ ਤੈਨੂੰ ਘੂਰੀ ਵਟ ਧੀਆ॥ ਸੱਟ ਦਿਲੋਂ ਫਰਿਹਾਦ ਦੀ ਯਾਦਗਾਰੀ ਨਹੀਂ ਨਾਲ ਤੇਰੇ ਹੋਸੀ ਸਟ ਧੀਆ॥ ਕਟ ਸੀਸ ਤੇ ਵੱਢਕੇ ਗਲਾ ਘੁਟਾਂ ਪੁਟਾਂ ਵਾਲ ਤੇਰੇ ਕਾਲੇ ਕਟ ਧੀਆ॥ ਦੇਖ ਬਾਪ ਤੇਰਾ ਬੁਰਾ ਬਾਬ ਕਰਸੀ ਚੀਲਾਂ ਮਾਸ ਖਾਸਨ ਕਟ ਕਟ ਧੀਆ॥ ਮੁਜਾਨੀ ਹੋਇ ਕੇ ਕੰਮਲੀਆ ਕਰੇਂ ਗਲਾਂ ਓਹ ਨਖਸਮੜਾ ਜੜਾ ਲੱਟ ਧੀਆ ॥ ਤੈਨੂੰ ਨਾਲ ਲੈਕੇ ਕਿਤੇ ਨਿਕਲ ਜਾਸੀ ਨਾਲੇ ਮਾਲ ਦੌਲਤ ਲੁਟ ਲਟ ਧੀਆ ॥ ਘੋੜੀ ਬਾਦਸ਼ਾਹੀ

ਸੋਹਣੀ ਸ਼ੀਨ ਵਾਲੀ ਨਹੀਂ ਚਾਂਵਦੀ ਗਧੇ ਦੀ ਛੱਟ ਧੀਆ ॥ ਕੋਇਲ ਕਾਉਂ ਦਾ ਕਦੇ ਨਾ ਮੇਲ ਵੇਕਿਥੇ ਖੀਰਤੇ ਫੈਦਾ ਮੱਟ ਧੀਆ ॥ ਤੇਰੇ ਬਾਪ ਨੂੰ ਕਦੇ ਜੇ ਗ਼ਜ਼ਬ ਆਧਾ ਨੱਕ ਕੰਨ ਸੂਟੂ ਦੋਵੇਂ ਕੱਟ ਧੀਆ॥ ਛੱਡ ਸ਼ਹਿਤ ਤੇ ਮਿਠਿਆਂ ਸ਼ਰਬਤਾਂ ਨੂੰ ਰਾਬ ਅਤੇ ਨਹੀਂ ਸੀਰਾ ਚੱਟ ਧੀਆ॥ ਏਹ ਗੱਲ ਜ਼ੇਬ ਨਾ ਚੀਂ ਸ਼ਾਹਜ਼ਾਦੀਆਂ ਨੂੰ ਨਾਲ ਨੌਕਰਾਂ ਦੇ ਖਟਪਟ ਧੀਆ॥ ਮੰਦੇ ਕੰਮ ਵਲੋਂ ਝਟ ਮੁੜਨ ਚੰਗਾ ਬੁਰਾ ਕਰਨ ਮੰਦਾ ਪਲ ਝਟ ਧੀਆ॥ ਏਹ ਚੋਰੀਆਂ ਯਾਰੀਆਂ ਐਬ ਸਾਰੇ ਓੜਕ ਸੱਟ ਦੇਨੀ ਜੜ੍ਹਾਂ ਪੱਟ ਧੀਆ॥ ਕਿਸ਼ਨ ਸਿੰਘ ਸ਼ੀਸ਼ੀ ਹੋਵੇ ਅਤਰ ਵਾਲੀ ਓਹਦਾ ਲਾਹਿ ਨਾ ਛੱਡੀਏ ਡੱਟ ਧੀਆ ॥ ੧੪੧ ॥

ਜਵਾਬ ਸ਼ੀਰੀਂ

ਸ਼ੀਰੀਂ ਅਖਾਦੀ ਮਾਂ ਉਹਨੂੰ ਰੱਬ ਜਾਨੇ ਮੇਰੇ ਮਨ ਅੰਦਰ ਓਹੋ ਭਾ ਗਿਆ ਨੀ॥ ਅੱਖੀਂ ਲੱਗੀਆਂ ਠੱਗੀਆਂ ਉਸ ਵੇਲੇ ਕਹੀਆਂ ਵੱਗੀਆਂ ਇਸ਼ਕ ਭਰਮਾ ਗਿਆ ਨੀ॥ ਇਸ਼ਕ ਹਟੇ ਨਾ ਨਾਲ ਨਸੀਹਤਾਂ ਦੇ ਜੇੜ੍ਹਾ ਅਕਲ ਦੀ ਅਕਲ ਭੁਲਾ ਗਿਆ ਨੀ ॥ ਜਿਸ ਰੋਜ਼ ਦਾ ਇਸ਼ਕ ਥੀਂ ਮੌਜ਼ ਹੋਯਾ ਮੇਰਾ ਜਿਗਰ ਤੇ ਜਾਨ ਜਲਾ ਗਿਆ ਨੀ॥ ਮੇਰੇ ਵਾਸਤੇ ਛੱਡ ਘਰ ਬਾਰ ਬੈਠਾ ਕੰਮ ਕਾਰ ਵਿਹਾਰ ਵੰਞਾ ਗਿਆ ਨੀ॥ ਸੂਲੀ ਸਾਰ ਥੋਂ ਮੂਲ ਨਾ ਡਰ ਗਿਆ ਹੈ ਜ਼ੋਰ ਬਾਦਸ਼ਾਹ ਆਪਣਾ ਲਾ ਗਿਆ ਨੀ॥ ਕੀ ਕਰ ਉਸਦਾ ਖ਼ਾਮ ਖ਼ਯਾਲ ਜਾਨਾਂ ਮੇਰੇ ਨਾਮ ਤੋਂ ਆਪ ਵਿਕਾ ਗਿਆ ਨੀ॥ ਭੁਲਾ ਦੁਖ ਤੇ ਸੁਖ ਜਹਾਨ ਵਾਲਾ ਜਿਸ ਰੋਜ਼ ਦਾ

ਮੁੱਖ ਦਿਖਾਗਿਆਨੀ॥ਛੁਟਾਕੱਤਨਾ ਤ੍ਰਿਬਨਾਂ ਹੋਰ ਖੇਲਾਂ ਖੇਲ
ਇਸ਼ਕਦੀ ਧਾਰ ਖਿਲਾ ਗਿਆ ਨੀ ॥ ਸਾਡੀਪ੍ਰੀਤਸੱਚੀਪਰ
ਤੀਤ ਕਰਤੂੰ ਬਦਨੀਤਨੂੰ ਮੀਤ ਹਟਾਗਿਆਨੀ ॥ ਮੇਰਾਵੇਖ
ਸਿੰਗਾਰ ਏਹ ਸਤੀਵਾਲਾ ਦਿਲੋਂਸ਼ੌਕਦਿਲਦਾਰਉਠਾਗਿਆ
ਨੀ ॥ ਮੇਰਾ ਨਾਮਓਹਨੂੰਓਹਦਾਨਾਮਮੈਨੂੰ ਪ੍ਰੇਮਨੇਮਕਰਏਕ
ਕਰਾਗਿਆਨੀ ॥ ਭੜਾ ਜੀਉ ਮੇਰਾ ਮੇਰੇ ਵੱਸ ਨਾਹੀਂ ਕੋਈ
ਜਾਦੂੜਾ ਪ੍ਰੇਮ ਦਾ ਪਾਗਿਆ ਨੀ ॥ ਦਿਨੇਰਾਤ ਉਹਦੀਬਾਤ
ਯਾਦ ਰਹੇ ਫਰਿਹਾਦ ਫ਼ਰਯਾਦਲਗਾਗਿਆਨੀ॥ਐਵੇਂਗੱਲ
ਕੀਤੀ ਗੱਲ ਗਲ ਕਈ ਜਾਨ ਗਲਗਈ ਗਮਖਾਗਿਆਨੀ
॥ ਸੱਚਜਾਨ ਮਾਏ ਮੇਰੀਜਾਨਗਈਅਨਜਾਨਨੂੰਇਸ਼ਕਵਲਾ
ਗਿਆ ਨੀ॥ਕਿਸ਼ਨਸਿੰਘ ਇਤਫਾਕਨਾ ਹੋਯਾਕਦੇਐਵੇਂਚੋਟ
ਫਿਰਾਕਦੀ ਲਾਗਿਆਨੀ ॥ ੧੪੨ ॥ ਜਵਾਬ ਸ਼ੀਰੀਂ ਦੀ
ਮਾਉਂਦਾ ॥ਮਾਉਂਆਖਦੀ ਸ਼ੀਰੀਂ ਨੂੰ ਚੋੜਹੋਈਏਂਤੇਰੀਦੂਰ
ਹੋਈਸੁੱਧ ਸਾਰ ਬੱਚੀ ॥ ਕਿਥੋਂ ਯਾਰੀਆਂਲਾਵਨੇਸਿਖੀਓਂਤੂੰ
ਲਿਆ ਵੇਖ ਫ਼ਰਿਹਾਦ ਲੋਹਾਰ ਬੱਚੀ ॥ ਤੇਰੇ ਚੰਦਰੇਮੂੰਹਨੂੰ
ਅੱਗ ਲਾਵਾਂ ਜਿਥੇਂ ਬੋਲਦੀਹੈਂ ਯਾਰਯਾਰਬੱਚੀ॥ ਬਾਦਸ਼ਾਹ
ਨੂੰ ਜ਼ਰਾ ਜੇ ਖ਼ਬਰਹੋਵੇ ਕਰੇਵੱਢ ਟੋਟੇ ਟੋਟੇ ਚਾਰਬੱਚੀ॥ਛੱਡ
ਭੈੜੀਆਂਵਾਦੀਆਂਸਾਫ ਹੋਜਾਨਹੀਂ ਹੋਵਸੇਂਜੱਗਖ਼ੁਆਰਬੱਚੀ
॥ ਕਿਸ਼ਨਸਿੰਘ ਨਿਸ਼ੰਗ ਮਲੰਗ ਹੋਈ ਸਾਰੇਧਰਮਤੇਸ਼ਰਮ
ਵਿਸਾਰ ਬੱਚੀ ॥ ੧੪੩ ॥ ਜਵਾਬ ੀਰੀਂ ॥ ਸ਼ੀਰੀਂ
ਆਖਦਾਮਾਉਂ ਨੀ ਹੋਸ਼ਕਰ ਤੇ ਮੈਂਹੈਂਆਖਤੇਬਾਇਸਾਤਗ਼ਫ਼ ਰ

ਮਾਏ ॥ ਬੁਰਾ ਬੋਲਨਾ ਪੂਰਿਆਂ ਆਸ਼ਕਾਂਨੂੰਮੜਾਂ ਕਹਿਰ ਹੋ
ਰਬ ਕਹਾਰ ਮਾਏ ॥ ਅਰਸ਼ ਹੱਕ ਕਹਿੰਦੇ ਦਿਲ ਆਸ਼ਕਾਂ
ਦਾ ਕਰੇ ਰੰਜ ਜੋਹੋ ਲਾਚਾਰ ਮਾਏ ॥ ਆਸ਼ਕਜ਼ੁਲਮਦੇਨਾਲ
ਬੀਮਾਰਹੋਵੇਹੋਵੇਜ਼ਾਲਮਾਂਦੀ ਬੀਮਾਰਮਾਏ॥ਘਰਬਾਰਨੂੰਛਡ
ਫ਼ਕੀਰ ਹੋਯਾ ਮੇਰਾਨਾਮਲੈਂਦਾਬਾਰਬਾਰਮਾਏ॥ਫਿਰੇਸ਼ੈਹਰ
ਅੰਦਰ ਕਹਿਰਮਾਰਜਾ ਓਹ ਲੈਹਰਨਾਲਵੇਖੇਬਾਰਬਾਰਮਾਏ
॥ ਕਦੇ ਸ਼ਹਿਰਆਵੇ ਆਵੇ ਮੌਜ ਮਨਦੀ ਕਦੇ ਨਿਕਲਜਾਵੇ
ਜੰਗਲ ਬਾਰ ਮਾਏ ॥ ਵੇਖਮੁਝਨੂੰ ਮਜਨੂੰ ਹੋਇਗਿਆਲੈਲੀ
ਵਾਂਗ ਮੈਂ ਬੇਕਰਾਰ ਮਾਇ ॥ ਮੈਨੂੰ ਸਾਹੁਰੇਪੇਈਯੜੇਭੁਲਗਏ
ਰਹੀ ਵੇਖ ਹਰਾਨ ਇਕਵਾਰਮਾਏ॥ ਫਰਿਹਾਦਕਾਬਾਮੇਰੇ
ਵਾਸਤੇ ਹੈ ਕਰਾਂ ਹੱਜ ਜੋਯਾਰਦੀਦਾਰ ਮਾਏ ॥ਮਨਕੇਮਨਕੇ
ਮੰਨਕੇ ਆਸ਼ਕਾਂ ਨੇ ਤਸਬੀਕੀਤੀਹੈ ਜ਼ਿਕਰਦਿਲਦਾਰਮਾਏ
॥ ਬਾਦਸ਼ਾਹ ਨੂੰ ਓਹ ਕੀਜਾਨਦੇਨੀ ਜੇਹੜੇ ਇਸ਼ਕਦੇਵਿਚ
ਖੁਆਰ ਮਾਏ ॥ ਨਹੀਂਮਰਨਤੋਂਡਰਨਓਹਇਕਰੱਤੀਜੇਹੜੇ
ਕਰਨ ਨੰਗੀ ਤਲਵਾਰ ਮਾਏ ॥ਸੂਲੀ ਚੜ੍ਹੇਤੇ ਸੜੇਨੀਵਿਚ
ਆਤਸ਼ ਜੇਹੜੇ ਇਸ਼ਕ ਦੇ ਵਿਚ ਹੈਂ ਗਾਰਮਾਏ॥ਇਕਦਿਲ
ਖਾਤਰਲੱਖਫ਼ਾਰ ਚਾਵਨਖਾਵਨਵੁਲਕਾਰਨਕਦੀਖ਼ਾਰਮਾਏ
॥ਕਿਸ਼ਨਸਿੰਘ ਜਿਨ੍ਹਾਂ ਪਿਆਰਾਯਾਰ ਮਿਲਿਆ ਯਾਰ ਯਾਰ
ਕਰਦੇ ਹੋਏ ਯਾਰ ਮਾਏ॥ ੧੪੪ ॥

ਕਲਾਮ ਸ਼ੀਰੀਂ ਨਾਲ ਮਾਂ ਦੇ

ਮੇਰੇ ਦਿਲਦਾ ਹਾਲ ਖੁਦਾਇ ਜਾਨੇ ਕੀਤੀ ਇਸ਼ਕ ਨੇਮਾਰ

ਫ਼ਕੀਰ ਮਾਏ ॥ਬਾਝਯਾਰਉਜਾੜਘਰਬਾਰ ਦਿਸੇਬੂਟੇਬਾਗ
ਜਿਉਂ ਜੰਡਕਰੀਰਮਾਏ॥ਬੀਵੀਂ ਮਰਦ ਜੈਸੇਮਿਰਗਜੰਗਲਾਂ
ਦੇ ਵੈਰੀ ਦਿੱਸਦੇ ਸਾਕ ਤੇ ਵੀਰਮਾਏ ॥ ਜਦੋਂਆਪਨਾਦਿਲ
ਫ਼ਕੀਰ ਹੋਯਾ ਰਹੀ ਜੱਗਦੇਨਾਲ਼ ਨਾਸੀਰਮਾਏ॥ ਸਤੀਵਾਂਗ
ਏਹਹਾਰਸਿੰਗਾਰਮੇਰਾ ਆਤਸ਼ਹਿਜਰਦੀਹੋਈਮੁਨੀਰਮਾਏ
॥ਖ਼ਾਬ ਵਾਂਗ ਜਹਾਨਦੀਖੇਲਸਾਰੀ ਜਾਗਦੇਖਸੁਵੇਲਸੁਧੀਰ
ਮਾਏ ॥ ਹੱਕ ਜਾਨਜਹਾਨਵਜੂਦਮੈਲਾਰੌਲਾਦੂਰਕਰਕੇਦਸਫ਼
ਗੀਰ ਮਾਏ ॥ ਹਰਹਰਦੇ ਵਿਚਸਮਾਇ ਰੈਹਾ ਜਿਵੇਂਘਿਉ
ਰਲਿਆ ਵਿਚਸੀਰ ਮਾਏ ॥ ਕਿਤੇਪੀਰਤੇਕਿਤੇਅਮੀਰਹੋਯਾ
ਕਿਤੇ ਨੰਗ ਤੇ ਕਿਤੇ ਫ਼ਕੀਰ ਮਾਏ ॥ ਵੇਖਨ ਰੱਬ ਤਾਈਂ
ਕੋਈ ਰੱਬ ਵਾਲੇ ਗਿਯਾਨਵਾਨ ਤੇ ਮਰਦ ਬਸੀਰ ਮਾਏ ॥
ਆਸ਼ਕ ਮਿਲਦੇ ਜਾਇ ਮਸ਼ੂਕਤਾਈਂ ਲੱਗੇਜਿਨ੍ਹਾਂਨੂੰ ਇਸ਼ਕ
ਦੇ ਤੀਰ ਮਾਏ ॥ਮੈਨੂੰ ਇਸ਼ਕ ਫ਼ਰਿਹਾਦ ਮਲੰਗਕੀਤਾਰੰਗ
ਜ਼ਰਦਜਿਉਂਹਰਦਹਰੀਰਮਾਏ॥ਟੋਪੀਪਾਇਕੇਪ੍ਰੀਤਦੀਰੀਝ
ਵਾਲੀ ਨਾਲਮੀਤਦੇਗਹਿਰਗੰਭੀਰਮਾਏ॥ਜ਼ੁਲਫ਼ਾਂਕਾਲੀਆਂ
ਸੀਸ ਤੇਸੇਲੀਆਂ ਨੀ ਪਾਏ ਪੈਰ ਫ਼ਰਿਹਾਦਜੰਜੀਰ ਮਾਏ॥
ਮਲੀਮੁਖਤੇ ਖ਼ਾਕ ਮਲਾਮਤਾਂ ਦੀ ਨੈਨੀਂ ਰੋਂਦਿਆਂਜਾਂਵਦਾ
ਨੀਰਮਾਏ॥ਗਲੀਜਾਨਮੇਰੀਸੀਸਤਲੀਉੱਤੇ ਗਲੀਯਾਰਦੀ
ਫਿਰਾਂ ਫ਼ਕੀਰ ਮਾਏ ॥ ਕੁਤੇਤੋਂਕਦੇ ਨੇ ਬਦੀ ਕਰਨ ਵਾਲੇ
ਸੋਟਾ ਸੱਚ ਮਾਰਾਂ ਬਿਨਾਂ ਧੀਰ ਮਾਏ ॥ ਕੰਨੀਂ ਮੁੰਦਰਾਂਜਾਨ
ਮੁਹੱਬਤਾਂਦੀਆਂਛੁਰੀਹਿਜਰਦਿੱਤਾਚਿੱਤਚੀਰਮਾਏ॥ਅਲਫ਼ੀ

ਗੱਲ ਇਕੋ ਜਾਣਦਾ ਅਲਫ਼ ਅੱਲਾ ਜਿਸਦੀਕਿ ਸੋਦੇਨਾਲਨਾ ਸੀਰਮ ਏ ।।ਕੁਫ਼ਨੀਕੁਫ਼ਰ ਨੂੰ ਮਾਰ ਮਹਬੂਬਜਾਣਾਮਰਦਾ ਬਾਝ ਦਿਲਦਾਰ ਸਰੀਰ ਮਾਏ ।। ਮਾਲਾਮੇਹਰਫ਼ਸਬੀਤਾਰ ਧਾਰਵਾਲੀ ਨਹੀਂ ਨਾਲਤਕਦੀਰਤਦਬੀਰਮਾਏ।। ਦੁਨੀਆ ਕੁਲਫ਼ਨਾਹ ਬਕਾਮੌਲਾ ਇੱਕੋ ਰੱਬਦਾ ਨਾਮ ਕਬੀਰਮਾਏ।। ਤਕੀਧਾ ਤਨਤੇਮਨਮੈਦਾਨਮੇਰਾਧੂਆਂਆਹਦਾਦਿਲਮੁਨੀਰ ਮਾਏ।.ਨਹੀਂਹੱਟਦਾ ਦਿਲਦਿਲਦਾਰਵੱਲੋਂ ਰਲਗਿਆ ਜੈਸੇ ਖੰਡ ਖੀਰਮ ਏ ।। ਆਪ ਗਰਦਕੀਤੀਏਹੋ ਗੋਦੜੀਹੈਗੱਲਾਂ ਗੰਢਲਾਈਲੀਰਲੀਰਮਾਏ । ਰਾਹਸੱਭਤੋਂਵੱਖਰਾਆਸ਼ਕਾਂਦਾ ਜਿਥੇ ਇਕ ਅਮੀਰ ਫ਼ਕੀਰ ਮਾਏ ।। ਸੂਰਜਗਿਆਨ ਵਾਲਾ ਜਦੋਂ ਆਨ ਚੜ੍ਹਿਆਫ਼ਜ਼ਲਤ ਰਾਤਪਾਗਈ ਵਹੀਰਮਾਏ ।। ਰੱਬਦਪਿਆਰਜੋਨਾਲਸੰਸਾਰਆਹਾਹੋਧਾਠੰਗਫਿੱਕਾਦਿਲਗੀਰ ਮਾਏ ।। ਕਾਮਕ੍ਰੋਧ ਤੇ ਲੋਭ ਜੋ ਚੋਰ ਐਸੇ ਸਭੇ ਹੋਇਕੇਰਹੇ ਅਸੀਰਮਾਏ ।। ਇਸ਼ਕ ਬਾਦਸ਼ਾਹ ਅਕਲ ਗੁਲਾਮਲੌਂਡੀ ਅੱਗੇ ਆਵਸਨ ਮ ਵਜ਼ੀਰ ਮਾਏ ।। ਇਸ਼ਕ ਨਾਲ ਨਾ ਕਿਸੇ ਦਾ ਜ਼ੋਰ ਜਾਵੇ ਪਏ ਕੰਬਦੇ ਪੀਰ ਫ਼ਕੀਰ ਮਾਏ ।। ਸੈਦਾ ਛੱਡ ਸਰਦਾਰ ਪੁਕਾਰ ਦੱਸੇ ਰਾਂਝਾ ਯਾਰ ਪਿਆਰਾ ਜੱਟੀ ਹੀਰ ਮਾਏ ।। ਲੈਲਾਂ ਮਜਨੂੰ ਦੇ ਨਾਲਪਿਆਰਆਹਾ ਪਦਮ ਰਤਨ ਮੰਦੀ ਦਾਮਨਗੀਰ ਮਾਏ ।। ਕ੍ਰਿਸ਼ਨਸਿੰਘ ਫ਼ਰਿਹਾਦ ਦੀਯਾਦਅੰਦਰ ਮਰਜਾਵਸਾਂ ਛੋੜਸਰੀਰ ਮਾਏ ।।੧੪੫।।

## ਜਵਾਬ ਸ਼ੀਰੀਂ ਦੀ ਮਾਉਂ ਦਾ

ਆਪ ਦੇਖ ਬਿਚਾਰ ਨਾ ਮਾਰ ਰੌਲਾ ਏਸ ਇਸ਼ਕ ਦੇ ਵਿਚ ਸ਼ੀ
ਚੈਨ ਧੀਆ ॥ ਸ਼ਰਮ ਧਰਮ ਤੇ ਕਰਮ ਨਿਘਾਰ ਰਹੇ ਕੋਈ
ਭਰਮ ਨਾਹੀਂ ਸੁਖ ਸੈਨ ਧੀਆ ॥ ਅਕਲ ਫ਼ਿਕਰ ਤੇ ਰੋਸ਼ਨਾ
ਛੱਡਦਾ ਹਕਰੇ ਕੰਮ ਉਲਟੇ ਐਨ ਮੈਨ ਧੀਆ॥ ਧੀਆਂ ਚੰਗੀਆਂ
ਨੰਗੀਆਂ ਨਾਹਿ ਹੋਵਨ ਲਾਹਿ ਅੰਗੀਆਂ ਬਾਹਿਰ ਨ ਪੈਨ ਧੀਆ
॥ ਲੋਈ ਲਾਹਿ ਕੇ ਹੋਈ ਨਿਲੱਜ ਹੈ ਤੂੰ ਜਿਵੇਂ ਵਿਚ ਸਜਾ ਪੇ ਕੋਈ
ਨੈਨ ਧੀਆ ॥ ਨੇਹੁ ਲਾ ਬਹਿਨਾ ਨਾਲ ਨੌਕਰਾਂ ਦੇ ਉਹ ਕੀਨ ਫ਼ਾ
ਜਹਾਨ ਤੋਂ ਲੈਨ ਧੀਆ ॥ ਕਰੀਏ ਪ੍ਰੀਤ ਜੋ ਆਪ ਸਮਾਨ ਹੋਵੇ
ਨੀਚ ਨਾਲ ਧਾਰ ਖ਼ੁਆਰੀ ਐਨ ਧੀਆ॥ ਸੁੱਚੇ ਮੋਤੀਆਂ ਦੇ ਨਾਲ
ਹੋਨ ਸੁੱਚੇ ਝੂਠੇ ਝੂਠਿਆਂ ਦੇ ਨਾਲ ਹੈਨ ਧੀਆ॥ ਖ਼ਾਵੰਦ ਬਾਦਸ਼ਾਹ
ਛੱਡ ਕੇ ਚਾਕ ਚਾਹੇਂ ਏਸ ਕੰਮ ਅੰਦਰ ਨਾਹੀਂ ਚੈਨ ਧੀਆ॥ ਇਸ਼ਕ
ਰੱਬ ਦਾ ਭੁਲਾ ਜਾਂ ਨਾਲ ਭਰਦੇ ਹ ਰਤੀ ਸਰਾ ਬੁਰਾ ਤਵੈਨ ਧੀਆ॥
ਸੋਹਨੀ ਵਿੱਚ ਦਰੀਯਾ ਦੇ ਡੁਬ ਮੋਈ ਮੇਹੀਂ ਵਾਲ ਕੂਕੇ ਕਾਲੀ
ਰੈਨ ਧੀਆ ॥ ਸੱਸੀ ਨਾਲ ਪੁੰਨੂੰ ਨੇਹੁ ਲਾਇਆ ਸੀ ਮੋਏ ਵਿੱਚ
ਥਲਾਂ ਕਰਦੇ ਵੈਨ ਧੀਆ॥ ਲੈਲਾਂ ਨਾਲ ਮਜਨੂੰ ਨੇਹੁ ਲਾਇਆ
ਸੀ ਉਹਨੂੰ ਕਹਿਨ ਹੋਸ਼ੀ ਸਾਕ ਸੈਨ ਧੀਆ ॥ ਜ਼ੈਨਬ ਇਸ਼ਕ
ਦੇ ਰੰਗ ਨੇ ਤੰਗ ਕੀਤੀ ਮੋਏ ਜੰਗ ਕਰ ਹਸਨ ਹੁਸੈਨ ਧੀਆ॥
ਕੈਰੋ ਪਾਂਡਵਾਂ ਦੇ ਬੜੇ ਜੁਧ ਹੋਏ ਕੀਤੀ ਦ੍ਰੋਪਦੀ ਨਾ ਜ਼ਰਾ ਸੈਨ
ਧੀਆ ॥ ਕਿਸ਼ਨ ਸਿੰਘ ਨਾ ਛੋਡੀਏ ਕਦੇ ਖ਼ਾਵੰਦ ਏਹੋ ਧਰਮ
ਈਮਾਨ ਦੇ ਬੈਨ ਧੀਆ ॥੧੪੬ ॥

ਆਖਣਾ ਬਾਦਸ਼ਾਹ ਨੂੰ ਸ਼ੀਰੀਂ ਦੀ ਮਾਂ ਦਾ

ਮਾਉਂ ਸ਼ੀਰੀਂ ਦੀਸ਼ੀਰੀਂਦੇਥਾਪਤਾਈਂਕੇਹਾਬਾਦਸ਼ਾਹਹੋਈ
ਨਿਲੱਜ ਸ਼ੀਰੀਂ ॥ ਨਹੀਂ ਸ਼ਰਮ ਹਯਾਦੇਨਾਲਬਹਿੰਦੀਰਙੇ
ਮਹਿਲ ਉੱਤੇ ਭੱਜ ਭੱਜ ਸ਼ੀਰੀਂ ॥ ਸੱਈਆਂਨਾਲਏਹਚਲ
ਕੁਚਾਲ ਰੱਖੇ ਕਰੇ ਯਾਦ ਫਰਿਹਾਦਨੂੰ ਰੱਜ ਸ਼ੀਰੀਂ ॥ ਜਾਂਮੈਂ
ਮਨਾਕੀਤਾ ਅੱਗੋਂ ਲੜਨਲੱਗੀਗੱਲਾਂਕੀਤੀਆਂਬੀਤੀਆਂਰੱਜ
ਸ਼ੀਰੀਂ ॥ਮੇਰਾਆਖਿਆ ਮੂਲਨਾ ਮੰਨਦੀਹੈ ਪਵੇ ਸ਼ੇਰਨੀ ਦੇ
ਵਾਂਗ ਗੱਜਸ਼ੀਰੀਂ॥ ਕਿਤੇਨਾਲਫਰਿਹਾਦ ਦੇ ਨਿਕਲਜਾਸੀ
ਦੇਖ ਬਾਦਸ਼ਾਹਾ ਲਾਕੇ ਬੱਜਸ਼ੀਰੀਂ॥ਲਾਵੇਸਾਂਗਫ਼ਰਿਹਾਦਦੇ
ਦਾਦਖੁਵਾਹਾ ਕਰੇ ਹੋਰਦੇ ਹੋਰਹੀ ਚੱਜ ਸ਼ੀਰੀਂ॥ਇਕੋਧੀਸੀ
ਸੋਈਖ਼ਰਾਬ ਹੋਈ ਨਹੀਂ ਜਾਨਦੀ ਕੋਈਸੁਚੱਜਸ਼ੀਰੀਂ॥ਸਾਨੂੰ
ਸ਼ਹਿਰ ਦੇ ਵਿਚ ਰਾਨਸ਼ਰ ਕੀਤੋਦੇਖ ਛੱਡਿਆਕੋਈਨਾਹੱਜ
ਸ਼ੀਰੀਂ ॥ ਏਹਨੂੰ ਸਾਹੁਰੇਘੱਲੀਏਝੱਬਹੋਕੇ ਐਬੇਸਿੱਖਦੀਰਹੇ
ਕੁਚੱਜ ਸ਼ੀਰੀਂ ॥ ਨੈਨ ਨੌਕਰਾਂ ਨਾਲ ਲੜਾਇ ਬੈਠੀ ਸਾਨੂੰ
ਲਾਈਓਸੁ ਬੁਰੀਬੱਜ ਸ਼ੀਰੀਂ ॥ ਗੱਲਾਂਖੁਲ੍ਹੀਆਂਕਰੇਬੇਸ਼ਰਮ
ਹੋਕੇ ਅੱਜ ਘੋਲ ਪੀਤੀ ਸ਼ਰਮਲੱਜਸ਼ੀਰੀਂ ॥ ਕਿਸ਼ਨ ਸਿੰਘ
ਸੁਨਦੀ ਸਾਰੀ ਗੱਲਆਹੀ ਚੁਪਚਾਪ ਹੋਈਮੂੰਹਕੱਜਸ਼ੀਰੀਂ॥
੧੪੭ ॥ ਜਵਾਬ ਬਾਦਸ਼ਾਹ ॥ ਕੋਹਾ
ਬਾਦਸ਼ਾਹ ਬੱਸਕਰਬੋਲਨਾਹੀਂਥੋੜੀਗੱਲਨੂੰਬਹੁਤਵਧਾਵਨਾ
ਕੀ॥ ਸ਼ੀਰੀਂ ਸ਼ਾਹਜ਼ਾਦੀ ਵਾਦੀ ਨੇਕ ਵਾਲੀ ਹੂਨੇ ਨੌਕਰਾਂ
ਨਾਲ ਲਗਾਵਨਾਕੀ ॥ ਸਾਂਗਲਾਂਵਦੀਹੋਵਸੀਖੇਲਦੀਭੀਹੋਰ

ਏਸਨੇਇਸ਼ਕ ਕਮਾਵਨਾ ਕੀ॥ ਫਿਰੇਕੰਮਲਾਹੋਯਾਫ਼ਰਿਹਾਦ
ਆਜਜ਼ ਓਸ ਏਸਦੇ ਮਹਿਲ ਨੂੰ ਆਵਨਾ ਕੀ॥ ਅਕਲਨਾਲ
ਤੂੰ ਵਾਲ ਖ਼ਜਾਲ ਉਸਣੋਂ ਹੋਰਜਾਨ ਤੋਂ ਮਾਰਮੁਕਾਵਨਾ ਕੀ॥
ਅਸਾਂ ਖ਼ੌਫ਼ ਫ਼ਰਿਹਾਦਨੂੰ ਬਹੁਤਦਿੱਤਾਲੇਕਿਨਇਸ਼ਕਤ ਕਿਸੇ
ਹਟਾਵਨਾਕੀ॥ ਮਾਰਕੁਟਕੇ ਸ਼ੀਰੀਂ ਨੂੰਮਤਦੇਈਏ ਹੋਰ ਦਸ
ਤੂੰਕੰਮਕਮਾਵਨਾਕੀ॥ ਧੀਆਂਮਾਰਿਆਂਪਾਪਸਰਾਪਹੁੰਦਾਮਾਉਂ
ਬਾਪਨੇਆਪਵੰ ਾਵਨਾਕੀ॥ਨਹੀਂਸਾਹੁਰੇਏਸਨੂੰਘਲਦੇਹੋਹੋਰ
ਆਪਇਲਾਜਕਰਾਵਨਾਕੀ॥ਚਾਹੇਸੱਚਹੋਵੇਚਾਹੇਝੂਠਹੋਵੇਐਸਾ
ਸੁਖ਼ਨਜ਼ਬਾਨਤੇਲਿਆਵਨਾਕੀ॥ਜਾਇ ਸਾਹੁਰੇ ਗੱਲ ਭੁਲਾਇ
ਦੇਸੀ ਘਰ ਰੱਖਕੇ ਅਸਾਂ ਬਨਾਵਨਾਕੀ॥ ਐਸੀ ਰੱਲਦਾਫੇਰ
ਨਾ ਨਾਮ ਲਈਏ ਘੱਟਾ ਆਪਨੇਸੀਸਤੇ ਪਾਵਨਾਕੀ॥ਸਾਥੋਂ
ਨਹੀਂ ਫ਼ਰਿਹਾਦ ਲੁਹਾਰਆਕੀ ਐਪਰਓਸਨੂੰਮਾਰਗਵਾਵਨ
ਕੀ॥ਫੇਰ ਸ਼ੀਰੀਂ ਨੂੰ ਆਖਦਾਲਗਆਖੇ ਤੈਨੂੰ ਏਸਗੱਲੇ ਹਥ
ਆਵਨਾਕੀ॥ ਕ੍ਰਿਸ਼ਨਸਿੰਘਜੋ ਹੋਗ ਸੋ ਕੰਮ ਚੰਗਾ ਅਸਾਂਰੱਬ
ਦਾ ਹੁਕਮ ਮਿਟਾਵਨਾ ਕੀ॥ ੧੪੯॥ ਕਲਾਮ ਸ਼ੀਰੀਂ
ਸ਼ੀਰੀਂ ਰੋਇਕੇਆਖਿਆ ਮਾਉਤਾਈਂ ਤੇਰੇਤਾਨ੍ਹਿਆਂ ਮੇਹਨਜਾਂ
ਸੱਲੀਆਂਮੈਂ॥ਐਵੇਂਕੂੜੀਆਂ ਤੁਹਮਤਾਂਲਾਵਨੀਹੈਂ ਕਿਥੇ ਗਈ
ਹਾਂ ਤੇ ਕਿਥੇ ਚੱਲੀਆਂ ਮੈਂ॥ ਕੁੜੀਆਂ ਖੇਲ ਖੇਲਨਪਈਆਂ
ਸਾਂਗ ਲਾਵਨ ਕਦੇਂ ਕਿਸੇਉਤੇ ਆਖਭੁਲੀਆਂਮੈਂ॥ ਮੇਰੇ ਬਾਪ
ਨੂੰ ਆਖ ਸੰਤਾਪ ਲਾਇਓ ਏਸ ਗੱਲਉੱਤੇ ਜਲੀ ਬੱਲੀਆਂ
ਮੈਂ॥ ਮੇਰਾ ਮਨ ਭੋੜਾਮੇਰੇਵੱਸ ਨਹੀਂ ਗਲਾਂਕੀਤੀਆਂਆਪ

ਅਵੱਲੀਆਂ ਮੈਂ ॥ ਮੈਨੂੰ ਕੋਈ ਸੋਦਾਇ ਦਾ ਰੋਗ ਹੋਯਾਅਨੀ ਕਮਲੀ ਰਮਲੀਝਲੀਆਂ ਮੈਂ ॥ ਅੱਜ ਕੱਲ ਕੋਈ ਝਲ ਮਾਰ ਗਿਆ ਮੰਦਾ ਬੋਲਕੇ ਬੋਲੀਆਂ ਝੱਲੀਆਂ ਮੈਂ॥ਖਿਸਰੋਸ਼ਾਹਨੂੰ ਛੋੜ ਫਕੀਰਲੋੜਾਂ ਅੰਮਾਂ ਦੇਖਖਾਂ ਕੋਈਵਲਲੀਆਂਮੈਂ॥ਐਪਰ ਜਾਦੂੜਾ ਪ੍ਰੇਮਦਾ ਪਾਇਗਿਆਵਿਚੇਵਿਚਵਿਛੋੜੇ ਸੋਂਗਲੀਆਂ ਮੈਂ॥ਕਦੇਗਲੀ ਨੇ ਗੱਲਨਾ ਮੂਲਕੀਤੀ ਢੂੰਢਾਦੇਖਫਡਾਂ ਵਿਚ ਗਲੀਆਂਮੈਂ॥ਹੋਯਾਤੋਰਫ਼ਰਿਹਾਦਦਾਭੌਰਵਾਂਗੁਫੁਲਾਂਕਲੀਆਂ ਦੇ ਵਾਂਗਕਲੀਆਂ ਮੈਂ ॥ ਘਰਰਹਿਨਔਖਾਬਾਹਰਜਾਨਮੁਸ਼-ਕਲ ਕਿਲੇ ਇਸ਼ਕ ਦੇ ਵਿਚ ਆ ਵਲੀਆਂਮੈਂ॥ਭੁਲਾਕੱਤਨਾ ਤੰਬਨਾ ਕੰਮ ਕਰਨਾ ਕਦੇਲਾਹੀਆਂ ਚਾਰਨਾਛਲੀਆਂ ਮੈਂ ॥ ਪੁੱਛੇ ਸੋਚ ਨਾ ਸੁਝਦਾ ਕੁਝ ਮੈਨੂੰ ਛੈਲੇ ਛੱਲ ਕਰਕੇ ਕੋਈ ਛਲੀਆਂ ਮੈਂ ॥ ਕਿਸ਼ਨਸਿੰਘਆਯਾਸ਼ੇਕ ਸ਼ੁਤਰ ਕਾਬੂ ਦੇਖ ਪਈ ਖੜਕਾਂਵਦੀ ਟਲੀਆਂ ਮੈਂ ॥ ੧੪੯ ॥

### ਜਵਾਬ ਸ਼ੀਰੀਂ ਦੀ ਮਾਊਂ ਦਾ

ਮਾਊਂਆਖਦੀਸ਼ੀਰੀਂਨੂੰ ਉੱਠਐਥੋਂਮੇਰੀਆਂਅਖੀਆਂਤੋਂਹੋਜਾ ਦੂਰ ਬੱਚੀ॥ਜਾਨਬੁਝਕੇ ਕੁਝ ਦਾ ਕੁਝ ਬੋਲੇਂਤੈਥੋਂ ਹੋਈ ਮੈਂ ਭੁਜ ਮਨੂਰ ਬੱਚੀ॥ਮਾਰ ਮਾਰ ਕੁਟਾਂਤੈਨੂੰਮੁੰਦਵਾਂਗੁਕਰਾਂਹੱਡ ਗੋਡੇ ਤੇਰੇ ਚੂਰ ਬਚੀ॥ਸਾਡਾਐਸ਼ ਅਰਾਮ ਹਰਾਮਕੀਤੋਕੇਹਾ ਚਾਇਆਤੁਧਫ਼ਤੂਰਬੱਚੀ॥ਇਸੇ ਵਾਸਤੇ ਪਾਲੀਏ ਪੋਸੀਏਂਤੂੰ ਸਾਨੂੰ ਕਰੇਂਗੀ ਜਗ ਮਸ਼ਹੂਰ ਬੱਚੀ॥ਫੇਰ ਫੇਰ ਫਰਿਹਾਦਨੂੰ ਯਾਦ ਕਰੇਂ ਖ਼ਿਸਰੋਨਾਹਿ ਕਰੇਂ ਮਨਜ਼ੂਰ ਬੱਚੀ ॥ ਐਸੀਮੱਤ

ਵਾਲੀਹੋਇਓਏਂ ਮਤ ਵਾਲੀ ਤੇਰਾਉੱਡਿਆਅਕਲਸ਼ਊਰਬੱਚੀ॥ ਹੁਸਨ ਵੇਖ ਗ਼ੁਲਾਮ ਗ਼ੁਲਾਮ ਹੋਈਏਂ ਤੇਰੇਵਿਚ ਏਹ ਵਡਾ ਕਸੂਰ ਬੱਚੀ ॥ ਪਿੱਛੇ ਛੈੜੀਆਂ ਕੋਈਆਂਨਾਹਿਲਗੇਂ ਜੇਹੜੀ ਹੋਵੇ ਸੋਹਨੀਪਰੀਹੂਰਬੱਚੀ॥ ਜੈਸੇਨਾਲਤੇਸਾਂਸਦਾਮੇਲਹੋਵੇ ਕਦੇ ਹੋਵੇ ਨਾ ਕੱਚਕਫੂਰ ਬੱਚੀ ॥ਮੀਰਮੀਰਫ਼ਕੀਰਫ਼ਕੀਰ ਸੇਤੀ ਪਾਨੀ ਪਾਨੀ ਅਤੇ ਝੂਰਝੂਰਬੱਚੀ ॥ ਕੂੜਾਇਸ਼ਕਤੇਰਾ ਐਵੇਂ ਉੱਡਜਾਸੀ ਜਿਵੇਂ ਉੱਡਦਾਮੁਸ਼ਕਕਾਫੂਰਬੱਚੀ॥ਸੂਲੀ ਨਾਲਫਰਿਹਾਦਬਰਬਾਦਹੋਸੀਰੱਖਯਾਦਜਿਵੇਂਮਨਸੂਰਬੱਚੀ॥ ਬਾਦਸ਼ਾਹਾਂਦੀਆਂ ਬੇਟੀਆਂਮਿਲਨਮੁਸ਼ਕਲ ਹਥਕਮਲਿਆਂ ਮਸਤ ਮਖਮੂਰ ਬੱਚੀ ॥ ਫ਼ਰਕ ਜ਼ਿਮੀਂ ਅਤੇ ਅਸਮਾਨਵਾਹੇ ਜਾਨ ਤੰਗ ਮਲੰਗ ਮਸਤੂਰਬੱਚੀ ॥ ਜਿਵੇਂਦੇਖਕਿਤੇ ਔਰਤ ਖ਼ੂਬਸੂਰਤਮਗਰਲਗਦਾਲੰਗਲੰ ੂਰਬੱਚੀ॥ਹੋਵੇਂਸ਼ਾਹਜ਼ਾਦੀ ਵਿਕੇਂ ਨਫ਼ਰਉੱਤੇ ਨਹੀਂਜੱਗਦੇਵਿਚ ਦਸਤੂਰਬੱਚੀ॥ ਨੰਗੇ ਬਦਨ ਉੱਤੇ ਜਦੋਂ ਪੌਨ ਛਮਕਾਂ ਤਦੋਂਟੁਟਸੀਗਰਬਗ਼ਰੂਰ ਬੱਚੀ ॥ ਤੈਨੂੰ ਘੱਲਨੀ ਹਾਂ ਹੁਨੇਸਾਹੁਰੇਮੈਂਓਥੇਹੋਵਸੇਂਜਾਇ ਮਾਮੂਰ ਬੱਚੀ ॥ ਸਾਡੇ ਲੇਖ ਭੈੜੇ ਭੈੜੀਦੀ ਹੋਈ ਬਖ਼ਸ਼ੇਰੱਬ ਰਹੀਮ ਗ਼ਫ਼ੂਰ ਬੱਚੀ ॥ ਕਿਸ਼ਨਸਿੰਘ ਅੰਧੇਰਪੈਗਿਆਸਾਰੇ ਲੁਕਿਆ ਸ਼ਰਮ ਹਿਯਾਉ ਦਾ ਨੂਰ ਬੱਚੀ ॥ ੧੫੦ ॥

## ਕਲਾਮ ਸ਼ੀਰੀਂ

ਸ਼ੀਰੀਂਆਖਿਆ ਮਾਊਨੂੰ ਹੋਸ਼ਕਰਨੀ ਕਾਹਨੂੰ ਜਗਨੂੰ ਬੋਲ ਸੁਨਾਵਨੀਹੈਂ ॥ ਨਹੀਂ ਯਾਦਫ਼ਰਿਹਾਦਦੀਛੇੜਸਾਂਮੈਂ ਕਾਹਨੂੰ

ਆਪਨਾਂਮਗ਼ਜ਼ਖਪਾਵਨੀਹੈਂ॥ਮੇਰੀਜਾਨਜਾਨੀਪਿਆਰਾਜਾਨ ਕੋਲੋਂਜਾਨਬੁਝਕੇਜਾਨਗਵਾਵਨੀਹੈਂ॥ਕਦੇਗਾਲੀਅਦੇਕੇਕਰੇਂ ਗੱਲਾਂ ਕਦੇ ਘੂਰੀਆਂ ਪਾਇ ਡਰਾਵਨੀਹੈਂ ॥ਕਦੇ ਬਾਤਮੇਰੀ ਦੱਸੇਂ ਬਾਪ ਭਾਈਂ ਕਦੇ ਆਪਹੀਪਈ ਸਤਾਵਨੀਹੈਂ॥ ਅੱਗੇ ਹਿਜਰਦੇ ਦਰਦ ਨੇ ਗਰਦ ਕੀਤੀ ਹੋਰ ਕਰਦ ਕਲੇਜੜੇ ਲਾਵਨੀ ਹੈਂ ॥ ਇਸ਼ਕ ਨਾਲ ਮਲਾਮਤਾਂਮੱਚਦਾਹੈ ਸੋਤੂੰਜਾਨ ਕੇਪਈ ਮਚਾਵਨੀਹੈਂ ॥ ਇਸ਼ਕ ਦੇਵਦਾਭੈਨਾਜ਼ਾਹਰਕਰੀਏ ਕੱਢ ਗਾਲੀਆਂਭੂਤਨਚਾਵਨੀਹੈਂ ॥ ਤੇਗ ਇਸ਼ਕਨੂੰ ਸ਼ਿਕਲ ਮਲਾਮਤਾਂ ਨੇ ਸੈਕਲ ਨਾਮ ਸ਼ਮਸ਼ੇਰ ਚਮਕਾਵਨੀਹੈਂ॥ਸੋਨਾ ਇਸ਼ਕ ਫ਼ਿਰਾਕ ਦੀ ਅੱਗ ਅੰਦਰ ਤਾਇ ਤਾਇ ਕੇ ਲਾਲ ਕਰਾਵਨੀ ਹੈਂ॥ ਘਸਨ ਲੱਕੜਾਂਨਿਕਲੇਅੱਗਵਿਚੋਂ ਜਲਿਆਂ ਜੀਆਂਨੂੰਪਈਜਲਾਵਨੀਹੈਂ।ਮੋਇਆਂਆਸ਼ਕਾਂਦਾਕਹੋਮਾਰਨਾ ਕੀ ਗਲੋ ਅੱਗਵਿਚਪਾਇ ਗਲਾਵਨੀ ਹੈਂ ॥ ਆਸ਼ਕਕੁਠੇਨੀ ਇਸ਼ਕ ਮਾਸ਼ੂਕ ਵਾਲੇ ਹੋਰਕੁਠਿਆਂਕੀ ਕੁਹਾਵਨੀਹੈਂ॥ ਜਲਨ ਆਪਪਤੰਗਜਾਦੀਵਿਆਂਤੇਤੂੰਕੀਜਲਨਦਾਵਲਸਿਖਾਵਨੀਹੈਂ ॥ ਜਾਵਨ ਬੁਲਬੁਲਾਂ ਆਪਹੀ ਕੋਲ ਫੁਲਾਂ ਤੂੰਕੀਬੋਲਕੇਬੋਲ ਸੁਨਾਵਨੀ ਹੈਂ ॥ ਨੀਮੇਂ ਮੇਹਲ ਤੇ ਜਾਇਸੁਹਾਵਨੀਹਾਂ ਜੇਤੂੰ ਸੁਤੀਆਂ ਕਲਾਜਗਾਵਨੀਹੈਂ ॥ ਕ੍ਰਿਸ਼ਨਸਿੰਘਮੈਂਦੁਖਦੇਨਾਲ ਰੋਵਾਂ ਤੂੰ ਕੀ ਰੋਂਦਿਆਂ ਪਈ ਰੁਵਾਵਨੀਹੈਂ ॥ ੧੫੧ ॥

ਮਾਕੂਲਾ ਮੁਸੰਨਫ਼

ਸ਼ੀਰੀਂ ਰੁਠਕੇ ਉਠਕੇ ਮਾਊਂ ਕੋਲੋਂ ਵਿਚ ਬੰਗਲ ਆਪਨੇ

ਜਾਇ ਬੈਠੀ॥ ਕਰਕੇਧਾਵਫ਼ਰਿਹਾਦਨੂੰ ਰੋਣਲੱਗੀਅੱਗੇਰੱਬ ਦੇ ਦਾਦ ਕਰਾਇਬੈਠੀ॥ਕਹਿੰਦੀਆਸ਼ਕਾਂਦਾ ਕੌਣਬਾਝਤੇਰੇ ਹੋਰ ਸੱਭ ਦੀ ਆਸ ਚੁਕਾਇਬੈਠੀ॥ ਬੈਠਇੱਕ ਇਕੱਲੜੀ ਪਲੰਘ ਉੱਤੇ ਕੁੰਡਾ ਮਾਰਕੇ ਮਨ ਠਹਿਰਾਇਬੈਠੀ॥ਕਿਸ਼ਨ ਸਿੰਘ ਲੱਗੀ ਬਾਰਾਂਮਾਹਪੜ੍ਹਨੇਝੇੜਾਦਿਲੇਦੇ ਨਾਲਲਗਾਇ ਬੈਠੀ॥੧੫੨॥

ਬਾਰਾਮਾਹਜ਼ਬਾਨੀਸ਼ੀਰੀਂ

ਮਾਹ ਚੇਤ॥ ਚੜ੍ਹਿਆ ਚੇਤ ਨਾ ਚਿੱਤ ਨੂੰ ਚੈਨ ਆਵੇ ਪਾਵਾਂ ਵੈਣ ਪਈ ਭਿੰਨੇ ਨੈਣਦੋਵੇਂ॥ਮੈਨੂੰਨੀਂ ਦਆਰਾਮਹਰਾਮਹੋਇਆ ਐਵੇਂ ਜਾਨ ਪਏ ਦਿਨ ਰੈਨ ਦੋਵੇਂ॥ਲੱਗੀ ਅੱਗ ਵਿਛੋੜੇ ਦੀ ਵਿੱਚ ਸੀਨੇ ਗਏ ਉਠ ਮੈਥੋਂ ਸੁਖਚੈਨਦੋਵੇਂ॥ਇਸ਼ਕ ਆਸ਼ਕ ਮਾਸ਼ੂਕਨੂੰ ਇੱਕ ਕਰੇ ਜਿਵੇਂ ਸ਼ਕਲ ਇੱਕੋ ਐਨ ਗੈਨ ਦੋਵੇਂ॥ ਕਿਸ਼ਨਸਿੰਘ ਦਿਲ ਇਸ਼ਕ ਆਲੜਨਲੱਗੇਜਿਵੇਂ ਜੰਗਵਿਚ ਹਸਨ ਹੁਸੈਨ ਦੋਵੇਂ॥ ੧॥

ਵਿਸਾਖ॥ ਚੜ੍ਹਿਆ ਮਾਹਬਿਸਾਖਬੈਰਾਗਲੱਗਾਨਾਗਇਸ਼ਕ ਮੈਨੂੰਡੰਗਮਾਰ ਗਿਆ॥ਜ਼ਾਰਜ਼ਾਰਰੋਵਾਂ ਭੁਲੀਕਾਰਸਾਰੀ ਸੁਧ ਸਾਰ ਘਰ ਬਾਰ ਵਿਸਾਰਗਿਆ॥ਮੈਥੋਂਸਾਹੁਰੇਪੇਈਅੜੇਗਏ ਦੋਵੇਂ ਦੀਨਦੁਨੀਦੇਕੰਮਤੋਂਮਾਰ ਗਿਆ॥ਜਿਸਯਾਰਕਾਰਨ ਮਾਰਨ ਲੋਗਤਾਨੇਓਹਭੀਦੇਣਾਰੱਜਦੀਦਾਰਗਿਆ॥ਕਿਸ਼ਨ ਸਿੰਘ ਮੈਂ ਕਮਲੀ ਹੋਇਰਹੀ ਪਿਆਰਾ ਪ੍ਰੇਮਜਾਦੂਸਿਰਡਾਰ ਗਿਆ॥ ੨॥ ਜੇਠ॥ ਆਯਾਜੇਠ ਜਹਾਨਦੇ ਵਿੱਚਸ਼ੋਹਰਤ ਹੋਈ ਤੁਧ ਕਾਰਨ ਯਾਰ ਪਿਆਰਿਆ ਓਏ॥ਓਸੇਘੜੀਦੀ

ਨਾਗਨੀਲੜੀਮੈਨੂੰਡਿੱਠੀਜ਼ੁਲਫ਼ਦੀਤਾਰਪਿਆਰਿਆਓਏ॥ ਇਕੋ ਆਇਕੇ ਦੇਹਦੀਦਾਰਮੈਨੂੰਇਕੇ ਮਾਰਤਲਵਾਰਪਿਆ ਰਿਆ ਓਏ ॥ ਅੱਖੀਂ ਲਾਇਕੇ ਕੰਡ ਵਲਾਇਗਿਓਂ ਬਰਛੀ ਮਾਰ ਵਿਸਾਰ ਪਜਾਰਿਆ ਓਏ ॥ ਕਿਸ਼ਨਸਿੰਘਦਿਲਨਕਸ਼ ਨਿਗਾਰ ਤੇਰਾ ਗਿਆ ਸਾਰ ਕਰਾਰਪਿਆਰਿਆਓਏ॥੩॥ ਹਾੜ ॥ਚੜ੍ਹੇਹਾੜ ਹਾੜੇਘੱਤਾਂ ਰਾਤ ਦਿਨੇ ਮਿਲੀਂ ਆਨ ਓ ਦਿਲਬਰਾਵਾਸਤਾਈ॥ਕੀਤੀ ਜਾਨਕੇਜਾਨਕੁਰਬਾਨਤੈਥੋਂਮੈਂ ਬੇਜਾਨਓ ਦਿਲਬਰਾਵਾਸਤਾਈ॥ਤੱਕਤੱਕਕੇਅੱਖੀਆਂ ਪੱਕ ਗੱਈਆਂ ਗਿਆਸ਼ਾਨ ਓ ਦਿਲਬਰਾ ਵਾਸਤਾਈ॥ਤੇਰੇਬਾਝ ਏਹਵੱਸਦਾਸ਼ਹਿਰਦਿੱਸੇਖੀਆਬਾਨਓਦਿਲਬਰਾਵਾਸਤਾਈ ॥ਕਿਸ਼ਨਸਿੰਘ ਮੈਨੂੰ ਅੱਠੇ ਪਹਿਰ ਰਹਿੰਦਾਤੇਰਾਧਿਆਨ ਓ ਦਿਲਬਰਾ ਵਾਸਤਾਈ ॥ ੪॥ ਮਾਹ ਸਾਵਨ ॥ ਸਾਵਨ ਸੇਜ ਉਤੇਸੁਤਿਆਂ ਸੁਖ ਨਾਹੀਂ ਮੇਰੇਨੈਨਬਰਸਨਛਮਛਮ ਸੱਈਓ ॥ ਘਟਾਂ ਕਾਲੀਆਂ ਮੇਹਨਤਾਂਵਾਲੀਆਂਨੀਜੁਲਫ਼ਾਂ ਯਾਰ ਜਿਵੇਂ ਖ਼ਮ ਖ਼ਮ ਸੱਈਓ॥ ਗਿਆ ਦਮਤੇਹੋਇ ਦਮ ਰਹੀਆਂ ਕਰਾਂ ਯਾਦ ਪਈ ਦਮਦਮਸੱਈਓ॥ਐਸਾਕੰਮ ਹੋਵੇ ਖੁਲ੍ਹੇ ਹੋਨ ਰਸਤੇ ਪਿਆਰਾਪਾਸ ਆਵੇ ਰਮ ਰਮਸੱਈਓ ॥ ਕਿਸ਼ਨਸਿੰਘ ਮੈਂਹੀ ਭਰ ਨੈਨ ਰੋਵਾਂ ਹਾਂਝਾਫੇਰ ਆਵੇ ਜਮ ਜਮ ਸੱਈਓ ॥ ੫ ॥ ਮਾਹ ਭਾਦਰੋਂ ॥ ਚੜ੍ਹੇ ਭਾਦ੍ਰੋਂ ਭੁਲੀ ਹਾਂ ਓਸ ਵੇਲੇ ਜਿਸ ਵੇਲੜੇ ਲੱਗੀਆਂਅਖੀਆਂ ਨੀ॥ਲੱਖੀਂ ਹੱਥ ਨਾ ਆਵਦਾਫਿਆਵੇਲਾਵੇਲਾਇਸ਼ਕਦੇਵੇਲੇਨਵੱਖੀਆਂ

ਨੀ ॥ ਗ਼ਾਫ਼ਲ ਹੋਇਕੇ ਸਤੇ ਨੀ ਵਿੱਚ ਕੱਖਾਂ ਵੇਨ ਜਿਨਾਂ ਦੇ ਘੋੜੀਆਂ ਲੱਖੀਆਂਨੀ ॥ ਆਤਸ਼ ਬ੍ਰਿਹੋਂ ਦੀ ਮੂਲ ਨਾ ਸਰਦ ਹੋਵੇ ਸ਼ਰਬਤ ਪੀਏ ਤੇ ਝੱਲੀਏ ਪੱਖੀਆਂ ਨੀ ॥ਕਿਸ਼ਨਸਿੰਘ ਜਿੱਥੇ ਬ੍ਰਿਹੋਂ ਦੁਖ ਉਥੇ ਜਿੱਥੇ ਖੰਡ ਉੱਤੇ ਬਹੁਤ ਮੱਖੀਆਂਨੀ॥੬ ॥ ਮਾਹ ਅੱਸੂ ॥ ਅੱਸੂ ਆਸ ਤੇਰੀ ਇਕੋ ਸਾਂਈਆਂ ਉਇ ਤੇਰੇ ਬਾਝ ਨਾ ਆਸਰਾ ਹੋਰ ਕੋਈ॥ਜੇਹੜੀ ਕਰੇਂ ਸੋ ਮਿਰਤੇ ਝੱਲਨੀ ਹੈ ਤੇਰੇ ਨਾਲ ਨਾ ਜਾਂਵਦਾ ਜ਼ੋਰ ਕੋਈ ॥ਕਿਹਨੂੰ ਫੋਲ ਕੇ ਦਿਲ ਦੀ ਗੱਲ ਦੱਸਾਂ ਨਹੀਂ ਕੰਨ ਧਰਦਾ ਮੇਰਾ ਸ਼ੋਰ ਕੋਈ॥ਮੇਰੀ ਜਾਨ ਸ਼ਕੰਜੇ ਦੇ ਵਿਚ ਆਈ ਲੈ ਗਿਆ ਚੁਰਾਇ ਚਿੱਤ ਚੋਰ ਕੋਈ ॥ ਕਿਸ਼ਨਸਿੰਘ ਦੇ ਬਾਝ ਆਨੰਦ ਕਹਿਆ ਬਿਨਾ ਚੰਦ ਅੰਗਾਰ ਚਕੋਰ ਕੋਈ ॥ ੭ ॥ ਮਾਹ ਕੱਤਕ ॥ ਕੱਤੇ ਕਾਂਗ ਉਡਾਂਵਦੀ ਰਹਾਂ ਸਦਾ ਖ਼ਾਤਰ ਯਾਰ ਦੀ ਔਸੀਆਂ ਪਾਵਨੀ ਹਾਂ॥ਖੋਲ੍ਹ ਤਾਕੀਆਂ ਤੱਕ ਰਹੀ ਤਰਫ਼ ਚਾਰੇ ਪਿਆਰੇ ਬਾਝ ਪਈ ਗ਼ਮ ਖ਼ਾਵਨੀ ਹਾਂ॥ ਕਦੇ ਵੇਖ ਦੂਰੋਂ ਦਰਸ਼ਨ ਹੋਇ ਜਾਵੇ ਤਾਂ ਭੀ ਰੋਇ ਰੋਇ ਨੀਰ ਵਹਾਵਨੀ ਹਾਂ ॥ ਮਿਲਿਆਂ ਬਾਝ ਨਾ ਮਿਲਦੇ ਜ਼ਖ਼ਮ ਦਿਲ ਦੇ ਐਵੇਂ ਹਠ ਕਰ ਵਕਤ ਲੰਘਾਵਨੀ ਹਾਂ॥ਕਿਸ਼ਨਸਿੰਘ ਪਿਆਰੇ ਪਜ਼ਾਰੇ ਯਾਰ ਬਾਝੋਂ ਐਥੇ ਉਮਰ ਦਾ ਰਥ ਵਿਹਾਵਨੀ ਹਾਂ॥੮॥ਮੱਘਰ ॥ਮੱਘਰ ਮਾਹ ਮੁਹੱਬਤਾਂ ਬਹੁਤ ਮੁਸ਼ਕਲ ਨੇ ਹੁਲਾਵਨਾ ਖਾਵਨਾ ਜ਼ਹਿਰ ਲੋਕੋ॥ਅਸ਼ਕ ਹੋਵਨਾ ਰੋਵਨਾ ਰਾਤ ਦਿਨੇ ਏਹ ਇਸ਼ਕ ਮਿਜਾਜ਼ ਹੈ ਕਹਿਰ ਲੋਕੋ॥ਮਰ ਜਾਵਨਾ ਜੀਂਦਿਆਂ ਪ੍ਰੀਤ ਕਰਨੀ ਭੁਲਾਵਨਾ ਘਰ ਨਾ ਸ਼ਹਿਰ ਲੋਕੋ॥ਏਸ ਇਸ਼ਕ ਦੇ ਬਹਿਰ ਦਾ

ਅੰਤ ਨਾਹੀਂ ਉੱਠੇ ਲਹਿਰਉੱਤੇ ਪਈਲਹਿਰਲੋਕੋ॥ ਕਿਸ਼ਨ ਸਿੰਘ ਪਿਆਰੇ ਤੇਰੀਯਾਦਅੰਦਰ ਫਰਿਹਾਦਹੋਵੇਂਅੱਠੇਪਹਿਰ ਲੋਕੋ ॥ ੯ ॥ ਮਾਹ ਪੋਹ ॥ ਆਧਾ ਪੋਹ ਤੇ ਪਾਲਿਆਂ ਜ਼ੋਰ ਪਾਯਾ ਪਈ ਬਰਫ਼ ਪਹਾੜ ਕਸ਼ਮੀਰ ਤਾਈਂ॥ਚੜ੍ਹਿਆ ਤੱਤੀ ਨੂੰ ਇਸ਼ਕ ਦਾ ਤਾਪ ਕਿਹਾਵਿੱਠਾਸਾੜਤਮਾਮਸ਼ਰੀਰਤਾਈਂ॥ ਜੋਗਨਹੋਇਕੇਬਦਰੇਮੁਨੀਰਵਾਂਗੂੰ ਲਿਆਵਾਂਢੂੰਡਕੇਬੇਨਜ਼ੀਰ ਤਾਈਂ ॥ ਭਾਬੜ ਬਲੇਵਿੱਚਲੇਫਨਿਹਾਲੀਆਂਦੇਪਾਵਾਂਉਪਰੋਂ ਚਸ਼ਮਾਂ ਦੇ ਨੀਰ ਤਾਈਂ॥ਕਿਸ਼ਨਸਿੰਘਓਹਦੇਮਿਲੇਸੁਖਹੋਸੀ ਜਿਸ ਮਾਰਿਆ ਨੈਨਾਂ ਦੇ ਤੀਰ ਤਾਈਂ ॥ ੧੦ ॥ ਮਾਹਮਾਂਘ ॥ਚੜ੍ਹੇ ਮਾਘ ਮਲਾਮਤਾਂ ਮਿਲਨਮੈਨੂੰਮਾਉਂ ਬਾਪ ਸਾਰੇਸਾਕ ਅੰਗ ਮਾਰਨ ॥ ਸਈਆਂ ਕੋਲ ਨਾ ਬੋਲਕੇ ਫੋਲ ਆਖਾਂ ਗਲ ਢੋਲ ਵਾਲੀ ਪੱਈਆਂ ਜੰਗ ਮਾਰਨ॥ਓਹ ਜਾਨ ਤੂ ਜਾਨ ਤੋਂ ਤੰਗ ਆਵਨ ਜਿਨ੍ਹਾਂ ਨਾਗਜੁਲਫ਼ਾਂ ਵਾਲੇ ਡੰਗ ਮਾਰਨ॥ਘਰ ਬਾਰ ਹੋਵੇ ਸ਼ਹਿਰ ਕਹਿਰ ਦਿੱਸੇ ਪਲੰਘ ਪੀਆ ਬਿਨਵਾਂਙ ਪਲੰਗ ਮਾਰਨ ॥ ਕਿਸ਼ਨਸਿੰਘ ਜੋ ਨੰਗਮਲੰਗ ਹੋਵਨਤਿਨਾਂ ਲੋਕ ਨਿਸੰਗ ਹੋ ਸੰਗ ਮਾਰਨ ॥ ੧੧ ॥ ਮਾਹ ਫਗਣ ॥ ਫੱਗਨ ਫੁਲਖਿੜੇ ਰੰਗਾਰੰਗਬਾਗੀ ਬੁਲਬੁਲ ਭੌਰਆਸ਼ਕ ਹੋਕੇ ਲਟਕ ਰਹੇ ॥ ਸੂਰਤ ਵੇਖ ਮਹਬੂਬ ਦੀ ਖ਼ੂਬਸੂਰਤ ਛੱਡ ਕੰਮ ਸਾਰੇ ਪਿਆਰੇਅਟਕ ਰਹੇ॥ ਜਿਵੇਂ ਵਿੱਚਮੈਦਾਨਦੇ ਸੈਫ ਚਮਕੇ ਤਿਵੇਂ ਨੈਨ ਨੈਨਾਂ ਵਿੱਚ ਮਟਕਰਹੇ ॥ ਪੰਖੀਫਸਜਾਂਦੇ ਜਿਵੇਂ ਜਾਲ ਅੰਦਰ ਜੁਲਫਾਂ ਨਾਲ ਦਿਲਆਸ਼ਕਾਂ ਫਟਕਰਹੇ

॥ ਕਿਸ਼ਨਸਿੰਘ ਪਿਆਰੇ ਪਿਆਰੇ ਬਾਝ ਹਰਦਮਖ਼ਾਰਵਿੱਚ ਕਲੇਜੇ ਦੇ ਖਟਕ ਰਹੇ॥ ੧੨ ॥ ੨ ॥ ੧੫੩ ॥

ਆਵਨਾ ਸ਼ੀਰੀਂ ਦੀ ਸਹੇਲੀ ਦਾ

ਬੇਟੀ ਆਇ ਵਜ਼ੀਰਦੀ ਕੋਲ ਸ਼ੀਰੀਂ ਸੱਦ ਬੋਲਕੇਬੂਹਾਖੁ-ਲ੍ਹਾਇਆ ਸੂ ॥ ਕਹਿੰਦੀਉੱਠਪਿਆਰੀਮੇਰੀਜਾਨਵਾਰੀ ਭੇਦ ਸਮਝਕੇ ਬਹੁਤ ਸਮਝਾਇਆਸੂ ॥ ਉੱਠਦੇਖਫ਼ਰਿਹਾਦਜ਼ਰ ਯਾਦ ਕਰਦਾ ਤੇਰੀ ਯਾਦਖ਼ਜ਼ਿਕਰਫ਼ਮਾਇਆਸੂ॥ ਸ਼ੀਰੀਂ ਉੱਠਕੇ ਤਾਕੀ ਦੇ ਵਿੱਚ ਬੈਠੀਮਹਿਰਮਰਾਜ਼ਨੂੰ ਪਾਸਬਠਾ-ਇਆ ਸੂ ॥ ਕਿਸ਼ਨਸਿੰਘ ਫ਼ਰਿਹਾਦ ਨੂੰ ਦੇਖ ਸ਼ੀਰੀਂ ਹੋਸ਼ ਆਪਨਾ ਚਾ ਭੁਲਾਇਆ ਸੂ ॥ ੧੫੪ ॥

ਬੈਠਨਾ ਸ਼ੀਰੀਂ ਅਤੇ ਵਜ਼ੀਰਜ਼ਾਦੀ ਦਾ ਵਿੱਚਤਾਕੀ ਦੇ

ਸ਼ੀਰੀਂਆਨਬੈਠੀਜਦੋਂਵਿੱਚਤਾਕੀ ਫ਼ਰਿਹਾਦਨੇਤੱਕਸਲਾਮ ਕੀਤਾ ॥ ਜਿਵੇਂਚੰਦਨੂੰ ਦੇਖਚਕੋਰਦੂਰੋਂ ਤਿਵੇਂਇਸ਼ਕਨੇਐਸ਼ ਹਰਾਮ ਕੀਤਾ ॥ ਜਿਵੇਂਸ਼ਮਾਂਨੂੰਦੇਖਪਤੰਗਜਲਦੇ ਅੰਗਅੰਗ ਜਲਾਇ ਤਮਾਮਕੀਤਾ ॥ ਜਿਸਮਰਦ ਨੂੰ ਬ੍ਰਿਹੋਂ ਦਾ ਦਰਦ ਲੱਗਾਕਹੋਉਸਨੇ ਕਦੋਂਅਰਾਮਕੀਤਾ ॥ ਕਿਸ਼ਨਸਿੰਘਗ਼ੁਲਾਮ ਗ਼ੁਲਾਮ ਹੋਯਾ ਨਾਮ ਜੱਗਦੇ ਵਿੱਚਬਦਨਾਮਕੀਤਾ॥੧੫੫॥

ਕਲਾਮ ਫ਼ਰਿਹਾਦ

ਤੇਰਾ ਨਾਮ ਸ਼ੀਰੀਂ ਕਰੇ ਕਾਮ ਸ਼ੀਰੀਂ ਪੀਤਾ ਜਾਮ ਸ਼ੀਰੀਂ ਮਸਤਾਨ ਸ਼ੀਰੀਂ ॥ ਮੇਰੀਯਾਰਸ਼ੀਰੀਂਗ਼ਮਖ਼ਾਰਸ਼ੀਰੀਂਦਿਲ ਦਾਰ ਸ਼ੀਰੀਂ ਜਿੰਦਜਾਨਸ਼ੀਰੀਂ ॥ਸਾਕਅੰਗਸ਼ੀਰੀਂਰੂਪਰੰਗ

ਸ਼ੀਰੀਂ ਅੰਗਸੰਗ ਸ਼ੀਰੀਂ ਸ਼ਾਨ ਮਾਨ ਸ਼ੀਰੀਂ ॥ ਵਾਲ ਵਾਲ ਸ਼ੀਰੀਂ ਧਨਮਾਲ ਸ਼ੀਰੀਂ ਖ਼੍ਵਾਬਖ਼ਯਾਲ ਸ਼ੀਰੀਂ ਮੇਰੇਪ੍ਰਾਨ ਸ਼ੀਰੀਂ ॥ਮੇਰੇਮਨ ਸ਼ੀਰੀਂ ਸਾਰੇ ਤਨਸ਼ੀਰੀਂ ਧੰਨ੨ ਸ਼ੀਰੀਂ ਧਨਵਾਨ ਸ਼ੀਰੀਂ॥ਰੋਜ਼ੋਸ਼ਬ ਸ਼ੀਰੀਂ ਮੇਰਾ ਰੱਬ ਸ਼ੀਰੀਂ ਦਿੱਸੇਸਬ ਸ਼ੀਰੀਂ ਭਗਵਾਨ ਸ਼ੀਰੀਂ ॥ ਹਾਲਕਾਲ ਸ਼ੀਰੀਂ ਮੇਰੇਮਾਲ ਸ਼ੀਰੀਂ ਦਮ ਨਾਲ ਸ਼ੀਰੀਂ ਦਰਦਵਾਨ ਸ਼ੀਰੀਂ ॥ ਗੁਰੂਪੀਰਸ਼ੀਰੀਂ ਵਸਤ ਕੀਰਸ਼ੀਰੀਂ ਸ਼ਕਰਸ਼ੀਰ ਸ਼ੀਰੀਂ ਕੁਰਬਾਨਸ਼ੀਰੀਂ।ਸ਼ਾਹੂਕਾਰ ਸ਼ੀਰੀਂ ਵਫ਼ਾਦਾਰਸ਼ੀਰੀਂ ਸਰਦਾਰਸ਼ੀਰੀਂ ਪਰਧਾਨ ਸ਼ੀਰੀਂ ॥ ਪਰੀ ਹੂਰ ਸ਼ੀਰੀਂ ਮਸਤੂਰਸ਼ੀਰੀਂ ਹੱਕਨੂਰਸ਼ੀਰੀਂ ਹੱਕਜਾਨ ਸ਼ੀਰੀਂ॥ਕਿਸ਼ਨਸਿੰਘਪਿਆਰੇਸ਼ੀਰੀਂ ਜੱਗਸਾਰੇ ਘਰ ਸ਼ਹਿਰ ਬਾਰੇ ਖਦਾਦਾਨ ਸ਼ੀਰੀਂ ॥ ੧੫੬ ॥

ਫ਼ਰਯਾਦ ਫ਼ਰਿਹਾਦ

ਆਵੀਂ ਖ਼ੈਰਪਾਵੀਂ ਅਸਾਂ ਆਜਜ਼ਾਂਨੂੰ ਇੱਕੇਵਾਰ ਓਦਿਲਬਰਾ ਵਾਸਤਾਈ ॥ ਤੇਰੇ ਵਾਸਤੇ ਦੇਖਫ਼ਕੀਰਹੋਯਾ ਮੈਂ ਲਾਚਾਰ ਓ ਦਿਲਬਰਾਵਾਸਤਾਈ।ਜਿਵੇਂ ਫੱਟਿਆਈਤਿਵੇਂ ਬੰਨ੍ਹਪੱਟੀ ਤੇਗ਼ ਮਾਰਓਦਿਲਬਰਾਵਾਸਤਾਈ ॥ਬਰਛੀਨੈਨਾਂਦੀਮਾਰਫ਼ਿਗਾਰ ਕੀਤਾ ਰੋਵਾਂ ਧਾਰ ਓ ਦਿਲਬਰਾ ਵਾਸਤਾਈ॥ਲੁਟਪੁਟਕੇਤਾ ਕੰਗਾਲ ਕੀਤੋ ਨਿਰਆਧਾਰ ਓ ਦਿਲਬਰਾਵਾਸਤਾਈ॥ਤੇਰੇ ਇਸ਼ਕ ਕਾਰਨ ਮਾਰਨ ਲੋਕ ਮੇਹਨੇਲਾਂਸਹਾਰਓਦਿਲਬਰਾ ਵਾਸਤਾਈ ॥ ਸੂਰਤ ਦੇਖ ਤੇਰੀ ਮੂਰਤਕੇਧਹੋਯਾਭੁਲੀਕਾਰ ਓਦਿਲਬਰਾਵਾਸਤਾਈ ॥ ਬਾਰਬਾਰਭਰਾਂਮਾਰੀਭਾਵਾਂਢਾਲੀ

ਤਲਵਾਰ ਓ ਦਿਲਬਰਾ ਵਾਸਤਾਈ ॥ ਘਰਬਾਰਵਿਸਾਰ ੍ਰਾਰ ਹੋਯਾ ਕੰਮ ਕਾਰ ਓ ਦਿਲਬਰਾ ਵਾਸਤਾਈ ॥ ਚੇਹਰਾ ਦੇਖਕੇ ਜ਼ਰਦ ਵਿਸਾਰ ਹੋਯਾ ਨ ਵਿਸਾਰ ਓਦਿਲਬਰਾਵਾਸਤਾਈ ॥ ਬਲਹਾਰ ਤੇਰੇ ਬਲਿਹਾਰ ਜਾਵਾਂ ਔਗਨਹਾਰਓ ਦਿਲਬਰਾ ਵਾਸਤਾਈ ॥ ਤੇਰਾਨਫ਼ਰਗੁਲਾਮਕਦੀਮਦਾਹਾਂਤੂੰਸਰਦਾਰਓ ਦਿਲਬਰਾਵਾਸਤਾਈ ॥ ਸ਼ੋਰੀਂਨਾਮਸ਼ੀਰੀਂਤੇਰਾਸ਼ਹਿਦਕੋਲੋਂ ਮਜ਼ੇਦਾਰ ਓ ਦਿਲਬਰਾ ਵਾਸਤਾਈ ॥ ਮਿਲੀਂਵਾਸਤੇਰੱਬ ਦੇ ਇੱਕਵਾਰੀ ਜਾਵਾਂਵਾਰਓ ਦਿਲਬਰਾਵਾਸਤਾਈ॥ਰਾਤੀਨੀਂਦ ਨਾ ਦਿਨੇਅਰਾਮਦੇਂਦਾਤੇਰਾਪਿਆਰਓਦਿਲਬਰਾ ਵਾਸਤਾਈ ॥ ਆਪ ਬੈਠਮਹਿਲਾਂਉੱਤੇ ਵੇਖਨੀਹੈਂ ਮੈਨੂੰਮਾਰਓਦਿਲਬਰਾ ਵਾਸਤਾਈ ॥ ਤੇਰੇਵਾਸਤੇ ਵਾਸਤੇਸਭ ਛੋੜੇ ਕੰਮ ਕਾਰਓਦਿਲ ਬਰਾ ਵਾਸਤਾਈ ॥ ਅੱਖੀਂਰੋਦੀਆਂਰੋਦੀਆਂ ਲਾਲ ਹੋਈਆਂ ਗੁਲ ਅਨਾਰ ਓ ਦਿਲਬਰਾ ਵਾਸਤਾ॥ ਲੱਗੀਅੱਗ ਵਿਛੋੜੇ ਦੀਵਿਚਸੀਨੇਕੀਤਾਛਾਰਓਦਿਲਬਰਾਵਾਸਤਾਈ ॥ ਰੁੜ੍ਹਿਆ ਜਾਂਵਦਾ ਹਾਂ ਇਸ਼ਕ ਵਹਿਣ ਅੰਦਰਕਰੀਂ ਪਾਰਓਦਿਲਬਰਾ ਵਾਸਤਾਈ ॥ ਨਾਉਰਾਰਰਿਹਾ ਨਾਮੈਂਪਾਰਹੋਯਾ ਵਿਚਕਾਰਓ ਦਿਲਬਰਾ ਵਾਸਤਾਈ ॥ ਤੇਰੇ ਹੁਸਨਦਾਨਹੀਂਹਿਸਾਬਕੋਈ ਬੇਸ਼ੁਮਾਰ ਓ ਦਿਲਬਰਾਵਾਸਤਾਈ ॥ ਜਾਦੂਪ੍ਰੇਮਦਾ ਪਾਇਕੇ ਫਾਹਿਲੀਤੋਇੱਕੋਵਾਰਓਦਿਲਬਰਾਵਾਸਤਾਈ ॥ ਜਾਲਜ਼ੁਲਫ਼ ਦਾ ਡਾਲਹਲਾਲਕੀਤੋਮੈਂਬੀਮਾਰ ਓ ਦਿਲਬਰਾਵਾਸਤਾਈ॥ ਦੀਦੇ ਵੇਖਦੇ ਦੇਖਦੇ ਥੱਕ ਗਏ ਦੇਹਦੀਦਾਰਓਦਿਲਬਰਾ

ਵਾਸਤਾਈ ॥ ਤੇਰਾ ਇਸ਼ਕ ਮੈਨੂੰ ਹੁਨ ਹੋਗਿਆ ਗਲ ਦਾ ਹਾਰ ਓ ਦਿਲਬਰਾ ਵਾਸਤਾਈ ॥ ਮੈਂ ਫ਼ਰਿਹਾਦ ਬੇਦਾਦ ਦੀ ਦਾਦ ਕਰੀਂ ਤੂੰ ਸਰਕਾਰ ਓ ਦਿਲਬਰਾ ਵਾਸਤਾਈ ॥ ਤੇਰੇ ਕੋਲ ਛਡਿ ਧਾਦ ਤੇ ਧਾਦ ਤੇਰੀ ਤੂੰਹੀ ਧਾਹ ਓ ਦਿਲਬਰਾ ਵਾਸਤਾਈ ॥ ਤੇਰੀ ਈਦ ਮੈਨੂੰ ਰੰਦ ਹੋਂਦਵੀਂ ਦਾ ਠੰਢਾ ਠਾਰ ਓ ਦਿਲਬਰਾ ਵਾਸਤਾਈ ॥ ਜਿਧਰ ਦੇਖਨਾ ਹਾਂ ਤੂੰਹੀ ਦਿਸਨੀ ਹੈਂ ਤਰਫ਼ਾਂ ਚਾਰ ਓ ਦਿਲਬਰਾ ਵਾਸਤਾਇ ॥ ਕਿਸ਼ਨਸਿੰਘ ਹਰ ਫੁਲ ਵਿਚ ਬੋਇ ਤੇਰੀ ਤੂੰ ਫੇਚਾਰ ਓ ਦਿਲਬਰਾ ਵਾਸਤਾਈ ॥ ੧੫੭ ॥

ਆਨਾ ਸਿਪਾਹੀਆਂ ਦਾ ਅਤੇ ਮਨਾ ਕਰਨਾ ਫ਼ਰਿਹਾਦ ਨੂੰ ਆਏ ਬਦਸ਼ਾਹੀ ਪੰਜ ਸੱਤ ਨੌਕਰ ਲੈਕੇ ਬਰਛੀਆਂ ਸੈਫ਼ ਕਟਾਰੀਆਂ ਨੀ ॥ ਕਹਿੰਦੇ ਦੂਰ ਹੋ ਪਾਗਲਾ ਚੱਲ ਏਥੋਂ ਕਹੀਆਂ ਖੋਲ੍ਹੀਆਂ ਮਕਰ ਪਟਾਰੀਆਂ ਨੀ ॥ ਹੋ ਵੇ ਖ਼ਬਰ ਅਜ਼ੀਜ਼ ਨੂੰ ਇਸ ਵੇਲੇ ਰੱਲਾਂ ਭੁਲ ਜਾਵਨ ਤੈਨੂੰ ਸਾਰੀਆਂ ਨੀ ॥ ਆਇ ਸਾਹਮਨੇ ਸ਼ੇਰੀਂ ਦੇ ਕਰੇਂ ਬਾਤਾਂ ਹੱਸ ਹੱਸ ਕੇ ਖ਼ੂਬ ਕਰਾਰੀਆਂ ਨੀ ॥ ਅਸਾਂ ਤਰਸ ਕਰਕੇ ਦਿੱਤਾ ਛੱਡ ਤੈਨੂੰ ਨਹੀਂ ਸੋਟੀਆਂ ਰੱਖਕੇ ਮਾਰੀਆਂ ਨੀ ॥ ਨਹੀਂ ਲਗਦੀਆਂ ਨਜ਼ਰ ਕਮੀਨਿਆਂ ਦੀਆਂ ਸ਼ਾਹਜ਼ਾਦੀਆਂ ਦੇ ਨਾਲ ਯਾਰੀਆਂ ਨੀ ॥ ਕਿਸ਼ਨਸਿੰਘ ਨਾ ਛੱਪੜੀ ਤਰਨ ਜੋਗੇ ਲੈਨ ਵਿਚ ਸਮੁੰਦ ਦੇ ਤਾਰੀਆਂ ਨੀ ॥ ੧੫੮ ॥

ਜਵਾਬ ਫ਼ਰਿਹਾਦ ਆਸ਼ਕ ਸਾਦਿਕ ਬਜ਼ਬਾਨ ਉਰਦੂ

ਅਰੇ ਹੋਸ਼ ਕਰ ਬੱਸ ਖ਼ਾਮੋਸ਼ ਹੋਜਾ ਅੱਗੇ ਆਸ਼ਕਾਂ ਮੀਰ ਵਜ਼ੀਰ ਕਿਆ ਹੈ ॥ ਜਿਨੋਂ ਮੌਤ ਹਥਿਆਰ ਤੋਂ ਏਕ ਜਾਨਾ ਤਿਨੋਂ ਤੋਪ ਤਲ ਾਰ

ਐ ਤੀਰ ਕਿਆ ਹੈ ॥ ਜਿਨੇਂ ਲੱਖ ਅ ਕੱਖਧਕਰੇਗਹੂਆ ਤਿਨੇ ਬਾਦਸ਼ਾਹ ਔਰ ਫ਼ਕੀਰ ਕਿਆ ਹੈ ॥ ਹੂਏ ਮਸਤ ਅਲਮਸਤ ਮਧ ਹੋਸ਼ ਅ ਸ਼ਕ ਹਮੇਂ ਜ਼ਿਸਤ ਐ ਬਦਰੇ ਮੁਨੀਰ ਕਿਆ ਹੈ ॥ ਸ਼ੀਰੀਂ ਯਾਰ ਬਿਨ ਔਰ ਕੁਛ ਨਹੀਂ ਸ਼ੀਰੀਂ ਹਮੇਂ ਮਿਸ਼ਰੀਓਂ ਸ਼ਰਬਤੋਂ ਸ਼ੀਰ ਕਿਆ ਹੈ ॥ ਜਾਨ ਤਲੀ ਧਰ ਯਾਰ ਕੀ ਗਲੀ ਆਵੇਂ ਭਲੀ ਬਾਤ ਪਰ ਭਲੀ ਤਕਸੀਰ ਕਿਆ ਹੈ॥ ਦੀਆ ਦਿਲ ਦਿਲਦਾਰ ਕੋ ਸ਼ਾਦ ਹੋਕੇ ਦਿਲ ਸ਼ਾਦ ਹੂਆ ਦਿਲਗੀਰ ਕਿਆ ਹੈ ॥ ਯਤਬਾਰ ਉਨਾਕ ਆ ਾਦ ਹਏ ਹਮੇਂ ਕਾਗ਼ਜ਼ ਐਜੇਡ ਕਰੀਰ ਕਿਆ ਹੈ ॥ ਕਾਕਲ ਐ ਤਕੇ ਯਾਰ ਦਾ ਸਾਰ ਹੋਏ ਹਿੰਦ ਸਿੰਧ ਐ ਕਹੇ ਕਸ਼ਮੀਰ ਕਿਆ ਹੈ ॥ ਸਿਰ ਪਰ ਰਾਖ ਤਕਦੀਰ ਫ਼ਕੀਰ ਹੋਏ ਸੁਨੋ ਬੀਰ ਅਬ ਔਰ ਤਦਬੀਰ ਕਿਆ ਹੈ॥ ਨਾਮ ਸ਼ੀਰੀਂ ਕਾ ਮੁਝੇ ਅਰਾਮ ਦੇਵੇ ਮਿਲੇ ਸ਼ੀਰ ਤੋ ਪਿਆਰ ਐ ਸ਼ੀਰ ਕਿਆ ਹੈ ॥ ਅਬ ਔਰ ਹੀ ਤਰਫ਼ ਕੋ ਕੂਹ ਕਰੇ ਚਲੇ ਜਾਤੇ ਹੈਂ ਦੇਖ ਤਾਖ਼ੀਰ ਕਿਆ ਹੈ ॥ ਕਿਸ਼ਨ ਸਿੰਘ ਹਰ ਹਾਲ ਮੇਂ ਮਸਤ ਆਸ਼ਕ ਹਮੇਂ ਗੋਦੜੀ ਔਰ ਹਰੀਰ ਕਿਆ ਹੈ ॥ ੨੫੯ ॥

ਕਲਾਮ ਸ਼ੀਰੀਂ

ਸ਼ੀਰੀਂ ਆਖਿਆ ਦੇਖ ਵਜ਼ੀਰਜ਼ਾਦੀ ਕੇਹਾ ਲੱਗਾ ਏਹ ਇਸ਼ਕ ਦਾ ਦੁਖ ਮੈਨੂੰ॥ ਤਾਰੇ ਗਿਨਦਿਆਂ ਰਾਤ ਵਿਹਾਂ ਵਦੀਏ ਅਤੇ ਦਿਨੇ ਨਹੀਂ ਕੋਈ ਸੁਖ ਮੈਨੂੰ ॥ ਕਦੇ ਰੱਬ ਸਬੱਬ ਜੇ ਨਜ਼ਰ ਆਵੇ ਫ਼ਰਿਹਾਦ ਆਜ਼ਾਦ ਦਾ ਮੁਖ ਮੈਨੂੰ॥ ਗਾਲੀ ਕੋਹ ਪਿਆ ਦਿਆਂ ਦੂਰ ਕਰਨਾ ਵਿੱਚੇ ਰਹੇ ਦੀਦਾਰ ਦੀ ਭੁਖ ਮੈਨੂੰ ॥ ਫ਼ਿਰਾਕ

ਫ਼ਰਿਹਾਦ ਜਹਾਨ ਅੰਦਰ ਚੰਗਾ ਲੱਗੇ ਨਾ ਕੋਈ ਮਨੁੱਖ ਮੈਨੂੰ ॥ ਅੱਠੇ ਪਹਿਰ ਪਾਕੇ ਪਾਨੀ ਅੱਖੀਆਂ ਦਾ ਪਿਆ ਪਾਲਣਾ ਪ੍ਰੇਮ ਦਾ ਰੁੱਖ ਮੈਨੂੰ ॥ ਕਿਸ਼ਨਸਿੰਘ ਪਿਆਰੇ ਪਿਆਰੇ ਯਾਰ ਬਾਝੋਂ ਦਿਨ ਰੈਨ ਨ ਚੈਨ ਇਕ ਰੁਖ ਮੈਨੂੰ ॥੧੯੦ ॥

ਮਕੂਲਾ ਮੁਸੱਨਫ਼

ਦੁਸ਼ਮਨ ਆਸ਼ਕਾਂਦੇ ਸਾਈਆਂ ਹੋਨਅੰਧੇਜੇਹੜੇਯਾਰਤੋਂ ਯਾਰ ਵਿਛੋੜਦੇ ਜੇ ॥ ਕੇਹੜੇਹੋਨਤੇਕਿਰਮਪੈਜਾਨਜੁਸੇਬੁਰਾਆਸ਼ਕਾਂ ਦਾਸਦਾ ਲੋੜਦੇਜੇ॥ਬੇੜਾਲੱਦਿਆਹੋਯਾਸੌਦਾਗਰਾਂਦਾ ਧਿੱਕਾ ਮਾਰਦਰੀਯਾ ਵਿਚ ਬੋੜਦੇਜੇ ॥ ਚੁਗਲੀ ਆਸ਼ਕਾਂਦੀਹੁਗਲ ਕਰਨਭੈੜੇ ਆਦਤ ਸੱਪਵਾਲੀਨਹੀਂਛੋੜਦੇਜੇ॥ਆਪਚਾਹਿੰਦੇ ਸੁਖ ਅਰਾਮ ਭਾਈ ਅਤੇ ਆਸ਼ਕਾਂ ਦੁਖ ਚਮੋੜਦੇਜੇ॥ ਅਰਸ ਹੱਕ ਹੋਯਾ ਦਿਲ ਆਸ਼ਕਾਂਦਾ ਸ਼ੀਸ਼ਾਰੱਬਦਾਜੋੜਿਆਫੋੜਦੇਜੇ ॥ ਰੱਤੀ ਰੱਤਨਾਇਸ਼ਕ ਦੇ ਲੁਠਿਆਂ ਦੀ ਸੂਕਾ ਕੱਪੜਾਪਕੜ ਨਚੋੜ ਦੇਜੇ॥ ਜ਼ੋਰ ਵੇਖਕੇ ਜੋੜਦੇ ਹੱਥ ਅੱਗੋਂ ਬਾਂਹਬਾਲਦੀ ਪਕੜ ਮਰੋੜਦੇ ਜੇ ॥ਜਿਸ ਤਰਫ਼ਜਾਨਾਸ਼ੇਰਾਂਆਸ਼ਕਾਂਨੇ ਭੈੜੇ ਚੰਦਰੇ ਉਧਰੋਂ ਮੋੜਦੇਜੇ ॥ ਅਕਲ ਆਪਨੀ ਦੱਸਦੇ ਆਸ਼ਕਾਂ ਨੂੰ ਪੱਥਰ ਰਾਲਦੇ ਨਾਲ ਲੈਜੋੜਦੇ ਜੇ ॥ ਬਿਨਾਂਇਸ਼ਕਇਨ-ਸਾਨ ਹੈਵਾਨ ਜੈਸੇ ਭਾਵੇਂ ਆਦਮੀ ਲੱਖ ਕਰੋੜਦੇ ਜੇ॥ਦਿਲ ਓਹਨਾਂਦਾ ਕਦੋਂ ਨਿਹਾਲ ਰਹਿਸੀ ਜੇਹੜੇਆਸ਼ਕਾਂਦਾਦਿਲ ਤੋੜਦੇ ਜੇ ॥ ਕਿਸ਼ਨਸਿੰਘ ਸੋਈ ਵੈਰੀ ਆਸ਼ਕਾਂਦੇ ਜੇਹੜੇ ਇਸ਼ਕ ਤੋਂ ਹਟਕੇ ਹੋੜਦੇ ਜੇ ॥ ੧੯੧ ॥

## ਗੁਸੇ ਹੋਨਾ ਸ਼ਾਹ ਅਜ਼ੀਜ਼ ਦਾ

ਕਿਸੇ ਸ਼ਾਹ ਅਜ਼ੀਜ਼ਨੂੰ ਜਾਇ ਕੇਹਾ ਤੇਰਾ ਵਾਲੀਆ ਕੰਮ ਖਰਾਬ
ਹੋਯਾ ॥ ਆਸ਼ਕ ਸ਼ੀਰੀਂ ਦਾ ਕਹਿਨ ਫ਼ਰਿਹਾਦ ਵਤਾਈ ਇਸਤੰ-
ਬੋਲ ਦੇ ਵਿਚ ਖਤਾਬ ਹੋਯਾ॥ ਚਰਚਾ ਹੋਇ ਰਹੀ ਸਾਰੇ ਸ਼ਹਿਰ
ਅੰਦਰ ਸਾਡੇ ਵਾਸਤੇ ਬੜਾ ਅਜ਼ਾਬ ਹੋਯਾ ॥ ਅੱਜ ਹੋਰ ਤੇ ਕੱਲ
ਨੂੰ ਹੋਰ ਹੋਸੀ ਰੌਸ਼ਨ ਵਿਚ ਜਹਾਨ ਮਹਤਾਬ ਹੋਯਾ॥ ਤੇਰੀ ਆਬਰੂ
ਗਈ ਹੈ ਸ਼ਾਹ ਮੇਰੇ ਤਲੇ ਬਦਲਾਂ ਜਸੇਂ ਆਫ਼ਤਾਬ ਹੋਯਾ॥ ਕਿਸੇ
ਰੋਜ਼ ਲੈ ਸ਼ੀਰੀਂ ਨੂੰ ਨਿਕਲ ਜਾਸੀ ਅਤੇ ਮਾਪਿਆਂ ਸਾਫ਼ ਜਬਾਬ
ਹੋਯਾ ॥ ਦਿਨੇ ਰਾਤ ਉਹ ਮਹਿਲ ਦੇ ਫਿਰੇ ਗਿਰਦੇ ਜਿਵੇਂ ਵਿਚ
ਦਰੀਯਾ ਗ਼ਰਕਾਬ ਹੋਯਾ॥ ਨਾਹੀਂ ਸੁਝਦਾ ਉਸ ਨੂੰ ਕੰਮ ਕੋਈ
ਸ਼ੀਰੀਂ ਬਾਝ ਓਹ ਭੁਜ ਕਬਾਬ ਹੋਯਾ ॥ ਨੌਕਰ ਨਫਰ ਗੁਲਾਮ
ਕਦੀਮ ਆਕੇ ਸਾਡੇ ਵਾਸਤੇ ਕੋਈ ਨਵਾਬ ਹੋਯਾ॥ ਹੱਡ ਪੈਰ ਸਾਡੇ
ਢਲਕਾਇ ਦਿੱਤੇ ਜਿਵੇਂ ਸਹਿਜ ਸੁਭਾਉ ਜੁਲਾਬ ਹੋਯਾ॥ ਕੋਈ
ਕਰੇ ਇਲਾਜ ਸ਼ਿਤਾਬ ਓਹਦਾ ਨਹੀਂ ਚਸ਼ਮੇ ਦਾ ਦੇਖ ਤਲਾਬ
ਹੋਯਾ॥ ਦੁਸ਼ਮਨ ਦੁਖ ਤੇ ਰੁਖ ਨਾ ਵਧਨ ਦੇਈਏ ਵਧ ਗਏ ਤਾਂ
ਕੌਨ ਪੁਤਾਬ ਹੋਯਾ ॥ ਸੁਨ ਕੇ ਬਾਦਸ਼ਾਹ ਓਸ ਦੀ ਗਲ ਤਪਿਆ
ਜਿਵੇਂ ਦੇਗ ਮੇਂ ਜੋਸ਼ ਗੁਲਾਬ ਹੋਯਾ॥ ਕਿਹਾ ਅੱਗੇ ਭੀ ਸੱਦ ਕੇ
ਆਖਿਆ ਸੀ ਉਹਲੇ ਹੋਂਦੇ ਦਾ ਬੁਰਾ ਬਾਬ ਹੋਯਾ ॥ ਤਰਸ ਕੀਤਾ ਸੀ
ਅਸਾਂ ਗ਼ਰੀਬ ਕਰਕੇ ਹੋਬੇ ਐਸਾ ਹੀ ਬੇਹਜ਼ਾਬ ਹੋਯਾ॥ ਲਿਜਾਓ
ਪਕੜ ਕੇ ਓਸ ਬਦਜ਼ਾਤ ਤਾਈਂ ਬਾਦਸ਼ਾਹ ਦਾ ਹੁਕਮ ਸ਼ਿਤਾਬ
ਹੋਯਾ॥ ਚੋਬਦਾਰ ਚਲੇ ਦੌੜ ਢੂਡਨੇ ਨੂੰ ਧਰਮਰਾਇ ਦੇ ਕੋਲ

ਹਿਸਾਬ ਹੋਂਦਾ ॥ ਅੱਗੇ ਡਿੱਠਾ ਸੀ ਹੱਟ ਹਲਵਾਈਆਂ ਦੀ
ਸ਼ੀਰੀਂਵਾਰ ਫ਼ਲੂਦ ਲਕਾਬ ਹੋਂਦਾ ॥ ਨਾਮ ਸੁਨੇ ਮਾਸ਼ੂਕਦਾ
ਸ਼ਦ ਹੋਵੇ ਬਹਿਰ ਇਸ਼ਕ ਦੇ ਵਿਚਗ਼ਰਕਾਬ ਹੋਂਦਾ॥ਲਿਆ
ਪਕੜ ਤੁਰੇ ਲੈ ਰੱਖ ਅੱਗੇ ਜਿਵੇਂ ਫ਼ਕਰਾ ਹੱਥ ਕਸਾਬ ਹੋਂਦਾ॥
ਕੋਹਾ ਡਿੱਠਾ ਸੀ ਨਾਲ ਅਰਾਮ ਦੇ ਓਹ ਹੋਕੇ ਸੁਨੇ ਤਾਂ ਬਹੁਤ
ਬਦਾਬ ਹੋਂਦਾ ॥ ਪਿਆਰਾ ਲੱਗਦਾ ਨਾਮ ਪਿਆਰ ਫ਼ੈਦਾ ਏਸ
ਵਾਸਤੇ ਡਿੱਠ ਬੇਤਾਬ ਹੋਂਦਾ ॥ ਖ਼ਜ਼ਾਨਾ ਕੀਤਾ ਅੱਗੇ ਬਾਦਸ਼ਾਹ
ਦੇ ਵੇਖੇ ਸ਼ਾਹ ਥੀਂ ਵੈਰ ਸਵਾਬ ਹੋਂਦਾ ॥ ਕਿਹਾ ਮੀਰ ਵਜ਼ੀਰ
ਮੁਸੱਦੀਆਂ ਨੂੰ ਅਤੇ ਆਪ ਨਾ ਨਾਲ ਜਵਾਬ ਹੋਂਦਾ ॥ ਏਹਨੂੰ
ਅਕਲ ਦੇ ਨਾਲ ਹਟਾਵੇ ਹੋ ਅਤੇ ਚਾਹੇ ਨਾ ਬਹੁਤ ਖ਼ਰਾਬ ਹੋਂਦਾ ॥
ਕਦੋਂ ਪਕੜਿਆ ਰਹੇਗਾ ਕਿਸੇ ਕੋਲੋਂ ਬਹਿਰ ਇਸ਼ਕ ਦੇ ਵਿਚ
ਗ਼ਰਕਾਬ ਹੋਂਦਾ॥ ਐਵੇਂ ਪਏ ਫ਼ਰਿਹਾਦ ਨੂੰ ਕਰਨ ਕਾਬੂ ਜਿਵੇਂ
ਅੱਗ ਦੇ ਵਿਚ ਸੀਮਾਬ ਹੋਂਦਾ ॥ ਕਿਸ਼ਨ ਸਿੰਘ ਨੂੰ ਵੇਖਣੇ ਓਹੀ
ਪਾਨੀ ਕਿਤੇ ਬਹਿਰ ਤੇ ਕਿਤੇ ਹੁਬਾਬ ਹੋਂਦਾ ॥ ੧੬੨ ॥

ਮਸ਼ਵਰਾ ਮੁਸਾਹਿਬਾਨ

ਰਲਮਿਲ ਸਾਹਿਬਾਂ ਮਤਾ ਕੀਤਾ ਬਾਦਸ਼ਾਹ ਜੋ ਹੁਕਮ ਫ਼ਰਮਾਏ
ਰਿਹਾ ॥ ਸੁਨਕੇ ਬਾਤ ਅਜ਼ੀਜ਼ ਦੀ ਦੁਖ ਪਹੁੰਚੇ ਏਸ ਨੇ ਵੈਰ ਜਾਂ ਸ਼ਾਹ
ਨੂੰ ਲਾਇ ਰਿਹਾ ॥ ਦਿਲੋਂ ਖੂਬ ਦਲੀਲ ਖਿਆਲ ਕਰਕੇ ਜੇਹਾ
ਆਪਨੀ ਅਕਲ ਮੇਂ ਆਇ ਰਿਹਾ ॥ ਦੱਸੇ ਬਾਦਸ਼ਾਹ ਕੋਨ
ਤਦਬੀਰ ਕਰੀਏ ਮੇਂਡਾ ਹੋ ਸ਼ਹਰ ਵਾਸ ਸਭ ਜਾਇ ਰਿਹਾ॥ ਕਿਵੇਂ
ਕੀਮ ਲੇਤੇਂ ਸਾਡਾ ਸ਼ਹਿਰ ਛੁਟੇ ਦਿਲ ਵਾਂਗ ਸਰੇਸ਼ ਜਮਾਇ ਰਿਹਾ॥

ਗ਼ੈਰਤ ਨਾਲ ਜੋ ਮਾਰੀਏ ਜਾਨਵੱਲੋਂ ਖੌਫ ਰੱਖਦਾ ਦਿਲ ਤੇ ਛਾਇ ਰਿਹਾ ॥ ਸ਼ੋਹਰਤ ਹੋਵਸੀ ਵਿਚ ਜਹਾਨ ਸਾਰੇ ਸ਼ੀਰੀਂ ਵਾਸਤੇ ਜਾਨ ਗਵਾਇਰਿਹਾ॥ ਦੌਲਤ ਮਾਲਦੀਕੁਝ ਨਾ ਲੋੜ ਰੱਖੇ ਘੋੜਾਂ ਕੌਡੀਆਂ ਵਾਂਗ ਤਜਾਇ ਰਿਹਾ॥ਸੁਣਿਆ ਦੇਖਿਆ ਕਦੇ ਨਾ ਮੂਲਹੋਸੀ ਜੇਹਾਭੂਤਨਾਏਹਥਮੜਾਇਰਿਹਾ॥ਕਹੀ ਸੁਣੇ ਨਾਂ ਆਪਣੀ ਕਹੇਮੂੰਹੋਂ ਰੌਲਾ ਵਹਿਸ਼ੀਆਂਦੇ ਵਾਂਗਪਾਇ ਰਿਹਾ॥ ਸ਼ੀਰੀਂ ਬਾਝ ਨ ਬੋਲਦਾ ਸੁਖਨਦੂਜਾ ਸਾਡੇ ਵਾਸਤੇ ਜ਼ਹਿਰ ਦਿਖਾਇਰਿਹਾ॥ ਮੈਂ ਘਾਬਬਨਾਹੋਰਸੀਸ਼ਹਿਰਤਾਈਂ ਦੁੱਧ ਵਿਚ ਘੀ ਵਾਂਗਸਮਾਇਰਿਹਾ॥ ਕਿਹਾਬਾਦਸ਼ਾਹਬਹੁਤ ਪੁਰਗਜ਼ਬਹੋਕੇ ਛਵਾਂ ਰੋਹਵੇਨਾਲਭੜਕਾਇਰਿਹਾ॥ ਤੁਸਾਂਹੋ ਜੋ ਵਜ਼ੀਰ ਸਾਡੇ ਸਾਡਾ ਹੁਕਮ ਤੇ ਰਿਜ਼ਕ ਸਭ ਜਾਇ ਰਿਹਾ ॥ ਡੁੱਬੀਅਕਲ ਤੇ ਗਲਕਫੇਤੁਸੀਸਾਰੇ ਐਸੇਬਾਦਸ਼ਾਹਹੋਇ ਖ਼ਫ਼ਾਇ ਰਿਹਾ॥ ਜਦੋਂ ਵੇਖਿਆ ਸ਼ਾਹ ਨੂੰ ਤੰਗ ਹੋਯਾ ਕੱਢ ਅੱਖੀਆਂਲਾਲਡਰਾਇਰਿਹਾ॥ ਘੁਟ ਵੱਟਕੇਚੁਪ ਖਾਮੋਸ਼ ਹੋਏ ਜਦੋਂ ਵੇਖਿਆ ਸ਼ਾਹ ਬੁਲਾਇਰਿਹਾ॥ ਹੋਸੀ ਇਕਬੁਢਾਕੋਈ ਵਿਚ ਓਹਨਾਂਬਡਾਆਪਨੂੰਚੁਸਤਸਦਾਇਰਿਹਾ॥ ਦਗੇਬਾਜ਼ ਨਸਾਜ਼ਦੇ ਨਾਲਕਹਿੰਦਾ ਲਹੂਆਸ਼ਕਾਂਦੇ ਵੇਖੋ ਨ੍ਹਾਇ ਰਿਹਾ॥ ਇਕ ਨੇਕ ਸਲਾਹ ਹੈ ਸ਼ਾਹਮੇਰੇ ਹੱਥਜੋੜਕੇ ਸੀਸ ਨਿਵਾਇ ਰਿਹਾ॥ਕਹੀਏਗੱਲਫ਼ਰਿਹਾਦਨੂੰ ਸੱਦਏਹੇ ਬਾਦਸ਼ੀਰੀਂਦਾ ਸੁਕ ਮੁਰਝਾਇਰਿਹਾ॥ ਪਰਬਤਚਾਰਕੇਨੀਰਦੀਨਹਿਰਲਿਆਵੇਂ ਝਾਂਤੂ ਸ਼ੀਰੀਂਦਾ ਨਫ਼ਰਕਹਾਇਰਿਹਾ॥ ਤੇਰੀਸਾਬਤੀ ਵੇਖਕੇ

ਦਿਆਂ ਸ਼ੀਰੀਂ ਏਸ ਵਿਚ ਨਾਹੀਂ ਫ਼ਰਕ ਆਇ ਰਿਹਾ॥ ਮੰਨ ਲਏਗਾ ਹੱਕ ਤਹਕੀਕ ਬਮਭਾ ਜੇਤਾਂ ਗਿਆ ਤਾਂ ਜਾਨੀਏ ਜਾਇ ਰਿਹਾ॥ ਲੱਖ ਆਫ਼ਤਾਂ ਓਸ ਪਹਾੜ ਅੰਦਰ ਕੋਈ ਸ਼ੇਰ ਚੀਤਾ ਜਾਨੋ ਖਾਇ ਰਿਹਾ॥ ਕਦੋਂ ਨੀਰ ਲਿਆਵਸੀ ਚੀਰ ਪਰਬਤ ਏਸੇ ਭੀੜ ਅੰਦਰ ਮੌਤ ਪਾਇ ਰਿਹਾ॥ ਸੁਨ ਕੇ ਸਾਰਿਆਂ ਆਖਿਆ ਖ਼ੂਬ ਹੈ ਜੀ ਬਾਦਸ਼ਾਹ ਤੋ ਐਸ਼ ਮਨਾਇ ਰਿਹਾ॥ ਦਰਦ ਆਸ਼ਕਾਂ ਦਾ ਨਹੀਂ ਕਿਸੇ ਤਾਈਂ ਸਾਰਾ ਜੱਗ ਬੇਦਰਦ ਕਹਾਇ ਰਿਹਾ॥ ਆਇ ਰੋਜ਼ ਵਿਛੋੜੇ ਦੇ ਆਸ਼ਕਾਂ ਤੇ ਮੈਂ ਭੀ ਰੋਇ ਕੇ ਨੀਰ ਵਹਾਇ ਰਿਹਾ॥ ਦੁਖ ਆਸ਼ਕਾਂ ਦਾ ਭੁਲਾਵੇਨ ਵੰਡੇ ਲੱਗਾ ਜਿਸ ਨੂੰ ਓਹੀ ਨਿਭਾਇ ਰਿਹਾ॥ ਵੈਰੀ ਆਸ਼ਕਾਂ ਦੇ ਰੱਬਾ ਮਰਨ ਸਾਰੇ ਹੱਥ ਜੋੜ ਮੈਂ ਸੀਸ ਝੁਕਾਇ ਰਿਹਾ॥ ਜੇੜ੍ਹਾ ਬੁਰਾ ਮੰਗੇ ਏਹਨਾਂ ਆਸ਼ਕਾਂ ਦਾ ਓਹ ਤੋ ਦੋਜ਼ਖਾਂ ਦੇ ਵਿਚ ਜਾਇ ਰਿਹਾ॥ ਬਿਨਾ ਰੱਬ ਨਾ ਦੂਸਰਾ ਆਸ਼ਕਾਂ ਦਾ ਭਾਵੇਂ ਮਾਰੇ ਤੇ ਭਾਵੇਂ ਰਖਾਇ ਰਿਹਾ॥ ਪਰਵਾਹ ਕੀ ਓਹਨਾਂ ਨੂੰ ਜੱਗ ਅੰਦਰ ਜਿਨਾਂ ਇਸ਼ਕ ਮਹਬੂਬ ਦਾ ਆਇ ਰਿਹਾ॥ ਕਿਸ਼ਨ ਸਿੰਘ ਜਿਸ ਇਸ਼ਕ ਦਾ ਸਬਕ ਪੜ੍ਹਿਆ ਜਾਨੋ ਭੇਦ ਖੁਦਾਇ ਦਾ ਪਾਇ ਰਿਹਾ॥ ੧੬੩॥

ਕਹਿਣਾ ਫ਼ਰਿਹਾਦ ਨੂੰ ਵਜ਼ੀਰਾਂ ਦਾ ਵਾਸਤੇ ਨਹਿਰ ਦੇ ਲਿਆਸੱਦ ਫ਼ਰਿਹਾਦ ਇਕ ਮਹਿਲ ਅੰਦਰ ਕਿਹਾ ਬਾਦਸ਼ਾਹ ਏਹ ਫ਼ਰਮਾਂਵਦਾ ਹੈ॥ ਤੇਰੇ ਇਸ਼ਕ ਦੀ ਸਾਬਤੀ ਵੇਖਨੇ ਹਾਂ ਕੱਦਾ ਪੱਕ ਏਥੇ ਨਿਕਲ ਆਂਵਦਾ ਹੈ॥ ਲਿਆ ਕੱਟ ਫਰਿਹਾਦ, ਤੂੰ ਨਹਿਰ ਕੋਈ ਬਾਗ਼ ਸ਼ੀਰੀਂ ਦਾ ਸੁੱਕਦਾ ਜਾਂਵਦਾ ਹੈ॥ ਜੇ ਤੂੰ

ਲਿਆਵਸੇਂ ਨਹਿਰਪਹਾੜਵਿੱਚੋਂ ਤੇਰਾਕੰਮਅਜ਼ੀਜ਼ ਬਨਾਂਵਦਾ ਹੈ ॥ ਬੁੱਢਾ ਆਦਮੀ ਮਸਤ ਦੀਵਾਨਕੋਨੂੰ ਕੋਲ ਆਪਨੇ ਸੱਦ ਬਹਾਂਵਦਾ ਹੈ ॥ ਸੂਰਤਮੋਮਨਾਂਦੀਕੰਮਕਾਫ਼ਰਾਂਦੇ ਕਿਹਾਨਾਲ ਪਿਆਰਬੁਲਾਂਵਦਾਹੈ ॥ ਉੱਤੋਂ ਮਾਰਦਾ ਪਾਨੀਦੇ ਖ਼ੂਬਛਿੱਟੇ ਹੇਠ ਅੱਗ ਅੰਗੀਠੜੀ ਲਾਂਵਦਾ ਹੈ ॥ ਠੱਗਾਂ ਵਾਂਗ ਬਨਾਂਵਦਾ ਬਹੁਤ ਬਾਤਾਂ ਦਗ਼ੇਬਾਜ਼ ਫ਼ਰੇਬ ਫੈਲਾਂਵਦਾਹੈ ॥ ਬੱਚਾਹੁਕਮ ਮਾਸ਼ੂਕਦਾਮੱਨਲੈਨਾਂ ਏਹੁਆਸ਼ਕਾਂ ਸਾਦਕਾਂ ਭਾਂਵਦਾਹੈ॥ਰੇਜ਼ੀ ਵਾਂਗ ਬੰਦੂਕਨੂੰਰੱਖ ਅੱਗੋਂ ਨੀਵਾਂਹੋਇਕੇਕਲਾ ਦਬਾਂਵਦਾਹੈ॥ ਨੌਕਰ ਨਾਰੀਆਂ ਆਸ਼ਕਾਂ ਉਜ਼ਰ ਕੇਹਾ ਹੁਕਮ ਰੱਬਦਾ ਕੌਨ ਹਟਾਂਵਦਾਹੈ ॥ ਮੂੰਹੋਂਆਖਿਆਂ ਸੂਰਮਾਂ ਕੌਨਹੋਵੇਸੋਈਮਰਦਜੋ ਤੇਗ਼ਉਠਾਂਵਦਾਹੈ॥ ਗ਼ਾਜ਼ੀ ਮਰਦ ਹੋਪਕੜਤਲਵਾਰ ਮਿਸਰੀ ਛੜੇਵਿੱਚਮੈਦਾਨ ਦੇ ਪਾਂਵਦਾ ਹੈ ॥ ਤੇਸ਼ਾ ਤੁਰਤ ਮੰਗਾਇ ਕੇ ਰੱਖ ਦਿੱਤਾ ਕਿਹਾ ਦੇਖ ਫ਼ਰਿਹਾਦਹੁਨ ਜਾਂਵਦਾਹੈ ॥ ਨਹਿਰ ਚੀਰਨੀਕੋਈਮੁਹਾਲਨਾਹੀਂ ਆਸ਼ਕਹੋਵੇਤਾਂ ਸਿੱਧਸੁਕਾਂਵਦਾ ਹੈ ॥ ਚਾਨ ਚੱਕ ਸੁਤੇਹੋਏਚਿੱਤੇਨੂੰਪੈਰਟੁੰਬਕੇ ਚਾਜਗਾਂਵਦਾਹੈ ॥ ਕੇਹਾ ਸਖ਼ਤ ਪਹਾੜ ਤੇ ਜ਼ਾੜਹੋਵੇਆਸ਼ਕਕਰਕੇਝੱਟਉਡਾਂ-ਵਦਾ ਹੈ ॥ ਸੱਭੇ ਕਹਿਨਲੱਗੇਫ਼ਰਿਹਾਦਤਾਈਂਦੱਸਆਸ਼ਕਾਂ ਕੀ ਦਿਲ ਆਂਵਦਾ ਹੈ ॥ ਕਿਸ਼ਨਸਿੰਘਇਸ ਇਸ਼ਕਦਾ ਕੰਮ ਔਖਾ ਨਿੱਤ ਨਵਾਂ ਫ਼ਸਾਦ ਉਠਾਂਵਦਾ ਹੈ ॥ ੧੬੪ ॥

ਜਵਾਬ ਫ਼ਰਿਹਾਦ

ਸੁਨਕੇ ਗੱਲ ਵਜ਼ੀਰਦੀ ਕਿਹਾਆਸ਼ਕ ਤੇਸ਼ਾ ਪਕੜਪਹਾੜਨੂੰ

ਜਾਵਸਾਂ ਮੈਂ ॥ ਖ਼ਾਤਰ ਯਾਰ ਦੀ ਦੁਖ ਕਬੂਲ ਮੈਨੂੰ ਪਰਬਤ ਚੀਰ ਕੇ ਨੀਰ ਲਿਆਵਸਾਂ ਮੈਂ ॥ ਸੁਕਾ ਬਾਗ ਪਜ਼ਾਰਿਦਾਂ ਦੋਸਤਾਂ ਦਾ ਪਾਨੀ ਪਾਇਕੇ ਸਬਜ਼ ਕਰਾਵਸਾਂ ਮੈਂ ॥ ਅੱਜ ਉੱਠਿਆ ਠੀਕ ਨਸੀਬ ਮੇਰਾ ਸ਼ਹਿਰ ਸ਼ੀਰੀਂ ਦਾ ਛੋੜ ਸਿਧਾਵਸਾਂ ਮੈਂ ॥ ਰਿਹਾ ਜੀਂਵਦਾ ਆਇਕੇ ਫੇਰ ਮਿਲਸਾਂ ਨਹੀਂ ਆਪਨੀ ਜਾਂ ਨਗਵਾਵਸਾਂ ਮੈਂ ॥ ਤੇਸ਼ਾ ਪਕੜ ਕੇ ਤੁਰਤ ਤਿਆਰ ਹੋਯਾ ਕਿਹਾ ਨਹਿਰ ਲੈਕੇ ਸ਼ਹਿਰ ਆਵਸਾਂ ਮੈਂ ॥ ਰੋਵੇ ਜ਼ਾਰ ਤੇ ਆਖਦਾ ਯਾਰ ਬਾਝੋਂ ਕਹਿੰਦਾ ਫੇਰ ਦੀਦਾਰ ਸੁਹਾਵਸਾਂ ਮੈਂ ॥ ਏਹ ਸ਼ਹਿਰ ਤੇ ਮਹਿਲ ਮਹਬੂਬ ਵਾਲੇ ਵਿੱਚ ਜੰਗਲਾਂ ਦੇ ਕਿੱਥੇ ਪਾਵਸਾਂ ਮੈਂ ॥ ਪਿਆ ਤਰਸਾਂਗਾ ਪੀਆ ਦੇ ਦੇਖਣੇ ਨੂੰ ਰੋਇ ਰੋਇ ਕੇ ਨੀਰ ਵਹਾਵਸਾਂ ਮੈਂ ॥ ਐਪਰ ਜਾਵਨਾ ਪਿਆ ਜ਼ਰੂਰ ਮੈਨੂੰ ਹੁਕਮ ਯਾਰ ਬਜਾਇ ਲਿਆਵਸਾਂ ਮੈਂ ॥ ਨੌਕਰ ਹੋਇਕੇ ਮੈਂ ਬਿਨਾਂ ਨੌਕਰੀ ਦੇ ਹੁਕਮ ਹੁਬ ਦੇ ਨਾਲ ਬਜਾਵਸਾਂ ਮੈਂ ॥ ਕਹਿੰਦਾ ਇਸ਼ਕ ਦੇ ਮੁਆਮਲੇ ਬਹੁਤ ਭਾਰੇ ਸਾਈਂ ਚਾਹੇ ਤਾਂ ਫ਼ਤਹ ਕਰਾਵਸਾਂ ਮੈਂ ॥ ਰੁਬ ਖ਼ੋਫ਼ ਤੇ ਰੁਬ ਉਮੈਦ ਹੋਈ ਕਹਿੰਦਾ ਯਾਰ ਦੀ ਹਾਜ਼ਰੀ ਪਾਵਸਾਂ ਮੈਂ ॥ ਅਲ ਈਮਾਨ ਮਨਿਲ ਖ਼ੌਫ਼ ਵਲ ਰਜ਼ਾ ਕਹਿੰਦੇ ਏਹੋ ਆਇਤਾਂ ਆਖ ਸੁਨਾਵਸਾਂ ਮੈਂ ॥ ਸਦਾ ਜੀਵਨਾ ਨਹੀਂ ਜਹਾਨ ਅੰਦਰ ਹੁਨ ਰੇਹਾ ਤੇ ਫੇਰ ਮਰ ਜਾਵਸਾਂ ਮੈਂ ॥ ਇਕੇ ਚੀਰ ਕੋਹ ਨੀਰ ਲਿਆਵਸਾਂ ਮੈਂ ਇਕੇ ਅਪਨੀ ਜਾਨ ਗਵਾਵਸਾਂ ਮੈਂ ॥ ਹਿੰਮਤ ਮਰਦ ਤੇ ਫ਼ਤੇ ਖ਼ੁਦਾਇ ਵੱਲੋਂ ਨਹਿਰ ਕੱਟ ਪਹਾੜ ਚਲਾਵਸਾਂ ਮੈਂ ॥ ਬਿਨਾਂ ਦੁਖ ਨਾ ਸੁਖ ਵਸੂਲ ਹੋਵੇ ਦੁਖ ਝਾਕ ਕੇ ਭਾਗ

ਅਸ਼ਮਾਵਸਾਂਮੈਂ ॥ ਮਰਨਭਲਾ ਜੇਯਾਰਦੇਨਾਂਮਮਰੀਏ ਮਰਕੇ ਜੈਨਤਾਂਦੇਵਿਚਜਾਵਸਾਂਮੈਂ ॥ਮੇਰੇਇਸ਼ਕਦੇਵਿਚਨਾਫ਼ਰਕਕੋਈ ਜੇਹੜੀ ਕਹੇਂਸੋ ਕਾਰਕਮਾਵਸਾਂਮੈਂ ॥ ਕ੍ਰਿਸ਼ਨਸਿੰਘਮਹਬੂਬਦੇ ਵਾਸਤੇ ਮੈਂ ਸਾਗਰ ਨਹਿਰਦਾਬੰਣ ਸੁਕਾਵਸਾਂ ਮੈਂ॥੧੬੬੫ ॥

ਜਾਨਾ ਫ਼ਰਿਹਾਦਦਾ ਵਾਸਤੇ ਨਹਿਰ ਕੱਟਨੇ ਦੇ

ਬੇਟਲ ਪਕੜ ਫ਼ਰਿਹਾਦ ਤਿਆਰਹੋਯਾ ਗਿਆ ਸ਼ਹਿਰ ਥੀਂ ਨਹਿਰ ਦੇ ਲਿਆਵਨੇਨੂੰ ।ਖ਼ੁਸ਼ੀ ਹੋਇ ਅਮੀਰਵਜ਼ੀਰ ਸਾਰੇ ਲੱਗੇ ਪੀਰ ਫ਼ਕੀਰਧਿਆਵਨੇਨੂੰ ॥ ਕਿਹਾ ਸ਼ਾਹਨੂੰ ਜਾਇ ਦਿਲ ਸ਼ਾਦਹੋਕੇਲੱਗੇਹੱਸਨੇ ਬੋਲਨੇਗਾਵਨੇਨੂੰ॥ਸ਼ਹਿਰੋਂ ਕੱਢ ਯਤੀਮ ਗ਼ਨੀਮ ਜ਼ਾਲਮ ਲੱਗੇ ਆਪਨੀਸਿਫ਼ਤਕਰਾਵਨੇ ਨੂੰ ॥ ਕਿਹਾ ਸ਼ਾਹ ਅਜ਼ੀਜ਼ ਭੀ ਭਲਾਹੋਯਾ ਲੱਗਾ ਰੱਬਦ ਸ਼ੁਕਰ ਬਜਾਵਨੇ ਨੂੰ ॥ ਗਿਆ ਸ਼ਹਿਰਥੋਂ ਬਾਹਰ ਫ਼ਰਿਹਾਦਆਸ਼ਕ ਲੱਗ ਯਾਰ ਵਲਸੀਸ ਨਿਵਾਵਣੇ ਨੂੰ ॥ ਤੇਰੇ ਵਾਸਤੇ ਚੱਲਿਆ ਜਿੰਦਜਾਂ ਨੂੰ ਨਦੀ ਚੀਰ ਪਹਾੜ ਲਿਆਵਣੇਨੂੰ॥ ਹੋਯਾ ਜੀਂਵਦਾ ਫੇਰ ਆ ਦੀਦ ਕਰਸਾਂ ਹੁਨ ਚੱਲਿਆ ਜਾਨ ਘੁਮਾਵਨੇ ਨੂੰ ॥ ਕ੍ਰਿਸ਼ਨ ਸਿੰਘ ਜਿਸ ਇਸ਼ਕ ਦੀ ਤੇਗ਼ ਪਕੜੀ ਜਾਣੇ ਆਪਨੀ ਜਾਨ ਗਵਾਵਣੇ ਨੂੰ॥ ੧੬੬੬ ॥

ਖ਼ਬਰ ਹੋਣੀ ਸ਼ੀਰੀਂ ਨੂੰ ਫ਼ਰਿਹਾਦ ਦੇ ਜਾਵਨੇ ਦੀ

ਸ਼ੀਰੀਂ ਸੁਣਿਆ ਫ਼ਰਿਹਾਦਦਾ ਹਾਲਸਾਰਾ ਨਹਿਰ ਕੱਟਨੇ ਨੂੰ ਕਰ ਛੱਟ ਗਿਆ ॥ਆਖੇ ਹਾਇ ਰੱਬਾ ਏਹ ਕੀ ਕਹਿਰ ਹੋਯਾ ਕਰਤੱਤੀਨੂੰ ਚੋੜਚੁਪੱਟਗਿਆ ॥ ਸ਼ਹਿਰਹੋਗਿਉਜਾੜਦੇ ਵਿਚ

ਰਹਿਸੀ ਸਾਡੀਪ੍ਰੀਤ ਦੀ ਰੀਤ ਨੂੰ ਕੱਟਗਿਆ॥ਏਕੀ ਅਕਲ ਦਿੱਤੀ ਕਿਸੇ ਚੰਦਰੇ ਨੇ ਏਸਕੰਮ ਤੋਂ ਨਫ਼ਾ ਕੀ ਖੱਟਗਿਆ॥ ਮੈਨੂੰ ਮਾਰਚਲਦਾਰ ਫ਼ਿਰਾਕਵਾਲੀਵਿੱਚੋਵਿਚ ਕਲੇਜੜਾਫੱਟ ਗਿਆ॥ਇਕੋ ਇਸ਼ਕ ਦਾ ਹੁਕਮ ਮਨਜ਼ੂਰ ਕੀਤਾ ਇਕੋਦਿਲ ਇਸਦੇਸ ਤੋਂਹੱਟ ਗਿਆ॥ਏਹ ਕੀ ਗੱਲ ਕਦੀ ਕਿਸੇ ਹੈਂ-ਸਿਆਰੇ ਏਸ ਸੌਦਿਓਂ ਕਹੋ ਕੀ ਵੱਟਗਿਆ॥ਬੂਟਾ ਪ੍ਰੇਮ ਦਾ ਪਾਲਿਆ ਜੋਹਦਕਰਕੇ ਮੁੱਢੋਂ ਮਾਰਕਟਾਰ ਨੂੰਕੱਟਗਿਆ ॥ਰੋਰੋਆਹਿ ਮਾ ਆਖੇ ਹਾਇ ਸਾਈਆਂ ਮੈਨੂੰ ਨਾਗਵਿਛੋੜੇ ਦਾ ਚੱਟਗਿਆ॥ਬੈਠੀ ਮੀਟ ਮੁਠੀਂ ਆਖੇ ਹਾਇ ਮੁਠੀ ਮੁਠੀ ਸੋਹਰ ਦੀ ਮਾਰਕੇ ਪੱਟ ਗਿਆ॥ਖਲੀ ਦੇਖਦੀ ਮਹਿਲ ਦੇ ਸੀਸ ਰੜ੍ਹਕੇ ਆਖੇ ਰੋਂਦੜੀ ਨੂੰ ਸੋਹਣਾ ਸੱਟ ਗਿਆ ॥ਕਿਸੇ ਮਾਰਕੇ ਮੂਲਨਾ ਕੱਢਿਆਈ ਐਵੇਂ ਹੋਇਕੇ ਕੰਮਲਾ ੱਟ ਗਿਆ॥ਕਿਹਾਖ਼ੇਡ ਸੀਏਸ ਕੋਖ਼ੇਡਾਈਂਹਾਇ ਹਾਇ ਸੱਈਓ ਕਾਹਨੂੰ ਨੱਠਗਿਆ॥ਕੇਹੜਾ ਬਾਗ ਸੂਕੇ ਪਾਨੀ ਕੌਨ ਮੰਗੇ ਐਵੇਂ ਤੋੜਕੇ ਹਠ ਦੀਵੱਟ ਗਿਆ॥ਸਾਂਗ ਮਾਰ ਫ਼ਿਰਾਕ ਦੀਵਿਚਸੀਨੇਸਾਡੇਨੈਨਾਂ ਦਾ ਨੀਰ ਉਲਟ ਗਿਆ॥ਸੱਈਆਂ ਨਾਲ ਸ਼ੀਰੀਂ ਪਈ ਕਰੇ ਗੱਲਾਂ ਹਾਇ ਹਾਇ ਭੈਨੋਂ ਜੀਆ ਘੱਟ ਗਿਆ॥ਕਿਸ਼ਨਸਿੰਘ ਕੀ ਜ਼ੋਰ ਹੈ ਬੰਦਿਆਂ ਦਾ ਭਾਣਾ ਰੱਬਦਾ ਮਾਰਕੇ ਪੱਟ ਗਿਆ॥ ੧੬੭॥

ਸੱਈਆਂ ਨੇ ਅਹਿਵਾਲ ਸੁਨਾਵਨਾ ਸ਼ੀਰੀਂ ਨੂੰ ਫ਼ਰਿਹਾਦਦਾ ਸਾਰਾਹਾਲ ਫ਼ਰਿਹਾਦਦਾਲੜਕੀਆਂਨੇਜਾਇਸ਼ੀਰੀਂ ਨੂੰ ਖੋਲ

ਸੁਨਾਇ ਦਿੱਤਾ॥ ਲਿਆਕੱਟਫ਼ਰਿਹਾਦਨੂੰਨਹਿਰਭਾਈਂ ਜਦੋਂ
ਅਮਲੇ ਨੂੰ ਫ਼ਰਮਾਇ ਦਿੱਤਾ॥ ਕਿਹਾ ਸੱਦ ਫ਼ਰਿਹਾਦ ਨੂੰ
ਕੈ ਹਿਲਕਾਰਾਂ ਇੱਕ ਕੋਠੜੀ ਵਿੱਚਬਠਾਇ ਦਿੱਤਾ॥ ਸੁਕਾ ਸ਼ੀਰੀਂ
ਦਾ ਬਾਗ ਨਾ ਸਬਜ਼ ਹੋਵੇ ਫੁਲਫਲ ਤਮਾਮਗਿਰਾਇਦਿੱਤਾ॥
ਪਾਨੀ ਹੋਰ ਨਾ ਉਸਦੇ ਕੰਮ ਆਵੇ ਅਸਾਂ ਆਪਨਾ ਜ਼ੋਰ ਸਭ
ਲਾਇ ਦਿੱਤਾ॥ ਕੱਟ ਜਾਹ ਪਹਾੜ ਤੂੰ ਲਿਆ ਪਾਨੀ ਤੈਨੂੰ
ਬਾਦਸ਼ਾਹ ਹੁਕਮ ਦਿਵਾਇ ਦਿੱਤਾ॥ ਜਿਵੇਂ ਸ਼ੀਰੀਂ ਦੇ ਹੋਰ
ਗੁਲਾਮ ਸਾਰੇ ਤਿਵੇਂ ਤੁਧਨੂੰ ਨਫ਼ਰ ਬਨਾਇ ਦਿੱਤਾ॥ ਸ਼ੀਰੀਂ
ਹੋਈ ਤੇਰੀ ਸਾਡਾ ਰੱਬ ਜਾਣੇ ਜੇ ਤੂੰ ਆਬ ਦਰਿਆ ਵਗਾਇ
ਦਿੱਤਾ॥ ਹੋਰ ਦੌਲਤਾਂ ਦੀ ਐਸ਼ੀ ਕਮੀ ਨਾਹੀਂ ਤੈਨੂੰ ਸ਼ਾਹਜਹਾਂ
ਜਿਤਾਇਦਿੱਤਾ॥ ਨਹੀਂ ਮਾਰ ਤਲਵਾਰ ਦੋਸਾਰ ਕਰਸਾਂ ਨਾਲ
ਖ਼ੌਫ਼ ਦੇ ਬਹੁਤ ਡਰਾਇਦਿੱਤਾ॥ ਜੇਹੜੀ ਹਾਂ ਵਹੀਏ ਸੋਈ ਕਰੇ
ਬਾਬਾ ਦੋਹਾਂ ਤਰਫ਼ਾਂ ਦਾ ਰਾਹ ਦਿਖਾਇਦਿੱਤਾ॥ ਭਾਵੇਂ ਇਸ਼ਕ
ਰੱਖੋ ਭਾਵੇਂ ਰਿਜ਼ਕ ਰੱਖੋ ਮਕਰ ਨਾਲ ਖਿਆਲ ਭੁਲਾਇ ਦਿੱਤਾ॥
ਦੇਖ ਦਾਦ ਫ਼ਰਿਹਾਦ ਬਹੁ ਸ਼ਾਦ ਹੋਇਆ ਹੱਸ ਹੱਸ ਕੇ ਲੋਗ ਹਸਾਇ
ਦਿੱਤਾ॥ ਆਖੇ ਦੌਲਤਾਂ ਮਿਲਨ ਮਹਬੂਬ ਪਿੱਛੇ ਸਾਨੂੰ ਯਾਰ ਦਾ
ਨਾਮ ਛੁਡਾਇ ਦਿੱਤਾ। ਆਖੇ ਨਾਲ ਅਮਵਾਲ ਨਾ ਕੰਮ ਮੇਰੇ
ਨਾਮ ਯਾਰ ਤੋਂ ਕੁੱਲ ਭੁਲਾਇ ਦਿੱਤਾ॥ ਜੇਹੜਾ ਰਿਜ਼ਕ ਪਿੱਛੇ
ਇਸ਼ਕ ਛੱਡ ਬੈਠਾ ਉਹਨੂੰ ਦੋਜ਼ਖਾਂ ਵਿੱਚ ਪਹੁਚਾਇ ਦਿੱਤਾ॥ ਜਿੰਦ
ਜਾਨ ਜਹਾਨ ਕੁਰਬਾਨ ਸੱਭੇ ਜਿੱਥੇ ਯਾਰ ਦਾ ਨਾਮ ਲਿਖਾਇ
ਦਿੱਤਾ॥ ਮਜਨੂੰ ਦੇਖ ਤੂੰ ਲੈਲੀ ਦੇ ਇਸ਼ਕ ਪਿੱਛੇ ਕੁਲ ਮਾਲ ਤੇ

ਮੁਲਕ ਲੁੜ੍ਹਾਇ ਦਿੱਤਾ ॥ ਇਸ਼ਕ ਕਿਹਾ ਜਿਸ ਰਿਜ਼ਕ ਤੋਂ ਵੇਚ ਲੀਤਾ ਪਾਰਸ ਠੱਗਾਂ ਦੇ ਹਥ ਠਗਾਇ ਦਿੱਤਾ ॥ ਹੀਰੇ ਲਾਲ ਮੋਤੀ ਵਾਰ ਲੱਖ ਵਾਰੀ ਜਦੋਂ ਪੀਆ ਨੂੰ ਦਿਲ ਦਿਖਾਇ ਦਿੱਤਾ ॥ ਮੁਖ ਦੇਖਿਆਂ ਜਿਹਨਾ ਸੁਖ ਹੋਵੇ ਡਿੱਠਾ ਮੁਖ ਤੇ ਦੁਖ ਗਵਾਇ ਦਿੱਤਾ ॥ ਲੱਖ ਜਾਨ ਕੁਰਬਾਨ ਦਿਲ ਜਾਨ ਉੱਤੋਂ ਇਕ ਜਾਨ ਦਾ ਜਾਨ ਘੁਮਾਇ ਦਿੱਤਾ ॥ ਵਾਹ ਵਾਹ ਨਿਗਾਹ ਮਾਸ਼ੂਕ ਵਾਲੀ ਇਕ ਵਾਰ ਹੀ ਸ਼ਾਹ ਬਨਾਇ ਦਿੱਤਾ ॥ ਕਦਾਂ ਕੀਮੀਆਂ ਕਿਹਾਂ ਦੀਦਾਰ ਦਿਲਬਰ ਦਿਲ ਖੱਸ ਕੇ ਮਾਰ ਮੁਕਾਇ ਦਿੱਤਾ ॥ ਮਰਨਾ ਜੀਵਨ ਇੱਕ ਹੈ ਆਸ਼ਕਾਂ ਨੂੰ ਜਦੋਂ ਦੂਈ ਦਾ ਘੁੰਡ ਉਠਾਇ ਦਿੱਤਾ ॥ ਸ਼ੀਰੀਂ ਜਾਨ ਓਹ ਸ਼ੀਰੀਂ ਤੋਂ ਕਰੇ ਸਦਕੇ ਸੂਰਤ ਦੋਸਤੀ ਸਿਦਕ ਨਿਭਾਇ ਦਿੱਤਾ ॥ ਸਿਦਕ ਦੇਖ ਕੇ ਨੌਕਰਾਂ ਚਾਕਰਾਂ ਨੇ ਕਹਿ ਕੇ ਅ ਫ਼ਰੀਂ ਸੀਸ ਹਿਲਾਇ ਦਿੱਤਾ ॥ ਫੇਰ ਸਭ ਅਹਿਵਾਲ ਫ਼ਰਿਹਾਦ ਵਾਲਾ ਵਾਲੀ ਆਪਨੇ ਨੂੰ ਸਮਝਾਇ ਦਿੱਤਾ ॥ ਰੱਖੀ ਫਿਰੇ ਓਹ ਜਾਨ ਨੂੰ ਹੱਥ ਉੱਤੇ ਅਸਾਂ ਆਪ ਹੀ ਜ਼ਰਾ ਹਟਾਇ ਦਿੱਤਾ ॥ ਕਿਹਾ ਬਾਦਸ਼ਾਹ ਮਾਰਨਾ ਮੂਲ ਨਾਹੀਂ ਅੱਗੇ ਤੁਸਾਂ ਨੇ ਬਹੁਤ ਡਰਾਇ ਦਿੱਤਾ ॥ ਦਿਲ ਤੋੜਨਾ ਕਿਸੇ ਦਾ ਭਲਾ ਨਹੀਂ ਦੁਖੀਆ ਜੀਉੜਾ ਤੁਸਾਂ ਦੁਖਾਇ ਦਿੱਤਾ ॥ ਜੇਹੜਾ ਲੇਖ ਲਿਖਿਆ ਸੋਈ ਹੋਇ ਰਹਿਸੀ ਕਿਸੇ ਲਿਖਿਆ ਕਦੋਂ ਮਿਟਾਇ ਦਿੱਤਾ ॥ ਓੜਕ ਨਹਿਰ ਦੇ ਵਾਸਤੇ ਤੋਰਿਓ ਨੇ ਤੇਸ਼ਾ ਓਸ ਦੇ ਹਥ ਫੜਾਇ ਦਿੱਤਾ ॥ ਗਿਆ ਨਿਕ-ਲਿਆ ਸ਼ਹਿਰ ਥੋਂ ਕੂਚ ਕਰਕੇ ਤੇਰੀ ਤਰਫ਼ ਸਲਾਮ ਬੁਲਾਇ ਦਿੱਤਾ ॥ ਸ਼ੀਰੀਂ ਹਾਲ ਸੁਨ ਕੇ ਯਾਰ ਆਪਣੇ ਦਾ ਵਿੱਚ ਵਿੱਚ ਹੀ ਨੀਰ

ਰਲਾਇ ਦਿੱਤਾ॥ਰੂੰਨੀਚੁਪਚੁਪਾਤੜੀਬੈਠਗੋਸ਼ੇ ਲਹੂ ਜਿਗਰ ਦਾ ਮਾਰ ਸੁਕਾਇਦਿੱਤਾ ॥ ਕਿਸ਼ਨਸਿੰਘ ਜਾਂ ਹਿਜਰਦਾ ਜ਼ੋਰ ਆਦਾ ਸਬਰ ਚੁਪ ਕਰ ਸ਼ੁਕਰ ਬਜਾਇ ਦਿੱਤਾ ॥ ੧੬੮॥

ਰੋਵਨਾ ਸ਼ੀਰੀਂ ਦਾ ਵਿਚ ਫ਼ਿਰਾਕ ਫ਼ਰਿਹਾਦ ਦੇ

ਸ਼ੀਰੀਂ ਰੋਇਕੇ ਮਾਰਦੀ ਆਹੁ ਨਾਰੇ ਹੰਝੂ ਅੱਖੀਆਂ ਦੇ ਗਏ ਡੁੱਲ੍ਹਲੋਕੋ ॥ ਕਹਿੰਦੀ ਅੱਜ ਅਰਾਮ ਹਰਾਮ ਹੋਯਾ ਵੱਜੀਵਿਚ ਕਲੇਜੇ ਦੇ ਹੂਲ ਲੋਕੋ॥ ਮੈਂ ਤਾਂ ਬਾਵਰੀਮਸਤਬੇਹੋਸ਼ਹੋਈਆਂ ਗਈ ਹੋਸ਼ ਜਹਾਨਦੀ ਭੁੱਲਲੋਕੋ ॥ ਨੇਹਲਾਯਾ ਛੱਪਕੇਨਾਲ ਸੋਹਨੇ ਗਿਆ ਵਿਚ ਜਹਾਨਦੇ ਹੁੱਲ ਲੋਕੋ॥ ਇਸ਼ਕ ਚੋਰਨੇ ਆਨਕੇ ਗੁੱਲ ਕੀਤਾ ਦੀਵਾ ਇਸ਼ਕਦਾ ਹੋਗਿਆ ਗੁੱਲਲੋਕੋ॥ ਰੀਤ ਪ੍ਰੀਤ ਜਹਾਨ ਦੀ ਬੀਤ ਗਈ ਕੈਡੀ ਪ੍ਰੀਤ ਦੀ ਮੀਤ ਮੈਂ ਭੁਲਲੋਕੋ ॥ ਜਹਿੰਦਾ ਇਸ਼ਕ ਜਹਾਨਮਸ਼ਹੂਰ ਹੋਯਾ ਨਾਹੀਂ ਦੂਸਰਾ ਓਸਦੀ ਤੁੱਲਲੋਕੋ ॥ ਹੱਥਲਾਲਕਤੁਕੇਨਾਲਕੈਡਿਆਂ ਦੇ ਲਿਆਤੋੜ ਗੁਲਾਬਦਾਫੁਲਲੋਕੋ ॥ ਇਸ਼ਕਧਾਰਨੇ ਨਸ਼ਰ ਜਹਾਨ ਕੀਤੀ ਘੁੰਡ ਸ਼ਰਮਵਾਲਾ ਗਿਆ ਖੁੱਲਲੋਕੋ॥ ਅਸਾਂ ਦੇਖਿਆ ਮੁਖ ਪਿਆਰੜੇਦਾ ਗਲੀਪ੍ਰੇਮਦੀਮੁੱਦਤਾਂ ਰੁਲਲੋਕੋ ॥ ਜਦੋਂ ਇਸ਼ਕਦਾ ਨੂਰਜ਼ਹੂਰਹੋਯਾ ਗਿਆਵਹਿਮ ਅੰਧੇਰੜਾ ਕੁਲਲੋਕੋ॥ਬਾਝ ਪੀਆ ਦੇ ਰੋਂਵਦੀ ਹਾਰਗਈ ਮੋਤੀ ਹੰਝੂਆਂ ਦੇਗਏਡੁੱਲ੍ਹਲੋਕੋ ॥ ਸੱਚੇਬਾਦਸ਼ਾਹ ਨਾਲ ਨਿਹਾਲਹੋਈ ਗਏ ਲੋਕ ਝੂਠੇ ਮੈਨੂੰਭੁਲਲੋਕੋ ॥ ਸੱਭਬੋਲਨੇ ਤੇ ਜਦੋਂ ਲੋਕ ਬੱਧਾ ਤਦੋਂ ਵੈਰ ਪਿਆ ਜੱਗ ਕੁਲਲੋਕੋ ॥ ਮੂਰਖਚਤਰਨਾਹੋਂਵਦੇ

ਨਾਲ ਮਾਯਾ ਗਧਾ ਪਹਿਨਜਿਉਂ ਰੇਸ਼ਮੀ ਝੁੱਲ ਲੋਕੋ॥ ਹਾਥੀ ਮਸਤ ਨਾ ਰਖਦੇ ਗ਼ਮ ਕੋਈ ਭਾਵੇਂ ਕੇਹੀ ਹੋਵੇ ਉੱਤੇ ਝੂਲ ਲੋਕੋ॥ ਕਿਸ਼ਨਸਿੰਘ ਪਾਯਾ ਪੀਆ ਹਾਰਕੇਜ਼ੀ ਜਹਿੰਦਾ ਕੋਈ ਨਾ ਪਾਂਵਦਾ ਮੁਲ ਲੋਕੋ॥ ੧੬੯ ॥ ਐਜ਼ਨ ॥

ਸ਼ੀਰੀਂ ਆਖਦੀ ਸੱਈਓਮੈਂ ਲੁਟਲੀਤੀ ਰੋਇਰੋਇਕੇ ਹਾਉਕੇ ਮਾਰਦੀਏ ॥ ਕੋਈ ਜ਼ੋਰ ਨਾ ਜਾਂਵਦਾ ਪੇਸ਼ਕਿਸੇ ਸਬਰ ਚੁਪ ਕਰ ਸ਼ੁਕਰ ਗੁਜ਼ਾਰਦੀਏ ॥ ਯਾਰੀਯਾਰਦੀ ਤਦੋਂ ਮਾਲੂਮ ਹੋਵੇ ਜਦੋਂ ਮਾਰ ਪਵੇ ਤਲਵਾਰਦੀਏ ॥ ਨਿਹੁਲਾਇਕੇ ਵੈਰਫ਼ਰਿ-ਔਨਹੋਨਾ ਐਸੀ ਹਾਲ ਵਜ਼ੀਦਵਾਰਦੀਏ॥ ਅੜੀਦਾਰਘੋੜਾ ਨੌਕਰ ਨਾਰ ਹੋਵੇਇਹਨਾਂ ਤਿੰਨਾਂਨੂੰ ਮਾਰਸਵਾਰਦੀਏ॥ ਜੇਹੜਾ ਕਿਸੇਦੇਨਾਲ ਪ੍ਰੀਤਲਾਵੇ ਓਹਨੂੰ ਲੱਖ ਤਾਨੇ ਖ਼ਲਕਤ ਮਾਰ ਦੀਏ ॥ ਨਹੀਂ ਆਸ਼ਕਾਂਦੇਕੋਈ ਚਿੱਤਚੇਤੇ ਭੌਂਕਭੌਂਕਕੇਓਂਦਰੀ ਹਾਰਦੀਏ॥ ਹਰਹਾਲਦੇਨਾਲ ਨਿਹਾਲ ਰਹਿਨਾ ਏਹਆਖਣੀ ਮਰਦਹੁਸ਼ਿਆਰਦੀਏ ॥ ਕਿਸ਼ਨਸਿੰਘ ਜੋ ਇਸ਼ਕਵਿਚ ਰਹੇ ਸਾਬਤ ਖ਼ਲਕਤ ਉਸਉੱਤੋਂ ਜਾਨਵਾਰਦੀਏ ॥ ੧੭੦ ॥

ਐਜ਼ਨ

ਸ਼ੀਰੀਂ ਆਖਦੀ ਸੁਨੋ ਸਹੇਲੀਓਨੀ ਬਹੁਤ ਔਖੀਆਂ ਇਸ਼ਕ ਦੀਆਂ ਚਾਲੀਆਂਨੀ ॥ ਜੇਹੜੀਆਂ ਪ੍ਰੇਮਦੀ ਅੱਗਨੇ ਜਾਲੀਆਂ ਨੀ ਫਸ ਜਾਲੀਆਂ ਤਿਨ੍ਹਾਂਨੇ ਜਾਲੀਆਂਨੀ ॥ ਇਕਬ੍ਰਿਹੋਂਦੀ ਅੱਗਨੇ ਗਾਲੀਆਂਨੀ ਦੂਜਾਲੋਕਦੇਵਨ ਐਵੇਂ ਗਾਲੀਆਂ ਨੀ ॥ ਓਹ ਬਾਲੀਆਂਸਦਾ ਸੁਖਾਲੀਆਂਨੀ ਨਹੀਂ ਪੀਆ ਪ੍ਰੇਮ ਜੋ

ਬਾਲੀਆਂ ਨੀ ॥ ਖੇਡਨ ਗੁਡੀਆਂ ਲੁਡੀਆਂ ਘਤਦੀਆਂ ਨੀ ਫਿਰਨ ਵਠਦੀਆਂ ਮਾਰਕੇ ਛਾਲੀਆਂ ਨੀ॥ ਜਿਨ੍ਹਾਂ ਲਾਲ ਦਾ ਸਦਾ ਸੰਭਾਲ ਲਗੀ ਗਈਆਂ ਉਡੇ ਚੇਹਰੇ ਉੱਤੋਂ ਲਾਲੀਆਂ ਨੀ॥ ਮੈਂਢੀ ਸੇਜ ਵਿੱਸੇ ਪਿਆਰੇ ਬਾਝ ਰਾਤੀਂ ਓਹ ਸੌਂਦੀਆਂ ਕਦੋਂ ਸੁਖਾਲੀਆਂ ਨੀ ॥ ਸੂਰਜ ਵੇਖਕੇ ਤ੍ਰਕਦੀ ਅੱਗ ਮੀਨੇ ਪੀਆ ਬਾਝ ਰਾਤੀਂ ਜਿਵੇਂ ਕਾਲੀਆਂ ਨੀ ॥ ਚੂੜੇ ਹੱਥ ਬਹਾਲ ਜੇ ਨੱਥ ਡਾਂਡੀ ਪਾਵਣ ਵਾਲੀਆਂ ਜੇ ਕੇ ਤਾਂ ਵਾਲੀਆਂ ਨੀ॥ ਲਾਵਣਹਾਰ ਸਿੰਗਾਰ ਬਹਾਰ ਵਾਂਗੂੰ ਫਿਰਨ ਪਾਂਦੀਆਂ ਧੁੰਮ ਧਮਾਲੀਆਂ ਨੀ॥ ਸਦਾ ਵਸਦੀਆਂ ਹਸਦੀਆਂ ਰਸਦੀਆਂ ਨੀ ਜੀ ਜੇ ਨਾਲ ਹੱਸਨ ਜਿਵੇਂ ਸਾਲੀਆਂ ਨੀ॥ ਜਿਨ੍ਹਾਂ ਪੀਆ ਦੇ ਨਾਲ ਨਾ ਪਿਆਰ ਕੀਤਾ ਘਰ ਬਾਰ ਓਹ ਸਦਾ ਜਵਾਲੀਆਂ ਨੀ॥ ਦੇਕ ਭੁਅਨੇਕ ਦੀ ਲੋੜ ਟੱਖਨ ਕਰਮਾਂ ਮਾਰੀਆਂ ਤੇ ਮੂੰਹ ਕਾਲੀਆਂ ਨੀ॥ ਜਿਨ੍ਹਾਂ ਪਲਕ ਨਾ ਵਿਸਰੇ ਪੀਆ ਪਿਆਰਾ ਓਹ ਪੀਆ ਨੇ ਆਪ ਸੰਭਾਲੀਆਂ ਨੀ। ਪਾਨੀ ਹੁਵਨੂੰ ਪੂੱਲ ਨਾ ਵੇਂਵਦੇ ਨੀ ਜਲ ਪਾਂਵਦੇ ਪੱਤ੍ਰਾਂ ਡਾਲੀਆਂ ਨੀ ॥ ਫਿਰਨ ਭੌਂਦੀਆਂ ਸੁਖਨ ਸੌਂਦੀਆਂ ਨੀ ਅਸਾਂ ਐਸੀਆਂ ਭੈੜੀਆਂ ਭਾਲੀਆਂ ਨੀ ॥ ਭੌਂਦਾ ਦਿਸਦਾ ਤਿਨ੍ਹਾਂ ਨੂੰ ਦੇਸ ਸਾਰਾ ਜੇਹੜੀਆਂ ਲੈਂਦੀਆਂ ਆਪ ਭਵਾਲੀਆਂ ਨੀ ॥ ਜਿਨ੍ਹਾਂ ਆਸਰਾ ਆਪਣੇ ਖ਼ਸਮ ਦਾ ਈ ਕਰੇ ਆਪ ਓਹੇ ਪ੍ਰਤਪਾਲੀਆਂ ਨੀ ॥ ਕਿਸ਼ਨ ਸਿੰਘ ਖੇਡਾਂ ਸੱਭੇ ਭੁਲ ਗਈਆਂ ਸੁਰਤਾਂ ਸਾਹੁਰੇ ਜਾਇ ਸੰਭਾਲੀਆਂ ਨੀ ॥ ੧੭੧ ॥

ਜਾਵਣਾ ਫ਼ਰਿਹਾਦ ਦਾ ਤਰਫ਼ ਪਹਾੜ ਦੀ

ਸ਼ਹਿਰੋਂ ਨਿਕਲਿਆਜਦੋਂ ਫ਼ਰਿਹਾਦ ਆਸ਼ਕ ਦੌੜ ਚੱਲਿਆ ਝੱਲਉ ਜਾੜੀਆਂ ਨੂੰ ॥ ਤੇਸ਼ਾਹੱਥਤੇ ਆਸਰਾਰੱਬਦਾਸੀਦੂਰੋਂ ਦੇਖਿਆਖੂਬਪਹਾੜੀਆਂ ਨੂੰ॥ ਤੁਰਿਆਜਾਂਵਦਾਸ਼ੁਕਰਬਜਾਂਵ ਦਾਸੀ ਅਤੇ ਇੱਬਦਾ ਬੂਟਿਆਂ ਝਾੜੀਆਂ ਨੂੰ॥ਜ਼ੋਰਇਸ਼ਕ ਦਾ ਹੋਰ ਨਾਕੰਮ ਕੋਈ ਜਾਵੇਪੁਟਦਾ ਖੇਤੀਆਂ ਵਾੜੀਆਂ ਨੂੰ॥ ਦੇਖ ਦੇਖਪਹਾੜ ਨੂੰ ਸ਼ਾਦਹੋਵੇਜਿਵੇਂ ਦੇਖਬੇਗਾਨੀਆਂਲਾੜੀਆਂ ਨੂੰ ॥ ਜਿਵੇਂ ਜਾਂਵਦੀਲੁਟਨੂੰ ਫ਼ੌਜਦੌੜੀਤਿਵੇਰੱਖਦਾਪੈਰਅਗਾੜੀਆਂ ਨੂੰ ॥ ਕਿਸ਼ਨਸਿੰਘਕੀ ਜਾਨਗੇਓਹਅੱਗੇਜਿਨ੍ਹਾਂਤੋੜਿਆਨਹੀਂ ਪਿਛਾੜੀਆਂ ਨੂੰ॥ ੧੭੨ ॥

ਜਾਵਨਾ ਫ਼ਰਿਹਾਦ ਦਾ ਉੱਪਰ ਸਿਰ ਪਹਾੜ ਦੇ ਤੇ ਚੜ੍ਹਿਆ ਜਾਇ ਫ਼ਰਿਹਾਦ ਪਹਾੜਉੱਤੇ ਸੂਰਤ ਸੈਲਦੀਵੇਖ ਹੈਰਾਨ ਹੋਯਾ ॥ ਆਖੇ ਏਸ ਪਹਾੜ ਨੂੰ ਕੌਨ ਚੀਰੇ ਮੇਰਾ ਕੰਮ ਤੇ ਬਹੁਤ ਵੈਰਾਨ ਹੋਯਾ ॥ ਪਿੱਛਾ ਛੋੜ ਆਯਾ ਅੱਗੇ ਜਾਨਾਹੀਂ ਮੇਰਾ ਕੋਈਨਾ ਥਾਉਂ ਮਕਾਨ ਹੋਯਾ॥ ਏਥੇਆਫ਼ਤਾਂ ਲੱਖ ਪਹਾੜ ਅੰਦਰ ਛਾਵੇਂ ਏਥੇਹੀਕਬਰਅਸਤਾਨਹੋਯਾ ॥ ਓਥੇਂ ਸ਼ੀਰੀਂ ਦੇ ਮਹਿਲ ਤਾਂ ਦੇਖਦਾਸਾਂ ਏਥੇਸੰਗਪਰਬਤ ਕੋਹਿਸਤਾਨ ਹੋਯਾ ॥ ਹਾਇਗਿਆ ਮੈਂ ਦੀਨਤੇਦੁਨੀਵਿੱਚੋਂ ਹਿੰਦੂ ਰਿਹਾਨਾ ਮੈਂ ਮੁਸਲਮਾਨ ਹੋਯਾ॥ਪਿੱਛਾਂਪਰਤਿਆਂਰਹੇ ਨਾ ਗੱਲ ਮੇਰੀ ਔਖਾ ਕੰਮਅੱਗੇਹੁਨਆਨ ਹੋਯਾ॥ ਘਰਘਾਟ ਦਾ ਰਿਹਾ ਨਾ ਅੱਜ ਲੋਕੋ ਜਿਵੇਂ ਧੋਬੀ ਦਾ ਕਹਿਨਸੁਆਨ ਹੋਯਾ॥ ਖ਼ਾਵੰਦਮਾਰਿਆਧਾਰਨਾਵਣਨਦੇਵੇਭਾਇ ਤੱਤੀਦੇ

ਦੁਖਵਿਹਾਨ ਹੋਯਾ ॥ ਘਰਛੋੜਿਆਹਰਿਨਾਪਾਇਲੀਤਾ ਦੋਹਾਂ
ਤਰਫ਼ਾਂ ਤੋਂ ਕੰਮ ਨੁਕਸਾਨਹੋਯਾ ॥ ਫੇਰਆਖਦਾਦਿਲਨੂੰਚੁਪ
ਹੋ ਤੂੰ ਆਪੇ ਉਲਟ ਅਗਿਆਨਦਾ ਗਿਆਨ ਹੋਯਾ ॥ ਕਿਹਾ
ਆਸ਼ਕਾਂਨੂੰ ਨਹੀਂਗ਼ਮ ਚਾਹੀਏ ਕੇਹੜਾਕੰਮਜੋਨਹੀਂ ਆਸਾਨ
ਹੋਯਾ ॥ ਕੇਹਾਸਮਝਵਜ਼ੀਰਾਂਨੇਦਗ਼ਾਕੀਤਾ ਨਾਲੇਬਾਦਸ਼ਾਹਭੀ
ਬੇਈਮਾਨਹੋਯਾ ॥ ਆਸ਼ਕਕੰਮਲੈਹੈਨਪਰਵੱਧਅਕਲੋਂ ਇਸ਼ਕ
ਅਕਲ ਤੋਂ ਨਹੀਂ ਹੈਰਾਨ ਹੋਯਾ॥ਹਟਿਆਂ ਇਸ਼ਕ ਤੋਂ ਮਰਦ
ਨੂੰ ਲਾਜ ਲਗਦੀ ਸ਼ਮਾਵੇਖ ਪਤੰਗਮਸਾਨ ਹੋਯਾ॥ ਕਹਿਆ
ਇਸ਼ਕਤੋਂ ਹਟਣਾਂਭਲਾਨਾਹੀਂ ਮੇਰਾਇਸ਼ਕ ਮਸ਼ਹੂਰਜਹਾਨ
ਹੋਯਾ ॥ ਸੁਟਾਂਚੀਰਪਹਾ ਨੂੰਨਾਲਗੁਸੇ ਜੇਤਾਂਇਸ਼ਕਦਾ ਜੋਸ਼
ਜਹਾਨ ਹੋਯਾ॥ਸਾਗਰ ਚੁਕਲੈਜਾਵਸ਼ਾਂਸ਼ਹਿਰ ਅੰਦਰ ਸ਼ੀਰੀਂ
ਵਾਸਤੇ ਗੁਬਰ ਗੁਮਾਨ ਹੋਯਾ ॥ਖ਼ਾਤਰ ਯਾਰਦੀ ਦੁਖਕਬੂਲ
ਮੈਨੂੰ ਏਹੋਜੰਗਲਾ ਬਾਗ਼ਬੁਸਤਾਨ ਹੋਯਾ॥ ਮਦਦ ਰੱਬ ਦੀ
ਤੇ ਫ਼ਤਹ ਬੇਦਿਆਂਦੀਜਾਨੋਕੰਮਤਮਾਮ ਸਮਾਨਹੋਯਾ॥ ਅੱਗੇ
ਹਿੰਮਤਾਂਦੇਫ਼ਤਹ ਕਹਿਨ ਆਕਲ ਜਿਵੇਂਸੂਰਮਾਵਿੱਚਮੈਦਾਨ
ਹੋਯਾ॥ ਆਸ਼ਕ ਮਰਦ ਦਾ ਬਿਸਤਰਾ ਧਰਤਸਾਰੀ ਅਤੇਲੇਫ
ਉੱਤੇ ਆਸਮਾਨ ਹੋਯਾ ॥ ਕੁਠੇ ਇਸ਼ਕਦੇ ਮਰਦ ਪੁਰਦਰਦ
ਤਾਈਂਜੇਹਾਸ਼ਹਿਰਤੇਤੇਹਾਮਸਾਨਹੋਯਾ॥ਡੇਰਾਪਾਇਬੈਠਾਵਿੱਚ
ਪਰਬਤਾਂਦੇ ਰੱਖਤਲੀ ਤੇ ਜਾਨਅਜਾਨਹੋਯਾ॥ ਬੈਟਲਪਕੜ
ਪਹਾੜਦੇ ਸੀਸਰੜਿਆਮੱਛਰ ਮਗਰ ਨਮਰੂਦ ਜਿਉਂਆਨ
ਹੋਯਾ ॥ ਇਕੇ ਚੀਰ ਪਹਾੜਮੈਂ ਨੀਰਖੜਸਾਂਇਕੇਜਾਨ ਐਥੇ

ਬਿਨਾਂ ਪਾਨ ਹੋਯਾ ॥ ਫਲਬ੍ਰਿਖਦੇ ਖਾਇਕੇ ਪੇਟਭਰਦਾ ਪਾਨੀ
ਚਸ਼ਮਿਓ ਪੀਉ ਬਾਜਾਨ ਹੋਯਾ ॥ ਪੱਥਰ ਇੱਤਕਰਕੇ ਪੱਥਰ
ਚੀਰਦਾਸੀ ਰੰਗਅੱਖੀਆਂਦਾ ਰੰਗਪਾਨ ਹੋਯਾ॥ ਸੌਦਾਸਿਰਤ
ਦਾਪਾਇਆ ਆਸ਼ਕਾਂਨੇਦੇਖਵਿਚ ਪਹ ਭੜਕਾਨ ਹੋਯਾ ॥ਪੱਟੇ
ਪੱਥਰਾਂਨੂੰ ਦਿਨੇਨਾਲ ਮੇਹਨਤਅਤੇਰਾਤਨੂੰ ਰੱਤਰਤਾਨ ਹੋਯਾ
॥ਰੋਵੇ ਨਾਲ ਫ਼ਿਰਾਕ ਦੇ ਮਾਰ ਆਹੀਂ ਰੋਇ ਰੋਇ ਕੇ ਲਹੂ
ਲੁਹਾਨ ਹੋਯਾ ॥ ਜਦੋਂ ਧਾਰ ਪਹਾੜ ਦੀਸਖ਼ਤਆਵੇਤਦੋਂ ਜਾਨ
ਸੌਦਾਇ ਖ਼ਫ਼ਕਾਨ ਹੋਯਾ ॥ ਆਖੇ ਦੁਖ ਨਸੀਬ ਮੈਂ ਚੰਦਰੇ ਦੇ
ਆਸ਼ਕ ਨਾਮਕਿਉਂ ਵਿੱਚ ਜਹਾਨ ਹੋਯਾ ॥ ਆਖੇ ਅੱਖੀਆਂਨੂੰ
ਆਯਾ ਏਸ਼ ਤੁਸਾਂ ਰੂਪ ਵੇਖਕੇ ਕੇਈ ਗੁਮਾਨ ਹੋਯਾ॥ਫੇਰਹੱਥ
ਨੂੰ ਆਖਦਾ ਲਿਖੇ ਮੂਰਤ ਏਸਵਾਸਤੇ ਕੀਮਜ਼ਿਆਨਹੋਯਾ ॥
ਕਹੇ ਦਿਲਨੂੰ ਕਿਉਂ ਜੇ ਤਰਫ਼ ਸ਼ੀਰੀਂ ਮਿੱਠੀ ਜਾਨਕੇ ਜ਼ਹਿਰ
ਦਾ ਖਾਨ ਹੋਯਾ॥ ਮੇਹਨਤ ਮੂਲ ਬਗੈਰ ਹੈਅਸ਼ਕਾਂਦੀਦਿਲ
ਨਾਲ ਮਹਬੂਬ ਕੁਰਬਾਨ ਹੋਯਾ ॥ ਪਹੁੰਦੇ ਸਬਰ ਸਾਬੂਤ
ਅਵਧੂਤ ਹੋਕੇ ਸ਼ੀਸ਼ਾ ਦਿਲਹੀ ਵਾਂਗ ਕੁਰਬਾਨਹੋਯਾ॥ਕਦੇ
ਨਰਮ ਪੱਥਰ ਅੱਗੇ ਆਇਜਾਵੇ ਖ਼ੁਸ਼ੀਨਾਲ ਤਾਂ ਫੁਲਕੇਨਾਨ
ਹੋਯਾ ॥ ਕਦੇ ਅੱਕ ਜਾਵੇ ਥੱਕ ਜਾਨਬਾਜ਼ੂ ਟੁਟੇ ਲੱਕ ਤੇ ਆ
ਪਰੇਸ਼ਾਨ ਹੋਯਾ ॥ਪਵੇਯਾਦਸ਼ੀਰੀਂਮਾਰੇਆਹੁਨਾਰੇਆਖੇਨਿੱਜ
ਮੈਂ ਜੇਮ ਜਵਾਨ ਹੋਯਾ ॥ ਕਹੇ ਪੈਰਾਂਨੂੰ ਗਏ ਕਿਉਂ ਮਹਿਲ
ਅੰਦਰ ਮੰਦਰਜਾਇਕੇ ਏਹ ਬੇਧਿਆਨ ਹੋਯਾ ॥ ਦੁਖਇਸ਼ਕਦਾ
ਲੱਗਦਾ ਆਸ਼ਕਾਂ ਨੂੰ ਰਾਕੂੰ ਤੋੜ ਜੋ ਅਕਲ ਦੀ ਖਾਨ ਹੋਯਾ॥

ਸਵੇਂ ਨਾਲ ਆਰਾਮ ਦੇ ਪੇਟ ਭਰਕੇ ਬਿਨਾ ਇਸ਼ਕ ਜੋ ਬੈਲ ਹੈਵਾਨ ਹੋਯਾ ॥ ਜਿਸਨੂੰ ਇਸ਼ਕਦਾ ਰੋਗ ਸੋ ਫਿਰੇ ਭੌਂਦਾ ਰਾਤੀਂ ਨੀਂਦ ਨਾਂ ਦਿਨੇ ਅਰਮਾਨ ਹੋਯਾ ॥ ਫਿਰੇ ਬਾਵਰਾ ਮਸਤ ਬੇਹੋਸ਼ ਝੱਲਾ ਆਸ਼ਕ ਮਸਤ ਬੇਹੋਸ਼ ਅਜਾਨ ਹੋਯਾ ॥ ਕਿਸ਼ਨ ਸਿੰਘ ਆਸ਼ਕ ਐਵੇਂ ਇਸ਼ਕ ਅੰਦਰ ਜਿਵੇਂ ਜੰਗ ਦੇ ਵਿੱਚ ਸੁਲਤਾਨ ਹੋਯਾ ॥ ੧੭੩ ॥

ਹਾਲ ਫ਼ਰਿਹਾਦ ਦਾ ਵਿੱਚ ਪਹਾੜ ਦੇ

ਫਿਰੇ ਵਿੱਚ ਪਹਾੜ ਹੈਰਾਨ ਆਜਜ਼ ਆਖੇ ਕਿਹਾ ਮੈਂ ਆਨ ਖ਼੍ਵਾਰ ਹੋਯਾ ॥ ਨੇਹੁ ਲਾਯਾ ਸੀ ਸੁਖ ਦੇ ਦੇਖਣੇ ਨੂੰ ਹੱਥੋਂ ਦੁਖ ਦੇ ਨਾਲ ਲਾਚਾਰ ਹੋਯਾ ॥ ਰਹਿੰਦਾ ਸ਼ਹਿਰ ਤਸ਼ੀਰੀਂ ਨੂੰ ਦੇਖਦਾ ਸਾਂ ਕਦੇ ਰੱਬ ਸਬੱਬ ਦੀਦਾਰ ਹੋਯਾ ॥ ਪੱਛੋਤਾਂਵਦਾ ਹਾਂ ਓਸ ਵੇਲੜੇ ਨੂੰ ਜਦੋਂ ਪਕੜ ਹਥਿਆਰ ਤਿਆਰ ਹੋਯਾ ॥ ਕੋਈ ਜ਼ੋਰ ਦੇ ਨਾਲ ਨਾ ਭੇਜਦਾ ਸੀ ਖ਼ੁਸ਼ੀ ਆਪਨੀ ਦਾਰਵਾਦਾਰ ਹੋਯਾ ॥ ਗਿਆ ਵੇਲੜਾ ਫੇਰ ਨਾ ਹੱਥ ਆਵੇ ਹੁਣ ਜੀਵਨਾ ਕਹੋ ਕਿਤ ਕਾਰ ਹੋਯਾ ॥ ਖ਼ਾਲੀ ਜਾਵਣਾ ਨਹਿਰ ਦੇ ਲਏ ਬਾਝੋਂ ਏਹ ਭੀ ਨਹੀਂ ਸੱਡੇ ਦਰਕਾਰ ਹੋਯਾ ॥ ਹੋਰ ਕੋਈ ਨਾ ਨਾਲ ਹਿਮਾਇਤੀ ਹੈ ਇਕੋ ਰੱਬ ਸੱਚਾ ਮਦਦਗਾਰ ਹੋਯਾ ॥ ਨਹੀਂ ਆਸ਼ਕਾਂ ਦਾ ਕੋਈ ਬਝ ਸਾਈਂ ਜੱਗ ਆਪਨੇ ਕੰਮ ਦਾ ਯਾਰ ਹੋਯਾ ॥ ਏਥੇ ਰਹਿਨ ਔਖਾ ਪਿਛਾਂ ਮੁੜਨ ਮੁਸ਼ਕਲ ਮੇਰਾ ਕੰਮ ਆ ਬਹੁਤ ਬੇਜ਼ਾਰ ਹੋਯਾ ॥ ਕਿਸ਼ਨ ਵੇਲਕੇ ਦਿਲੇ ਦਾ ਹਾਲ ਦੱਸਾਂ ਦਰਦ ਬਿਰਹੋਂ ਦੇ ਨਾਲ ਬੀਮਾਰ ਹੋਯਾ ॥ ਦਾਰ ਆਸ਼ਕਾਂ ਦਾ ਕਰੇ ਆਪ ਮੇਲਾ ਜਾਹਿੰਦਾ

ਨਾਮ ਰਹੀਮ ਗੁਫ਼ਾਰ ਹੋਯਾ॥ਵੇਖ ਆਸ਼ਕੀ ਆਸ਼ਕਾਂ ਪੂਰਿਆਂ ਦੀ ਆਪੇ ਐਬ ਸਾਰੇ ਬਖ਼ਸ਼ਨਹਾਰ ਹੋਯਾ॥ਮੰਨ ਲਏ ਗਾ ਬੇਨਤੀ ਬੰਦਿਆਂ ਦੀ ਜਹਿੰਦਾ ਨਾਮ ਰਹੀਮ ਕਰਤਾਰ ਹੋਯਾ॥ਖ਼ਾਤਰ ਯਾਰ ਦੀ ਆਨ ਉਜਾੜ ਮੱਲੀ ਮੇਰਾ ਬਿਸਤਰਾ ਤਿਚ ਪਹਾੜ ਹੋਯਾ॥ਇੱਕ ਯਾਰ ਦਾ ਨਾਮ ਰਹਿ ਗਿਆ ਮੈਥੋਂ ਹੋਰ ਸੱਭ ਘਰ ਬਾਰ ਉਜਾੜ ਹੋਯਾ॥ ਮੋਇਆ ਬਾਪ ਦਰੇਗ਼ ਦੇ ਨਾਲ ਮੇਰਾ ਅਤੇ ਨਾਰ ਦਾ ਹਾਲ ਬੇਕਾਰ ਹੋਯਾ॥ਮਾਉਂ ਤਰਸਦੀ ਏ ਮੁਖ ਵੇਖਨੇ ਨੂੰ ਆਖੇ ਬੱਚੜਾ ਪੁਜ ਗਵਾਰ ਹੋਯਾ॥ ਮੈਨੂੰ ਕਿ ਮਲਾ ਆਖਦੇ ਲੋਕ ਸਾਰੇ ਭਾਵੇਂ ਆਸ਼ਕਾਂ ਦਾ ਸ਼ਰਦਾਰ ਹੋਯਾ॥ਜੀਵਨ ਮਰਨ ਮੈਂ ਇੱਕ ਪਛਾਨ ਬੈਠਾ ਏਸੇ ਦਿਲ ਦੇ ਨਾਲ ਇਕਰਾਰ ਹੋਯਾ॥ ਪਿੱਛਾ ਯਾਰ ਦਾ ਮੂਲ ਨਾ ਛੋੜਨਾ ਮੈਂ ਭਾਵੇਂ ਜਲ ਕੇ ਬਲ ਕੇ ਛਾਰ ਹੋਯਾ॥ਇਸ਼ਕ ਛੱਡ ਕੇ ਆਸ਼ਕਾਂ ਜੀਵਨਾ ਕੀ ਘੋੜਾ ਛੱਡ ਕੇ ਕੌਨ ਅਸਵਾਰ ਹੋਯਾ॥ ਦਿਲ ਆਪਨੇ ਨਾਲ ਦਲੀਲ ਏਹੋ ਹੋਰ ਦੂਸ੍ਰਾ ਕੌਨ ਦਿਲਦਾਰ ਹੋਯਾ॥ਸਬਰ ਸ਼ੁਕਰ ਦੇ ਨਾਲ ਗੁਜ਼ਰਦੀ ਸੀ ਦੁਖ ਸੁਖ ਦੇ ਵਹਿਨ ਥੋਂ ਪਾਰ ਹੋਯਾ॥ਅਹਿਰਨ ਸਾਬਤੀ ਬ੍ਰਿਹੋਂ ਦੀ ਅੱਗ ਅਦਰ ਲੋਹਾ ਦਿਲ ਤੇ ਇਸ਼ਕ ਲੋਹਾਰ ਹੋਯਾ॥ ਖੰਡਾ ਪ੍ਰੇਮ ਦਾ ਖੂਬ ਤਯਾਰ ਕੀਤਾ ਦਖੋ ਆਸ਼ਕਾਂ ਦਾ ਹਥਿਆਰ ਹੋਯਾ॥ਹੋਈ ਮੇਹਰ ਤੇ ਕਰਮ ਦੀ ਨਜ਼ਰ ਕੀਤੀ ਬੇੜਾ ਆਸ਼ਕਾਂ ਦਾ ਤੁਰਤ ਪਾਰ ਹੋਯਾ॥ ਦਿਲ ਜਿਨਾਂ ਦੇ ਸਾਫ਼ ਦਰੁਸਤ ਹੋਏ ਕੰਮ ਤਿਨ੍ਹਾਂ ਦਾ ਜਾਨ ਸਕਾਰ ਹੋਯਾ॥ ਕਿਸ਼ਨ ਸਿੰਘ ਪੂਰੇ ਸਭੇ ਕੰਮ ਹੋਵਨ ਜਦੋਂ ਮੇਹਰ ਦੇ ਨਾਲ ਕਰਤਾਰ ਹੋਯਾ॥੧੭੪॥

ਦੇਖਨਾ ਸ਼ੀਰੀਂ ਨੂੰ ਫ਼ਰਿਹਾਦ ਨੇ ਵਿਚ ਖ਼੍ਵਾਬ ਦੇ

ਇਕ ਰਾਤ ਫ਼ਰਿਹਾਦ ਯਤੀਮ ਆਜਜ਼ ਸੁਤਾ ਬਿਸ ਹੈਰਾਨ ਬੇਤਾਬ ਹੋਕੇ ॥ ਯਾਦ ਸ਼ੀਰੀਂ ਨੂੰ ਕਰਦਿਆਂ ਨੀਂਦ ਆਈ ਡਿੱਠਾ ਸ਼ੀਰੀਂ ਨੂੰ ਬਹੁਤ ਸ਼ਾਦਾਬ ਹੋਕੇ ॥ ਹੋਯਾ ਸ਼ਾਦ ਫ਼ਰਿਹਾਦ ਫ਼ਰਜ਼ਾਦ ਕੀਤੀ ਬੈਹਰ ਇਸ਼ਕ ਦੇ ਵਿਚ ਗ਼ਰਕਾਬ ਹੋਕੇ ॥ ਕਹਿੰਦਾ ਸ਼ੀਰੀਂ ਨੂੰ ਜਲ ਗਿਆ ਜੀਉ ਮੇਰਾ ਅਗ ਬ੍ਰਿਹੋਂ ਦੀ ਨਾਲ ਕਬਾਬ ਹੋਕੇ ॥ ਤੇਰੇ ਵਾਸਤੇ ਸ਼ਹਿਰ ਨੂੰ ਛਡ ਆਯਾ ਏਥੇ ਵਿਚ ਉਜਾੜ ਬੇਆਬ ਹੋਕੇ ॥ ਪਿਆ ਚੀਰਨਾ ਸਖ਼ਤ ਪਹਾੜ ਮੈਨੂੰ ਤੇਰੇ ਵਾਸਤੇ ਹੀ ਇਜ਼ਤਰਾਬ ਹੋਕੇ ॥ ਸਬਰ ਚੁਪ ਕਰ ਵਕਤ ਲੰਘਾਵਨਾ ਹਾਂ ਜਿਵੇਂ ਵਿਚ ਸਕੰਜ ਕਿਤਾਬ ਹੋਕੇ ॥ ਤੇਰੇ ਇਸ਼ਕ ਨੇ ਮਾਰ ਖ਼ੁਵਾਰ ਕੀਤਾ ਕਹਾਂ ਤੁਧ ਨੂੰ ਬਾਝ ਹਿਜਾਬ ਹੋਕੇ ॥ ਸ਼ੀਰੀਂ ਆਖਿਆ ਦੇਖ ਫ਼ਰਿਹਾਦ ਆਸ਼ਕ ਸਬਰ ਨੇਕ ਹੈ ਨਾਲ ਸਵਾਬ ਹੋਕੇ ॥ ਦੁਖ ਬਾਝ ਨਾ ਸੁਖ ਹੈ ਜਗ ਅੰਦਰ ਰਾਜ਼ੀ ਹੋਂਵਦਾ ਪੇਟ ਜੁਲਾਬ ਹੋਕੇ ॥ ਪਾਨੀ ਅੱਗ ਤੇ ਸੜੇ ਤਾਂ ਵਿਕੇ ਮਹਿੰਗਾ ਨਸ਼ਾ ਦੇਂਵਦਾ ਮਸਤ ਸ਼ਰਾਬ ਹੋਕੇ ॥ ਜਦੋਂ ਅਗ ਦੇ ਵਿਚ ਬਹੁ ਜੋਸ਼ ਖਾਵੇ ਵਿਕ ਜਾਂਵਦਾ ਆਬ ਗੁਲਾਬ ਹੋਕੇ ॥ ਫੁਟ ਵਿਚ ਦਰੀਯਾ ਹੁਬਾਬ ਜਦੋਂ ਸਿੰਧ ਹੋਂਵਦਾ ਬਾਝ ਹਿਬਾਬ ਹੋਕੇ ॥ ਜਲ ਜਾਨ ਪਤੰਗ ਨ ਸ਼ਕ ਪਜਾਰੇ ਸ਼ਮਾ ਦੇਖ ਦੇ ਦੇਖ ਬੇਤਾਬ ਹੋਕੇ ॥ ਬ੍ਰਿਹੋਂ ਮਾਰਿਆ ਕਿਤਨਿਆਂ ਆਸ਼ਕਾਂ ਨੂੰ ਮਰ ਗਏ ਨੀ ਨਾਲ ਅਜ਼ਾਬ ਹੋਕੇ ॥ ਭੇਦ ਇਸ਼ਕ ਦਾ ਖੋਲ੍ਹਨਾ ਭਲਾ ਨਾਹੀਂ ਖੋਲ੍ਹ ਦੇਖ ਤੂੰ ਢੋਲ ਰਬਾਬ ਹੋਕੇ ॥ ਜਿਨਾਂ ਇਸ਼ਕ ਦਾ ਭੇਦ ਗਾ ਖੋਲਿਆ ਈ ਮੋਏ ਦੇਖ ਤੂੰ ਨਾਲ

ਅਤਾਬ ਹੋਕੇ ॥ ਮੈਨੂੰ ਤੁਧ ਥੋਂ ਤੁਧ ਦਾ ਦਰਦ ਬਹੁਤਾ ਮਰ ਗਈ ਹਾਂ ਸ਼ਾਇਨਿਕਾਬ ਹੋਕੇ ॥ ਪਈ ਰੋਵਨੀ ਹਾਂ ਤੇਰੇ ਵੇਖਨੇ ਨੂੰ ਵਹਿਨ ਅੱਖੀਆਂ ਰੰਗ ਉਨਾਬ ਹੋਕੇ ॥ ਬ੍ਰਿਹੋਂ ਮੌਤ ਦੀ ਦੂਸਰੀ ਭੈਣ ਕਹਿੰਦੇ ਆਸ਼ਕ ਵੇਤ ਹੋਵਨ ਬੁਰੇ ਬਾਬ ਹੋਕੇ ॥ ਹਾਇ ਹਾਇ ਵਿਛੋੜੇ ਦਾ ਦੁਖ ਭਾਵਾ ਅੱਧੇ ਦਿਨ ਦਾ ਜਿਉਂ ਆਫ਼ਤਾਬ ਹੋਕੇ ॥ ਕਿਹਾ ਸ਼ੀਰੀਂ ਨੇ ਆਸ਼ਕਾ ਮਿਲ ਮੈਨੂੰ ਕਰੀਂ ਦੇਰ ਨਉਠ ਸ਼ਿਤਾਬ ਹੋਕੇ ॥ ਆਸ਼ਕ ਉਠਕੇ ਸ਼ੀਰੀਂ ਨੂੰ ਮਿਲਨ ਲਗਾ ਗਈ ਖ੍ਵਾਬ ਨਿਖ਼ਸਮੜੀ ਖ੍ਵਾਬ ਹੋਕੇ ॥ ਸ਼ੀਰੀਂ ਨਹੀਂ ਨਾ ਸ਼ੀਰੀਂ ਦੀ ਗਲ ਕੋਈ ਸੁਪਨਾ ਦੂਰ ਹੋਇਆ ਖ਼ਤੇ ਆਬ ਹੋਕੇ ॥ ਲਗਾ ਪਿੱਟਨੇ ਰੋਵਨੇ ਹੋਇ ਝੱਲਾ ਖ਼ਾਲੀ ਵਿਚ ਪਹਾੜ ਪੁਰਤਾਬ ਹੋਕੇ ॥ ਸ਼ੀਰੀਂ ਮਹਿਲ ਦੇ ਵਿਚ ਜਿਉਂ ਚੰਦ ਝਲਕੀ ਸਾਯਾ ਡਾਲਿਆ ਆਪ ਮਹਤਾਬ ਹੋਕੇ॥ ਫਿਰੇ ਵੇਖਦਾ ਦੌੜਦਾ ਝੱਲ ਛੁਟੇ ਆਸ਼ਕ ਕੰਮਲਾ ਮਸਤ ਖ਼ਰਾਬ ਹੋਕੇ॥ ਓੜਕ ਸਬਰ ਕਰਕੇ ਚੁਪ ਹੋਇ ਰਿਹਾ ਦਿਲ ਆਪਨੇ ਨਾਲ ਹਿਸਾਬ ਹੋਕੇ ॥ ਕਹੇ ਚੀਰ ਦਾ ਪੱਥਰਾਂ ਵਢਿਆਂ ਨੂੰ ਨਾਲ ਧ੍ਰੋਹ ਐਂਦੇ ਹਅਸ਼ਨਾਬ ਹੋਕੇ॥ ਕੀਤੀ ਮਿਹਰ ਖ਼ੁਦਾ ਇਨੇ ਆਪ ਉਸ ਪਰ ਕਹਿੰਦੇ ਜਿਸ ਨੂੰ ਪਾਕ ਜਨਾਬ ਹੋਕੇ॥ ਦਿਤੀ ਖ਼ਬਰ ਪਿਅਰਿਆਂ ਫ਼ਰਿਸ਼ਤਿਆਂ ਨੇ ਵਿਚ ਸੁਫ਼ਨੇ ਦੇ ਵਾਂਗ ਖ੍ਵਾਬ ਹੋਕੇ ॥ ਤੇਰਾ ਕੰਮ ਹੁਨ ਹੋਵਸੀ ਤੁਰਤ ਭਾਈ ਕਰੀਂ ਗ਼ਮ ਨਾ ਬਹੁਤ ਖ਼ਿਤਾਬ ਹੋਕੇ॥ ਕਿਸ਼ਨ ਸਿੰਘ ਏਹ ਜਗ ਦਰਯਾ ਵਗਦਾ ਕਰੀਂ ਕਿਬਰ ਨਾ ਵਾਂਗ ਹੁਬਾਬ ਹੋਕੇ॥੧੭੫॥

ਨਾਲਾ ਵਗਨਾ ਸ਼ੁਰੂ ਹੋਣਾ

ਸਾਈਂ ਆਨਸਬਬ ਬਨਾਂਵਦਾਈ ਤਦੋਂਹੋਂਵਦਾਕਿਮਆਸਾਨ
ਲੋਕੋ ॥ ਦੁਖ ਦਰਦਨੂੰ ਮਾਰਕੇਦੂਰ ਕਰਦਾ ਅਤੇ ਸੁਖਦਿਖਾਂ
ਵਦਾ ਆਨ ਲੋਕੋ ॥ ਭੱਠ ਛੋਡਕੇ ਫੇਰ ਜਾ ਤਖ਼ਤ ਹਜ਼ਰਤਾਸਰੇ
ਰੱਬ ਵੱਲੋਂ ਸੁਲੇਮਾਨ ਲੋਕੋ ॥ ਯੂਸਫ਼ ਕੱਢਕੇ ਕੈਦ ਜ਼ੰਜ਼ੀਰ
ਵਿੱਚੋਂ ਕੀਤਾ ਮਿਸਰ ਦੇ ਵਿਚਸੁਲਤਾਨਲੋਕੋ ॥ ਸਭੇਮੁਸ਼ਕਲਾਂ
ਹੱਲ ਹੋ ਜਾਨ ਪਲ ਵਿਚ ਜੇਤਾਂ ਰੱਬ ਹੋਵੇਮੇਹਰਬਾਨ ਲੋਕੋ॥
ਸਾਈਂ ਆਪ ਤਬੀਬ ਨਤਾਨਿਆਂਦਾਅਸਾਂ ਆਜਜ਼ਾਂ ਤਾਨ ਨਾ
ਮਾਨ ਲੋਕੋ ॥ ਜਿਧਰ ਰੱਬਹੋਵੇ ਓਧਰ ਸਭਹੋਵਨ ਨਹੀਂ ਰੱਬ
ਤਾਂ ਨਹੀਂ ਜਹਾਨ ਲੋਕੋ॥ ਦੇਖੋਕਿਮਫ਼ਰਿਹਾਦਦਾਆਨਬਨਿਆਂ
ਐਵੇਂ ਰੱਬ ਸਬਬ ਸੁਖਾਨ ਲੋਕੋ ॥ ਏ ਲੋਕ ਪਹਾੜਦੇ ਸਭ
ਕਠੇ ਅਤੇ ਕਹਿਨ ਫਰਿਹਾਦ ਨੂੰ ਆਨਲੋਕੋ ॥ ਸ਼ਹਿਰ ਛੱਡ
ਪਹਾੜਦੇ ਵਿੱਚਲੱਥੋਂ ਹੁਕੇ ਬਨੀ ਕੀਦਸਖ਼ਿਜ਼ਾਨ ਲੋਕੋ ॥ਦੁਖ
ਦੇਖ ਥਾਰਾ ਮਿਕੀ ਤਰਸ ਆਵੇ ਤੈਂਡੇ ਜੀ ਤੋਂ ਜਾਨਕੁਰਬਾਨ
ਲੋਕੋ ॥ ਕਿਹਾ ਖੋਲਫਰਿਹਾਦਨੇ ਹਾਲਸਾਰਾ ਨਹਿਰਨਿਕਲੇ
ਤਾਂ ਮੇਰੀਜਾਨਲੋਕੋ ॥ ਸ਼ੀਰੀਂ ਵਾਸਤੇਦੁਖਸਹੇੜਿਆਮੈਂ ਲੱਥਾ
ਵਿੱਚ ਪਹਾੜਦੇ ਆਨਲੋਕੋ ॥ ਰੰਨਾਂਦੇਖਫ਼ਰਿਹਾਦ ਨੂੰ ਕਰਨ
ਜ਼ਾਰੀਅਤੇ ਕਹਿੰਦੀਆਂਸੁਘੜਸੁਜਾਨਲੋਕੋ ॥ ਕੋਈਸ਼ੇਰਚੀਤਾ
ਮਤੇਖਾਇਜਾਵੇਇਕੇਪਵੇਬਲਾਇ ਤੂਫ਼ਾਨ ਲੋਕੋ ॥ ਹਾਇਹਾਇ
ਕਿਉਂ ਦੁਖ ਸਹੇੜਿਓਈ ਲਾੜੀ ਛੋਡ ਆਯੋਂ ਬੇਈਮਾਨਲੋਕੋ
॥ ਰਹੀਆਂ ਬਹੁਤ ਭਰਮਾਇਫ਼ਰਿਹਾਦਤੇਨੂੰ ਨਹੀਂ ਭਰਮਿਆ
ਬਦਕਿ ਦੇ ਤਾਨ ਲੋਕੋ ॥ ਸ਼ੀਰੀਂ ਬਾਝ ਨਾ ਕੋਈ ਪਸੰਦਆਵੇ

ਖੂਬਸੂਰਤਾਂ ਜਾਨ ਘੁਮਾਨ ਲੋਕੋ॥ਦੇਖਸਾਬਤੀ ਰੱਬਦੇ ਪੂਰਜਾਂ
ਦੀ ਹੋਂਧਾ ਸਭ ਗੁਲਾਮਗਲਾਨ ਲੋਕੋ ॥ ਚੋਰੀਆਇਕੇਰਾਤਨੂੰ
ਨੈਹਰਕੱਟਨ ਛੀਵੀਂਮਰਦਪਹਾੜਦੇਜਾਨਲੋਕੋ ॥ ਕੋਈਕੈਹਨ
ਫਰਿਸ਼ਤਿਆਂ ਕੱਢ ਦਿਤੀ ਕੋਈ ਆਖਦੇ ਜਿੰਨਭੂਤਾਨਲੋਕੋ॥
ਮੰਤਲਬ ਏਹ ਜੋ ਨਹਿਰ ਤਯਾਰ ਹੋਈ ਲੈਕੇ ਚੱਲਜਾ ਨਾਲ
ਗੁਮਾਨ ਲੋਕੋ ॥ ਪਾਨੀ ਨਿਕਲ ਪਹਾੜ ਤੋਂ ਰਵਾਂ ਹੋਯਾ ਆਪ
ਚਲਜਾ ਨਾਲ ਅਸਾਨ ਲੋਕੋ॥ਦੁਨੀਆਂ ਦੇਖਕੇਆਖਿਆ ਵਾਹ
ਮਰਦਾ ਤੇਰੇ ਇਸ਼ਕਨੂੰ ਸ਼ਾਬ ਸ਼ਬਾਨ ਲੋਕੋ॥ਆਇ ਸ਼ੀਰੀਂਦੇ
ਸ਼ਹਿਰ ਫਰਿਹਾਦ ਵੜਿਆ ਨੈਹਰ ਬਜ਼ਦੇਵਿਚਰਵਾਨਲੋਕੋ
॥ ਸਾਡੀ ਅਕਲਦੇ ਵਿਚਇਉਂਆਵਦਾਹੈ ਐਸੇਹੋਗਿਆਕੰਮ
ਅਸਾਨਲੋਕੋ॥ਨਾਲੇਇਕ ਫਕੀਰਨੇ ਠੀਕਕਿਹਾ ਮੇਰੇਕੋਲਏਹ
ਠੀਕ ਬਯਾਨ ਲੋਕੋ ॥ ਆਹਾਮਿਸਤਰੀਖੂਬਉਸਤਾਦਕਾਮਲ
ਫਰਿਹਾਦ ਮਸ਼ਹੂਰਜਹਾਨ ਲੋਕੋ॥ਚਾਲੀਕੋਹਸੀ ਦੂਰਪਹਾੜ
ਸ਼ਹਿਰੋਂ ਇਸਤੰਬੋਲ ਸੀ ਨਾਮ ਇਧਾਨ ਲੋਕੋ ॥ ਅੱਧਾ ਕੋਹ
ਜ਼ਮੀਨ ਤੋਂ ਕਹਿਨ ਉਚਾ ਪਰਬਤਤੀਹਜਰੀਬ ਸਜਾਨਲੋਕੋ
॥ ਇਕ ਫੁਟਦੀ ਆਬ ਰਫ਼ਤਾਰ ਕਹਿੰਦੇ ਜਿੱਥੇਹੋਗਈਨੈਹਰ
ਰਵਾਨ ਲੋਕੋ ॥ ਇਕੋ ਨਾਲ ਪਹਾੜੀਆਂਬੰਨ੍ਹ ਠੇਕਾਕੀਤਾਓਸ
ਨੇ ਖੂਬਸਾਮਾਨ ਲੋਕੋ॥ਜਦੋਂਹੋਵਸੀ ਨੈਹਰ ਤਯਾਰਸਾਰੀ ਦੇਰ
ਚਲਕੇ ਪਾਸ ਸੁਲਤਾਨ ਲੋਕੋ॥ ਦਾਮ ਦਾਮ ਸਾਰਾਮਿਲੂਤੁਸਾਂ
ਤਾਈਂਅਤੇ ਹੋਰ ਇਨਾਮਕਿਤਾਨਲੋਕੋ ॥ਠੇਕੇਦਾਰ ਮੈਂ ਸ਼ਾਹ
ਅਜ਼ੀਜ਼ ਦਾ ਹਾਂ ਕੀਤਾ ਕੰਮ ਏਹੋ ਏਥੇ ਆਨਲੋਕੋ ॥ ਨਹਿਰ

ਸ਼ੀਰੀਂ ਦੇ ਬਾਗ਼ਵਿਚ ਜਾਵਨੀਹੈ ਮਦਦਤੁਸਾਂਦੇਨਾਲਕਮਾਨ ਲੋਕੋ ॥ ਕਰੋਰਹਿਮਗ਼ਰੀਬਦੇ ਹਾਲਉੱਤੇ ਕਰੋਤੁਸਾਂਤੇਰਹਿਮ ਰਹਿਮ ਨ ਲੋਕੋ ॥ ਸਾਈਂ ਮੇਹਰ ਕੀਤੀ ਸਾਰਾ ਕੰਮਹੋਯਾ ਰਹਿਆਇਸ਼ਕ ਦੇਨਾਲ ਈਮਾਨਲੋਕੋ ॥ਖਾਤਰ ਯਾਰਦੀਧਾਰ ਪਹਾੜ ਚੀਰੀ ਜਿਵੇਂ ਤੇਗ਼ਮਿਸਰੀ ਚੜ੍ਹੀ ਸਾਨ ਲੋਕੋ॥ ਆਧਾ ਨਹਿਰ ਲੈਕੇ ਲਹਿਰ ਨਾਲ ਆਸ਼ਕ ਨੇੜੇ ਸ਼ਹਿਰ ਦੇ ਵਿੱਚ ਬੁਸਤਾਨ ਲੋਕੋ ॥ ਆਹੀ ਦੇਹਾ ਮੁਰਾਦ ਫ਼ਰਿਹਾਦਸੰਦੀ ਕਰੇ ਦਾਦ ਜੇਸ਼ਹਿਰ ਸੁਲਤਾਨ ਲੋਕੋ॥ ਸ਼ੀਰੀਂ ਮਿਲੇ ਮੈਨੂੰਤਲਖ਼ੀ ਦੂਰ ਹੋਵੇ ਫਰਾਂ ਉਸਤੋਂ ਜਾਨ ਕਰਬਾਨ ਲੋਕੋ ॥ ਗੱਲਾਂਦਿਲੇ ਦੇ ਨਾਲ ਜਿਉਂ ਸ਼ੇਖਚਿੱਲੀ ਕਰੇ ਬੈਠਕੇਮਰਦ ਜਵਾਨਲੋਕੋ॥ ਭਲਾਚੰਦ ਚਕੋਰਨੂੰਕਦੋਂ ਮਿਲਦਾਜੇੜ੍ਹਾਵੱਸਦਾ ਵਿੱਚਅਸਮਾਨ ਲੋਕੋ॥ ਕਦੋਂਮਿਲੇਫ਼ਕੀਰ ਨੂੰ ਬਾਦਸ਼ਾਹੀ ਜੇਹੜਾ ਰੁਲਦਾ ਹੈ ਬੀਆਬਾਨ ਲੋਕੋ ॥ ਐਪਰ ਆਸ਼ਕਾਂ ਨਾਮ ਮਾਸ਼ੂਕ ਵਾਲਾ ਪਿਆਲਾ ਇਸ਼ਕ ਦਾ ਪੀ ਲਿਆ ਜਾਨ ਲੋਕੋ॥ਉਸੇਨਾਮ ਦੇ ਵਿੱਚ ਤਮਾਮਹੋਏ ਛੱਡ ਸ਼ਾਨ ਗੁਮਾਨ ਐਸਾਨ ਲੋਕੋ ॥ ਐਸੇ ਸਾਨ ਅਜਾਨ ਰਿਹਾਦ ਆਸ਼ਕ ਗ਼ਾਜ਼ੀ ਮਰਦਜਿਉਂ ਵਿੱਚ ਮੈਦਾਨ ਲੋਕੋ॥ਰੱਖ ਆਸਤੇ ਜੀਉ ਧਰਵਾਸ ਦੇਕੇ ਭੁਖਾਆਨ ਬੈਠਾ ਪਾਸ ਨਾਨ ਲੋਕੋ॥ਹੋਯਾ ਇਸ਼ਕ ਪੂਰਾ ਸੂਰਾਜਾਨਸੋਈ ਕੀਤੀ ਧਾਰ ਤੋਂ ਜਾਨ ਕੁਰਬਾਨ ਲੋਕੋ ॥ ਬੈਠਾ ਬਾਗ਼ ਦੇ ਵਿਚ ਦਿਲ ਬਾਗ਼ਹੋਕੇ ਜਿਸਮ ਫੁਲਕੇ ਹੋਗਿਆ ਨਾਨਲੋਕੋ॥ ਜਦੋਂਆਸ ਪੂਰੀ ਹੋਵੇਆਦਮੀ ਦੀਦਿਲਜਾਇ ਚੜ੍ਹਦਾਆਸ-

ਮਾਨ ਲੋਕੋ ॥ ਖ਼ਬਰ ਹੋਗਈ ਸ਼ਹਿਰ ਦੇ ਵਿਚ ਸਾਰੇਆਯਾ ਨਹਿਰ ਲੈਕੇ ਮਸਤਾਨ ਲੋਕੋ॥ ਸੁਨਿਆਦੇਸ ਬਦੇਸ ਜਹਾਨ ਸਾਰੇ ਹੋਯਾ ਗੱਲਦਾ ਬੜਾ ਚਲਾਨ ਲੋਕੋ॥ਕਿਸ਼ਨਸਿੰਘਸ਼ੀਰੀਂ ਸੁਨਕੇ ਸ਼ਾਦ ਹੋਈ ਪਏ ਮੋਈਨੂੰ ਫੇਰ ਪ੍ਰਾਨਲੋਕੋ॥ ੧੭੬ ॥

ਅਰਜ਼ ਕਰਨੀ ਬਾਗ਼ਬਾਨ ਦੀ ਅੱਗੇ ਫ਼ਰਿਹਾਦ ਦੇ

ਬਾਗ਼ਬਾਨ ਹੋਯਾ ਮਿਹਰਬਾਨ ਆਕੇ ਕਹਿੰਦਾਆਖਫ਼ਰਿਹਾਦ ਫ਼ਕੀਰ ਸਾਈਂ ॥ ਆਫ਼ਰੀਨਕਹੀਏ ਤੇਰੇਇਸ਼ਕਤਾਈਂਆਂਦੇ ਨੀਰਐਥੇ ਪੱਥਰ ਚੀਰ ਸਾਈਂ।ਸ਼ੀਰੀਂ ਵਾਸਤੇ ਦੁਖਤੇ ਸੁਖ ਬਾਕੇ ਜਿਉਂ ਚੀਰਕੇ ਜੰਡ ਕਰੀਰ ਸਾਈਂ ॥ ਮਿਲੇ ਯਾਰਤੈਨੂੰ ਸਾਡੀ ਦੁਆ ਏਹਾ ਕਰੇ ਕਰਮਕਰੀਮਕਬੀਰਸਾਈਂ॥ ਹਿੰਮਤ ਬੰਦਿਆਂ ਦੀ ਫ਼ਤਹ ਰੱਬ ਵੱਲੋਂ ਸਭੇਕੰਮ ਹੋਂਦੇ ਨਾਲ ਧੀਰ ਸਾਈਂ।ਕੋਈ ਦੱਸ ਤਵਾਜ਼ਿਆ ਟਹਿਲਮੈਨੂੰ ਤੇਰਾਕੰਮਕਰਸਾਂ ਦਸਤਗੀਰ ਸਾਈਂ॥ਕਿਸ਼ਨਸਿੰਘ ਇਸ ਇਸ਼ਕਦਾਕੰਮ ਦੇਹੋ ਥੋੜਾ ਟੇਹਲ ਦੇਨਾ ਵਿਚ ਨੀਰ ਸਾਈਂ ॥ ੧੭੭ ॥ ਜਵਾਬ ਫ਼ਰਿਹਾਦ ॥ ਬਾਗ਼ਵਾਨ ਤਾਈਂ ਫ਼ਰਿਹਾਦ ਕਿਹਾ ਮੇਰਾ ਹੋਰ ਕੋਈ ਕੰਮ ਕਾਰਨਾਹੀਂ ॥ ਏਹਲੈਖਤਦੇਵੀਂ ਇੱਕ ਹੱਥਸ਼ੀਰੀਂ ਜਹਿੰਦੀ ਦੀਦ ਬਿਨ ਸਬਰ ਕਰਾਰਨਾਹੀਂ॥ਮੇਰੀਤਰਫ਼ਥੀਂ ਦੁਆਇ ਸਲਾਮ ਆਖੀਂਕਹੀਂ ਹੋਰ ਭੀਮਨੋਂਵਿਸਾਰ ਨਾਹੀਂ ॥ ਜਿਗਰ ਚੀਰਕੇ ਖ਼ਤਤ ਹਰੀਰ ਕੀਤਾ ਜੀਵਨ ਜਾਨੀਆਂ ਬਾਝ ਦਰਕਾਰ ਨਾਹੀਂ ॥ ਕਿਸ਼ਨਸਿੰਘ ਕੁਰਬਾਨ ਹੈ ਜਾਨ ਤੇਰੀ ਤਲਬ ਦੂਸਰੀ ਬਾਝ ਦੀਦਾਰ ਨਾਹੀਂ॥ ੧੭੮ ॥

ਖ਼ਤ ਲਿਖਣਾ ਫਰਿਹਾਦ ਦਾ ਤਰਫ਼ ਸ਼ੀਰੀਂ ਦੀ

ਆਖਾਂ ਹਮਦ ਸਨਾ ਇਦੇ ਬਾਦ ਤੈਨੂੰ ਮੇਰੀ ਅਰਜ਼ ਸੁਨੀਂ ਨਾਲ ਖ਼ਿਆਲ ਜਿੰਦੇ॥ ਮੇਰੇ ਮਨ ਦੇ ਵਿਚ ਮਕਾਨ ਕੀਤਾ ਤੇਰੇ ਇਸ਼ਕ ਹੋਏ ਕਈ ਸਾਲ ਜਿੰਦੇ॥ ਛੱਡ ਕਾਰ ਵਿਹਾਰ ਤੇ ਯਾਰ ਪਿਆਰੇ ਤੇਰੇ ਪ੍ਰੇਮ ਪਿਛੇ ਪਾਇ ਮਾਲ ਜਿੰਦੇ॥ ਜ਼ੁਲਫ਼ਾਂ ਕਾਲੀਆਂ ਜਾਲੀਆਂ ਛਾਲੀਆਂ ਨੀ ਪੰਖੀ ਮਨ ਫਸਿਆ ਵਿਚ ਜਾਲ ਜਿੰਦੇ॥ ਮਾਰਨ ਛੇਗ ਨਸੰਗ ਹੋ ਜੰਗ ਵਾਙੂ ਅੰਗ ਅੰਗ ਮੇਟੇ ਤੇਰੇ ਵਾਲ ਜਿੰਦੇ॥ ਤੀਰ ਨੈਨਾਂ ਦਾ ਮਾਰ ਸ਼ਿਕਾਰ ਕੀਤੋ ਮੇਰਾ ਦਿਲ ਜੰਜਾਲ ਹਲਾਲ ਜਿੰਦੇ॥ ਮਹਿਲਾਂ ਵਿਚ ਮੈਂ ਮੂਰਤਾਂ ਲਿਖਦਾ ਸਾਂ ਤੇਰਾ ਵੇਖਿਆ ਜਦੋਂ ਜਮਾਲ ਜਿੰਦੇ॥ ਤੇਰੇ ਇਸ਼ਕ ਪਿਛੇ ਹੋਯਾ ਕੰਮਲਾ ਮੈਂ ਨਾਲ ਸਿਦਕ ਦੇ ਖ਼ੂਬ ਕਮਾਲ ਜਿੰਦੇ॥ ਮੇਰਾ ਬਾਪ ਮੇਂਯਾ ਹੋਯਾ ਜਗ ਵੈਰੀ ਘਰੋਂ ਮਾਪਯਾਂ ਦਿੱਤਾ ਨਿਕਾਲ ਜਿੰਦੇ॥ ਸੂਲੀ ਦੇਨ ਲੱਗਾ ਬਾਦਸ਼ਾਹ ਮੈਨੂੰ ਤੈਨੂੰ ਸਭ ਮਾਲੂਮ ਅਹਿਵਾਲ ਜਿੰਦੇ॥ ਤੇਰਾ ਨਾਮ ਹੁਣ ਦੇ ਵਾਸਤੇ ਭੀ ਬਹੁਤ ਮਲ ਰਿਹਾ ਮੁਲਕ ਮਾਲ ਜਿੰਦੇ॥ ਤੇਰੇ ਸ਼ੌਕ ਅੰਦਰ ਇਕੋ ਰੰਗ ਜਾਤਾ ਸੋਨਾ ਖਾਕ ਤੇ ਸੀਮ ਸੀਫਾਲ ਜਿੰਦੇ॥ ਤੇਰਾ ਵਿਆਹ ਹੋਯਾ ਗਈਓਂ ਸਾਹਰੇ ਤੂੰ ਓਹ ਭੀ ਵੇਖਿਆ ਦੰਗ ਦਵਾਲ ਜਿੰਦੇ॥ ਫੇਰ ਆਇ ਇਕੋ ਮੁੱਖ ਦਿਖਾਲਿਓ ਈ ਕੀਤੋ ਚਾ ਫ਼ਕੀਰ ਨਿਹਾਲ ਜਿੰਦੇ॥ ਤੇਰੇ ਵਾਸਤੇ ਮਸਤ ਮਲੰਗ ਹੋਯਾ ਪੀਕੇ ਭੰਗ ਛਾਈ ਸਿਰ ਡਾਲ ਜਿੰਦੇ॥ ਗਲੀ ਗਲੀ ਫਿਰਿਆ ਗਲੀ ਜਾਨ ਮੇਰੀ ਗਲੀਂ ਨਾਲ ਤੂੰ ਛਡਿਆ ਟਾਲ ਜਿੰਦੇ॥ ਮੱਥਾ ਵੇਖ ਦਹਿਚੰਦ ਆਨੰਦ ਹੋਵੇ ਇੱਕਵਾਰ

ਲਵੇ ਜੇਹੜਾ ਭਾਲ ਜਿੰਦੇ ॥ ਤੇਰੇ ਹੁਸਨਦੀਸਿਫਤਕੀ ਕਰੇ ਕੋਈ ਮੈਥੋਂ ਨਹੀਂ ਹੋਂਦੀ ਕੀਲਕਾਲਜਿੰਦੇ॥ਤੇਰੇਮੁਖ ਵੇਖਨ ਕਾਰਨ ਦੇਖ ਝੱਲੇ ਹੋਏ ਸੁਖ ਜਿਉਂ ਖਾਬ ਖਿਆਲ ਜਿੰਦੇ॥ ਬਾਲ ਉਮਰ ਲਗੀ ਤੇਰੀ ਲਗਨਮੈਨੂੰਬ੍ਰਿਹੋਂਅੱਗਦਿਤੇਹੱਡ ਬਾਲ ਜਿੰਦੇ॥ਦੰਮਾਂਬਾਝ ਗ਼ੁਲਾਮਹੋਰਿਹਾਤੇਰਾਸੋਹਨੀਵਾਸਤੇ ਜਿਉਂ ਮਹੀਂਵਾਲ ਜਿੰਦੇ॥ਇਕੋਨਾਮ ਤੇਰਾ ਰਿਹਾਪਾਸ ਮੇਰੇ ਹੋਰਲੁਟਿਆਮੁਲਕ ਤੇ ਮਾਲਜਿੰਦੇ॥ਮੈਂ ਆਜ਼ਾਦ ਫ਼ਰਿਹਾਦ ਬਰਬਾਦਹੋਯਾ ਤੇਰੀਯਾਦ ਅੰਦਰ ਖਸਤਾਹਾਲ ਜਿੰਦੇ॥ਇਕ ਰਾਤ ਤੈਨੂੰ ਖ਼ਾਬਵਿਚਡਿਠਾ ਦਿਨੇ ਰੋਇਰੋਇ ਹੋਯਾਨਿਢਾਲ ਜਿੰਦੇ॥ਜੀਵ ਜਾਨ ਜਹਾਨ ਕੁਰਬਾਨ ਕੀਤਾਤੇਰੇਨਾਮ ਉਤੋਂ ਕਰੀਂ ਖ਼ਿਆਲਜਿੰਦੇ॥ਰੱਖੀਂ ਮੇਹਰ ਦੀ ਨਜ਼ਰ ਗਰੀਬਵਲੇ ਕਦੇਹੋਇਕੇ ਦਿਲੋਂ ਦਿਆਲ ਜਿੰਦੇ ॥ ਕੀਤਾ ਦੀਨਈਮਾਨ ਜੀਜਾਨ ਜਾਮਾਤੇਰੇ ਇਸ਼ਕਅੰਦਰ ਪਾਇਮਾਲਜਿੰਦੇ॥ਦਰਦ ਬ੍ਰਿਹੋਂਦੀ ਕਰਦਨੇਗਰਦਕੀਤਾ ਚੇਹਰਾਜ਼ਰਦ ਹੋਯਾਚਸ਼ਮਾਂ ਲਾਲ ਜਿੰਦੇ ॥ ਕੋਈ ਵੈਰੀਆਂ ਨਾਲ ਨਾ ਮੂਲਕਰਦਾਕੀਤੀ ਮਿਤ੍ਰਾਂ ਜੋਮੇਰੇਨਾਲਜਿੰਦੇ॥ਬਰਛੀਮਾਰਕੇਫੇਰਨਾਸਾਰਲਈਓ ਹਾਲ ਹਾਲ ਜਿੰਦੇ ਹਾਲਹਾਲਜਿੰਦੇ ॥ ਬਾਦਸ਼ਾਹਦੇਨਾਲ ਕੀ ਜ਼ੋਰ ਸਾਡਾ ਅਸੀਂ ਮਸਤਫ਼ਕੀਰ ਕੰਗਾਲ ਜਿੰਦੇ ॥ ਦੌਲਤ ਵਾਲਿਆਂ ਦੀ ਗੱਲ ਠੀਕਹੁੰਦੀ ਪੁਛੇਕੌਣ ਗਰੀਬਾਂਦਾਹਾਲ ਜਿੰਦੇ ॥ਆਸ਼ਕ ਸ਼ੀਰੀਂ ਦਾ ਆਖਦੇ ਲੋਗ ਮੈਨੂੰ ਅਤੇਹੋਯਾਨ ਕਦੇ ਵਸਾਲ ਜਿੰਦੇ ॥ ਜਿਵੇਂ ਰੱਬਨੂੰਢੂੰਢਦੇਮੋਏ ਲਾਖਾਂ ਡਿੱਠਾ

ਕਿਸੇਨਾ ਅੱਖੀਆਂਨਾਲਜਿੰਦੇ ॥ ਬਿਨਾਂ ਡਿੱਠਿਆਂਰੱਬਦੇਮੋਏ ਆਸ਼ਕ ਕਿਵੇਂ ਹਟਾਂ ਮੈਂ ਵੇਖਤੇ ਭਾਲ ਜਿੰਦੇ॥ਫਿਰਾਂ ਰੋਂਵਦਾ ਧੋਂਵਦਾਰਾਤਦਿਨੇਤੇਰੀਬ੍ਰਿਹੋਂਦੇਨਾਲਬੇਹਾਲਜਿੰਦੇ॥ਕਿਹਨੂੰ ਫੋਲਕੇ ਦਿਲਦੇਦੀ ਗੱਲਦੱਸਾਂ ਤੇਰੇਬਾਝ ਕੋਹੜਾਮਹਿਰਮਹਾਲ ਜਿੰਦੇ ॥ ਜਿਗਰ ਭੁਜ ਕਬਾਬ ਹੋਗਿਆ ਮੇਰਾ ਤੇਰੇ ਇਸ਼ਕ ਦਿੱਤਾ ਭਾਂਬੜਬਾਲਜਿੰਦੇ ॥ ਬਲਿਹਾਰਬਲਿਹਾਰਬਲਿਹਾਰ ਜਾਵਾਂ ਔਗਨਹਾਰਦਾਮੰਨਸਵਾਲਜਿੰਦੇ ॥ ਏਸਖੱਤਦਾਤੁਰਤ ਜਵਾਬ ਲਿਖਨਾ ਪ੍ਰਿਤਪਾਲਕਰਨੀਪ੍ਰਿਤਪਾਲਜਿੰਦੇ॥ਪਰਬਤ ਚੀਰਕੇ ਨੀਰਚਲਾਇਆਮੈਂਦਿੱਤਾਬਾਗ਼ਤੇਰੇਵਿੱਚਡਾਲਜਿੰਦੇ ॥ ਹਿਜਰ ਨਾਲਬੇਹਾਲਜ਼ਵਾਲ ਹੋਇਆ ਕਦੇਵਸਲ ਸ਼ਰਾਬ ਪਿਆਲਜਿੰਦੇ॥ਦੇਨਾਆਇਦੀਦਾਰ ਇਕਵਾਰ ਸਾਨੂੰ ਸਦਕਾ ਆਪਨੇ ਹੁਸਨ ਜਮਾਲਜਿੰਦੇ ॥ ਵਾਲਵਾਲਦੇਨਾਲ ਖ਼ਿਆਲ ਤੇਰਾ ਜਿਵੇਂਮੋਮਨਾਂਜ਼ੁਲਜ਼ਲਾਲ ਜਿੰਦੇ ॥ ਭੁਲੀਹੋਸ਼ਤੇਮਸਤ ਖ਼ਾਮੋਸ਼ਹਾਂ ਮੈਂ ਕੀਤੇਕੰਮਲਾ ਕੁਝ਼ਖ਼ਵਾਲਜਿੰਦੇ॥ਤੇਰਾ ਜ਼ਿਕਰ ਤੇ ਫ਼ਿਕਰ ਖ਼ਿਆਲ ਤੇਰਾਭੂਹੀਂਵੱਸਰਹੀਏਂਵਾਲਵਾਲਜਿੰਦੇ ॥ ਕਿਸ਼ਨਸਿੰਘ ਮੈਂਹਾਂ ਤੇਰਾ ਹੋਇ ਰਿਹਾ ਅੱਗੇਆਪਨਾਆਪ ਸੰਭਾਲ ਜਿੰਦੇ ॥ ੧੭੯ ॥

ਖੱਤ ਲਿਖਨਾ ਸ਼ੀਰੀਂ ਦਾ ਤਰਫ਼ ਫ਼ਰਿਹਾਦ ਦੀ

ਪਹਿਲੇ ਨਾਮ ਲੈਕੇ ਸੱਚੇ ਰਬ ਸੰਦਾ ਫੇਰਯਾਦਕਰਕੇਦਸਤ-ਗੀਰ ਬੇਲੀ ॥ ਤੇਰੇਖ਼ੱਤ ਦਾਲਿਖਾਂਜਬਾਬਸਾਰਾਜੇਹੜਾਕੀਤਾ ਈ ਆਪ ਤਹਿਰੀਰ ਬੇਲੀ ॥ ਜਿਸ ਇਸ਼ਕਨੇਤੁਧਨੂੰਮਸਤ

ਕੀਤਾ ਮੈਨੂੰ ਓਸੇ ਦੀ ਹੋਈਤਾਸੀਰਬੇਲੀ ॥ ਖੱਤਵਾਚ ਤੇਰਾ ਸ਼ਾਦ ਸ਼ਾਦ ਹੋਈ ਜੁਸਾ ਫੁਲ ਹੋਗਿਆ ਖ਼ਮੀਰ ਬੇਲੀ॥ਧੰਨ ਭਾਗ ਮੇਰੇ ਆਧਾਭਾਗਮੇਰਾਜੀਉਜਾਗਸੁਹਾਗਸੁਧੀਰ ਬੇਲੀ ॥ ਤੇਰਾਨਾਮ ਸੁਨਕੇਸੀਨੇ ਠੰਡਪਈ,ਘਰੇਵਿਚਹੋਈਕਸ਼ਮੀਰ ਬੇਲੀ ॥ ਫਤਹ ਪਾਈ ਆਧਾ ਮੇਰਾ ਮੀਤਦੂਲੋ ਪੱਥਰਚੀਰ ਵਗਾਧਾ ਨੀਰਬੇਲੀ ॥ ਗਿਓਂ ਛੋੜਕੇ ਜਦੋਂ ਦਾ ਸ਼ਹਿਰਸਾਡਾ ਸਾਡੇ ਵਾਸਤੇ ਕਹਿਰ ਕਸੀਰਬੇਲੀ ॥ ਮਾਰੀਸ਼ਰਮਦੀਮੂੰਹੋਂ ਨਾ ਬੋਲ ਸੱਕਾਂ ਗਈ ਤੇਰਾ ਬ੍ਰਿਹੋਂ ਜਿਗਰ ਚੀਰਬੇਲੀ॥ਤੇਰੇ ਇਸ਼ਕਨੇ ਮਾਰ ਲਾਚਾਰ ਕੀਤੀਹੱਡਸੁਕਕੇਹੋਏਕਰੀਰਬੇਲੀ ॥ਪੇਈਏ ਸਾਹੁਰੇ ਜੀਉ ਨਾ ਲੱਗਦਾਈ ਤੇਰੀ ਜ਼ੁਲਫ਼ਦੇਪਏ ਜ਼ੰਜੀਰ ਬੇਲੀ ॥ ਦਿਨ ਰੈਨਨਾ ਆਵਦਾਚੈਨਮੈਨੂੰਦੋਵੇਂਨੈਨ ਵਹਾਂਵਦੇਨੀਰ ਬੇਲੀ॥ ਤੇਰਾਹਾਲਤਮਾਮਮਲੂਮਮੈਨੂੰਜੇਹੜਾ ਗੁਜ਼ਰਿਆਨਾਲ ਤਕਦੀਰਬੇਲੀ ॥ ਗਯਾ ਵਕਤਨਾਆਂਵਦਾ ਹੱਥਪਿਛੋਂ ਪਛੋਤਾਂਵਦੇਪੀਰਫ਼ਕੀਰਬੇਲੀ ॥ ਲੱਕਝੁਕਕੇਵਾਂਗ ਕਮਾਨ ਹੋਇਆ ਸੀਨੇਲਗੇਪ੍ਰੇਮਦੇ ਤੀਰਬੇਲੀ॥ਤੇਰੇਬਾਝਨਾ ਭਾਂਵਦਾਕਿਸ ਕੋਈ ਤੂੰਹੀਯਾਰ ਮਦਦਗਾਰਪੀਰਬੇਲੀ॥ ਜੇਤੂੰ ਮਜਨੂੰ ਹੋਇਓ ਮੈਂ ਵਾਂਗ ਲੈਲੀ ਤੇਰੀ ਹੋਇਰਹਿਸਾਂਦਾਮਨ ਗੀਰ ਬੇਲੀ ॥ ਬਨਜ਼ੀਰ ਤੂੰ ਸਾਹਿਜ਼ਮੀਰਹੋਇਓਂਅਤੇਮੈਂਹਾਂ ਬਦਰੇਮੂਨੀਰਬੇਲੀ ॥ ਤੇਰੇਇਸ਼ਕਪਿੱਛੇਸੱਭੇਵੈਰਮੇਰੇਮਾਉਂ ਬਾਪਚਾਚੇਤਾਏਵੀਰਬੇਲੀ ॥ ਮੇਰੀਜਾਨਕੁਰਬਾਨਦਿਲਜਾਨ ਤੂੰਤੋਂ ਕਾਤੇ ਆਨ ਹੋਸੇਂ ਬਗ਼ਲਗੀਰ ਬੇਲੀ ॥ਮੇਰਾਵੱਸਨਾ

ਕੁਝ ਨਿਮਾਨੜੀਦਾ ਰਹਾਂ ਘਰੇਦੇ ਵਿਚ ਅਸੀਰ ਬੇਲੀ॥ ਏਸ ਇਸ਼ਕ ਦੇ ਮੁਆਮਲੇ ਬਹੁਤ ਔਖੇ ਖ਼ਬਰਦਾਰਨਾਹੋ ਅਧੀਰ ਬੇਲੀ॥ਆਸ਼ਕ ਵਾਂਗਪਤੰਗਨੀਸੰਗਸੜਦੇ ਸ਼ਮਾਦੇਖਮਹਬੂਬ ਮੁਨੀਰ ਬੇਲੀ ॥ ਅਸਾਂ ਬੰਦਿਆਂਤੋਂ ਨਹੀਂ ਕੁਝਹੋਂਦਾ ਐਪਰ ਕਰੇ ਜੋ ਰੱਬ ਕਬੀਰ ਬੇਲੀ ॥ ਕਦੇਕੀਰਨੂੰਚਾਅਮੀਰਕਰਦਾ ਅਤੇ ਕਦੇ ਕਬੀਰ ਨੂੰ ਕੀਰ ਬੇਲੀ ॥ ਓਹਦਾਅੰਤਹਿਸਾਬਨ ਆਂਵਦਾਏ ਕੌਨ ਕਰੇ ਸਾਗਰ ਅਗੇ ਧੀਰ ਬੇਲੀ॥ਕੋਈ ਲਖ ਵਿੱਚੋਂ ਇਕ ਲਖਦਾ ਹੈ ਓਸ ਅਲਖ ਨੂੰ ਸਾਫ਼ ਜ਼ਮੀਰਬੇਲੀ॥ ਜੇੜਾ ਲਖੇ ਆਲਖ ਆਲਖ ਹੋਵੇ ਓਹਨੂੰ ਲਖ ਵਿੱਚੋਂ ਲਖੇ ਪੀਰਬੇਲੀ ॥ ਸ਼ਹਿਰਛਡਕੇ ਨਹਿਰਦੇਕੰਢਨੇਨੂੰ ਭਿਓਂ ਪਾਇ ਕੇ ਦੂਰ ਵਹੀਰ ਬੇਲੀ॥ਝੱਲਾਂਵਿਚ ਝਲਾਹੋਕੇ ਦੁਖਝੱਲੇ ਏਹ ਭੀ ਰਹਿਗਈਤੇਰੀਨਜ਼ੀਰਬੇਲੀ॥ਘਰ ਯਾਰਤੋਂਵਿਰੋਂ ਤ੍ਰਬਾਰ ਅੰਦਰ ਕਾਰਜ਼ਾਰਕੀਤੋਬਿਨਾਂਧੀਰਬੇਲੀ॥ਰਿਹੋਂ ਵਿਚਉਜਾੜ ਪਹਾੜਪਿਆਰੇ ਸਾੜਬਾਲਕੇ ਜੀਉਜ਼ਹੀਰਬੇਲੀ ॥ ਤੇਰਾ ਦੁਖ ਸੁਨਕੇ ਗਏ ਸੁਖਮੇਰੇ ਮੁਖਜ਼ਰਦ ਹੋਯਾ ਨੈਨੀਂ ਨੀਰ ਬੇਲੀ॥ ਤੇਰੇ ਬਾਝ ਜੋਮੁਝਦੇਨਾਲਬੀਤੀਮੂੰਹੋਂ ਹੋਂਵਦੀਨਹੀਂ ਤਕਰੀਰ ਬੇਲੀ ॥ ਤੇਰੇਹਿਜਰ ਨੇ ਜਿਗਰ ਜਲਾਇਦਿੱਤਾ ਹੋਯਾ ਵਾਂਗ ਤਬੂਤ ਸਰੀਰ ਬੇਲੀ ॥ ਸਤੀਵਾਂਗਮੈਂਇਸ਼ਕਦੀਚਿਖਾਚੜ੍ਹ-ਕੇ ਕੇਸਰ ਇਸ਼ਕ ਦਾ ਖਾਇ ਕਬੀਰ ਬੇਲੀ॥ ਭੁੱਲਾ ਖਾਵਨਾ ਪੀਵਨਾ ਸੋਵਨਾ ਜੋ ਤੇਰੇ ਹਾਲ ਦੇਨਾਲ ਹਕੀਰਬੇਲੀ॥ਵਾਲ ਵਾਲ ਦੇ ਨਾਲ ਖ਼ਿਆਲ ਤੇਰਾ ਹਾਲ ਕਾਲ ਮੇਰਾਸੁਨੀਂ ਪੀਰ

ਫੇਲੀ॥ ਦਮ ਦਮ ਪਿਆਰੇ ਤੇਰਾ ਦਮ ਭਰਾਂ ਭਰਾਂ ਦੇਮਨਾਕੋਈ ਤਦਬੀਰ ਬੇਲੀ॥ ਆਵੇ ਸਬਰ ਨਾ ਨਿੱਕਲੇ ਜਾਨ ਮੇਰੀ ਸੱਭ ਸ਼ਾਨ ਸੁਜਾਨ ਸੁਧੀਰ ਬੇਲੀ॥ ਦੌਲਤਮੰਦ ਗ਼ਰੀਬ ਜਹਾਨ ਅੰਦਰ ਜਾਸਨ ਖ਼ਾਕ ਦੇ ਵਿਚ ਅਖ਼ੀਰ ਬੇਲੀ॥ ਮੇਰੀ ਸਾਬਤੀ ਸਿਦਕ ਯਕੀਨ ਨਿਸਚਾ ਤੇਰੇ ਕਦਮਾਂ ਦੇ ਵਿਚ ਹੈ ਪੀਰ ਬੇਲੀ॥ ਤਾਨੇ ਮਾਰਦੇ ਸਾੜਦੇ ਲੋਕ ਸਾਰੇ ਜ਼ੇਹਰ ਭਰੇ ਮਰਦ ਖੇਦ ਰਵ ਸ਼ਰੀਰ ਬੇਲੀ॥ ਦਿਲੋਂ ਪ੍ਰੀਤ ਨਾ ਕਿਸੇ ਦੇ ਨਾਲ ਮੇਰੀ ਤੇਰੇ ਬਾਝ ਨਹੀਂ ਕਿਤੇ ਸੀਰ ਬੇਲੀ॥ ਹੱਥ ਕਾਰ ਤੇ ਦਿਲ ਦਿਲਦਾਰ ਅੰਦਰ ਮਿਲੀ ਆਰਫ਼ਾਂ ਏਹ ਅਕਸੀਰ ਬੇਲੀ॥ ਮੇਰਾ ਚਿੱਤ ਹੈ ਨਿੱਤ ਉਦਾਸ ਰਹਿੰਦਾ ਬਾਝ ਮਤ ਨਾ ਕਿਤ ਖਿਲੀਰ ਬੇਲੀ॥ ਕਿਸ਼ਨ ਸਿੰਘ ਨਾ ਛੋੜਸਾਂ ਇਸ਼ਕ ਤੇਰਾ ਭਾਵੇਂ ਜਿਸਮ ਹੋਵੇ ਲੀਰ ਲੀਰ ਬੇਲੀ॥ ੧੯੦॥

ਖ਼ਤ ਲਿਖਣਾ ਫ਼ਰਿਹਾਦ ਦਾ ਤਰਫ਼ ਸ਼ੀਰੀਂ ਦੀ

ਆਯਾ ਖ਼ਤ ਤੇਰਾ ਧਾਯਾ ਫ਼ਿਰਦ ਸਾਰਾ ਹੋਈ ਆਜ ਜਾਂ ਤੇ ਮੇਹਰਬਾਨ ਸ਼ੀਰੀਂ॥ ਬੜੀ ਮੇਹਰ ਕੀਤੀ ਬੀਤੀ ਬਾਤ ਲਿਖੀ ਕੀਤਾ ਨਾਲ ਜ਼ਬਾਨ ਬਿਆਨ ਸ਼ੀਰੀਂ॥ ਮੇਰਾ ਦੀਨ ਈਮਾਨ ਤੇ ਸ਼ਾਨ ਸ਼ੀਰੀਂ ਜਿਵੇਂ ਜਾਨ ਜਹਾਨ ਗੁਮਾਨ ਸ਼ੀਰੀਂ॥ ਕਾਬਾ ਕਿਬਲਾ ਕਿਨ ਸ਼ਤ ਫ਼ਿਰਦੌਸ ਜੰਨਤ ਗਯਾ ਗੰਗ ਤੇ ਹਰੀ ਅਸਥਾਨ ਸ਼ੀਰੀਂ॥ ਮੈਨੂੰ ਮੁਖ ਦਿਖਾਲ ਜੋ ਦੁਖ ਜਾਵਨ ਆਵਨ ਸੁਖ ਤੇ ਪੌਣ ਪਰਾਨ ਸ਼ੀਰੀਂ॥ ਪਿਆਰੀ ਜਾਨ ਮੇਰੀ ਪਿਆਰੀ ਜਾਨ ਮੇਰੀ ਜਾਨ ਜਾਨ ਕੀਤੀ ਕੁਰਬਾਨ ਸ਼ੀਰੀਂ॥ ਤੇਰੇ ਦੁਆਰ ਦਾ ਮੰਗਤਾ

ਹੋਇ ਰਹਿਆ ਕਰੀਂ ਇਰਦੀਗਿਰਦਾ ਵਾਨ ਸ਼ੀਰੀਂ॥ ਰੋਹੜ ਇਸ਼ਕ ਅੰਦਰ ਉਡਿ੍ਆ ਜਾਵਨਾ ਹਾਂ ਮੇਰੇ ਗਿਰਦ ਹਜ਼ਾਰ ਤੂਫ਼ਾਨਸ਼ੀਰੀਂ ॥ ਘਰਬਾਰਵਿਸਾਰਖ੍ਵਾਰਹੋਯਾਤੇਰੇਪਿਆਰ ਅੰਦਰਪਰੇਸ਼ਾਨਸ਼ੀਰੀਂ ॥ ਤਨਮਨਮੇਰੇਤੂੰਹੀਵੱਸਰਹੀਏਂਕਰ ਕੇ ਆਪਨਾ ਖ਼ੁਬਮਕਾਨ ਸ਼ੀਰੀਂ॥ ਤੇਰੇਇਸ਼ਕਦੇਧਾੜਵੀਪਏ ਮੈਨੂੰ ਕੀਤਾਮਾਰ ਹੈਰਾਨ ਵੈਰਾਨ ਸ਼ੀਰੀਂ ॥ ਜਦੋਂਯਾਦਆਵੇ ਤੇਰੀ ਸ਼ਕਲ ਮੈਨੂੰ ਅਕਲ ਉਡਜਾਵੇਆਸਮਾਨਸ਼ੀਰੀਂ॥ਤੇਰੇ ਜੇਹਾ ਨਾਦਿੱਸਦਾਹੋਰ ਕੋਈ ਢੂੰਡਦੇਖਿਆਸੱਭਜਹਾਨਸ਼ੀਰੀਂ ॥ ਨਹੀਂ ਪਦਮਨੀ ਸੰਖਨੀ ਚਿੱਤ੍ਰਨੀ ਭੀ ਪਰੀਹੂਰਨਾਕੋਈ ਗ਼ਿਲਮਾਨਸ਼ੀਰੀਂ ॥ ਜ਼ੁਲਫ਼ਾਂਕਾਲੀਆਂਪਾਲੀਆਂ ਨਾਂਗਕਾਲੇ ਲਬਾਂ ਕੰਦ ਖੁਰਸੰਦ ਮਿਸਟਾਨ ਸ਼ੀਰੀਂ ॥ ਦੀਵੇਬਲਨਦੀਵੇ ਖੀਵੇਹੋਨ ਆਸ਼ਕ ਜਲਨ ਵਾਂਗ ਪਤੰਗਦੇ ਆਨ ਸ਼ੀਰੀਂ ॥ ਇਕਵਾਰ ਮਾਸ਼ੂਕ ਦੀਦਾਰਦੇਵਨਲੱਖਵਾਰਆਸ਼ਕਕੁਰਬਾਨ ਸ਼ੀਰੀਂ ॥ ਸਦਾ ਜੀਵਨਾ ਨਹੀਂ ਜਹਾਨਅੰਦਰ ਕੋਈਰੋਜ਼ਦੀ ਜਾਨ ਮਿਹਮਾਨ ਸ਼ੀਰੀਂ ॥ ਇਕ ਨਾਮ ਸੋਹਨੇਦਿਲਅਰਾਮ ਹੈਤੋਂ ਆਸ਼ਕ ਜਾਨ ਜਹਾਨ ਘੁਮਾਨ ਸ਼ੀਰੀਂ॥ਸਦਕਾਖਿਸਰੋ ਦਾ ਜਿਸਦੀ ਵਡੂਵਡੀਹੈਂ ਇਕਵਾਰਮਿਲੀਮੈਨੂੰ ਆਨਸ਼ੀਰੀਂ ॥ ਤੇਰੇਦੇਖਣੇਨੂੰਦੇਖਦੁਖਝੱਲੇ ਲਾਹੇਇਸ਼ਲੀ ਸਰਗਰਦਾਨ ਸ਼ੀਰੀਂ ॥ ਲਿਖ ਹਾਲ ਅਹਿਵਾਲ ਬਿਆਨ ਕੀਤਾਬਾਗ਼ਬਾਨ ਹੋਯਾ ਮੇਹਰਬਾਨ ਸ਼ੀਰੀਂ ॥ ਆਯਾ ਖ਼ਤਤੇਰਾ ਖਿੜਿਆਦਿਲ ਮੇਰਾਜੈਸਾ ਫੂਲ ਫੁੱਲਦਾਨਸ਼ੀਰੀਂ ॥ ਆਖਨਲੋਗਹੈਖ਼ਤ

ਮਿਲਾਪ ਅੱਧਾ ਕਦੇ ਆਪਭੀ ਮਿਲੇਂਗੀਆਨ ਸ਼ੀਰੀਂ॥ ਕੀਤੋ ਯਾਦ ਫ਼ਰਿਹਾਦ ਬਰਬਾਦ ਤਾਂਈਂ ਏਹ ਭੀ ਮੰਨਿਆਤੇਰਾ ਅਹਿਸਾਨ ਸ਼ੀਰੀਂ ॥ ਨਹੀਂਤਾਂ ਸੋਹਨਿਆਂਨੂੰਪਰਵਾਹਕੇਹੜੀ ਰਹਿੰਦੇ ਹੁਸਨ ਦੇ ਵਿਚ ਗਲਤਾਨ ਸ਼ੀਰੀਂ॥ਮੇਰੇਜੇਹੇ ਹਜ਼ਾਰ ਗੁਲਾਮ ਤੇਰੇ ਤੇਰੇਜੇਹਾਨਾਕੋਈਸੁਲਤਾਨਸ਼ੀਰੀਂ ॥ ਘਰਬਾਰ ਉਜਾੜ ਮੰਸਾਰ ਸਾਰੇ ਭਾਰਤਰਫ਼ ਤੇਰੀਦਾਸਤਾਨਸ਼ੀਰੀਂ ॥ ਇਕ ਵਾਰ ਜਿਨਾਂ ਤੇਰਾ ਮੁਖ ਡਿੱਠਾ ਹੋਇ ਮਸਤ ਮਲੰਗ ਦੀਵਾਨ ਸ਼ੀਰੀਂ ॥ ਕਿਸ਼ਨਸਿੰਘ ਤੂੰ ਜਾਨਦੀ ਜਾਨ ਮੇਰੀ ਤੇਰੇ ਨਾਲ ਹੈ ਜਿੰਦ ਜਹਾਨ ਸ਼ੀਰੀਂ ॥੧੯੧॥

ਖ਼ਤ ਲਿਖਨਾ ਸ਼ੀਰੀਂ ਦਾ ਤਰਫ਼ ਫ਼ਰਿਹਾਦ ਦੀ

ਸਾਈਂ ਯਾਦ ਕਰਕੇ ਫ਼ਰਿਹਾਦਸਾਈਂਸ਼ਾਲਾਸ਼ਾਦਹੋਵੀਂ ਮੇਰੇ ਯਾਰ ਪਿਆਰੇ॥ ਆਯਾ ਖ਼ਤ ਫ਼ਰਹੱਤਨਮੱਤਤੇਰਾਦੇਖਦਿਲ ਹੋਯਾ ਗੁਲਜ਼ਾਰ ਪਿਆਰੇ ॥ਤੇਰੇ ਦਿਲਦੀਹੋਈਮੁਰਾਦਪੂਰੀ ਲਿਆਇਓਂ ਨੀਰ ਪਰਬਤ ਚੀਰਸਾਰਪਿਆਰੇ॥ਤੇਰੇਆਵਨੇ ਦੀ ਜਦੋਂ ਗੱਲ ਸੁਨੀ ਹੋਈ ਇਕਤੋਂਫੁਲਕੇਚਾਰ ਪਿਆਰੇ ॥ ਰਲਰਲਕੇ ਨਾਲ ਸਹੇਲੀਆਂਦੇ ਤੇਰਾਕਰਾਂਗੀਆਨ ਦੀਦਾਰ ਪਿਆਰੇ॥ ਮੁਖ ਵੇਖਤੇਰਾਸੁਖਦੁਖ ਹੋਈ ਅਤੇ ਹੋਵਸਨ ਦੁਖ ਫ਼ਰਾਰ ਪਿਆਰੇ॥ ਬਿਨਾਂਦੇਖਿਆਂ ਤੜਫ਼ਦੀਜਾਨਮੇਰੀਜਿਵੇਂ ਮੱਛਲੀ ਬਹਿਰ ਕਿਨਾਰ ਪਿਆਰੇ ॥ ਸਾਬਤਰਖਿਓ ਸਿਦਕ ਈਮਾਨਅਪਨਾ ਤੇਰੇ ਇਸ਼ਕਤੋਂਜਾਨਨਿਸਾਰ ਪਿਆਰੇ॥ਮਨ ਮਾਰਿਓਈ ਜਿਵੇਂ ਸ਼ੇਰ ਤਾਈਂ ਪਕੜਸੂਰਮਾਢਾਲਤਲਵਾਰ

ਪਿਆਰੇ ॥ ਗੱਲਾਂ ਤੇਰੀਆਂ ਯਾਦ ਕਰਰੋਨਆਵੇ ਗੱਲ੍ਹਾਂ ਲਾਲ ਕਰਾਂ ਹੱਥ ਮਾਰ ਪਿਆਰੇ ॥ ਰੋਗ ਬਰਦਵਸਾਰ ਹੋਗਿਆ ਮੇਰੇ ਜਿਸ ਰੋਗ ਦਾ ਗਿਓਂ ਵਿਸਾਰ ਪਿਆਰੇ॥ ਘਰ ਬਾਰ ਉਜਾੜ ਹੈ ਤੁਧ ਬਾਝੋਂ ਅਤੇ ਬਾਗ ਬਹਾਰ ਖਸਖਾਰ ਪਿਆਰੇ॥ ਰਹਾਂ ਖੇਡਦੀ ਨਾਲ ਸਹੇਲੀਆਂ ਦੇ ਤੇਰਾ ਨਾਮ ਲੈਕੇ ਬਾਰ ਬਾਰ ਪਿਆਰੇ॥ ਸੱਈਆਂ ਸਾਂਗ ਲਾਵਨ ਤੇਰੇ ਗੀਤ ਗਾਵਨ, ਦੇਖ ਦੇਖ ਜਾਵਾਂ ਬਲਿਹਾਰ ਪਿਆਰੇ ॥ ਅੰਗ ਅੰਗ ਦੇ ਵਿੱਚ ਨਿਸੰਗ ਹੈਂ ਤੂੰ ਤੇਰੇ ਰੰਗ ਦੀ ਸਭ ਬਹਾਰ ਪਿਆਰੇ ॥ ਜਿਵੇਂ ਰੰਗ ਤਰੰਗ ਤੇ ਰੰਗ ਮਹਿੰਦੀ ਨਸ਼ਾ ਭੰਗ ਮਲੰਗ ਮਲਾਰ ਪਿਆਰੇ ॥ ਤੂੰਹੀਂ ਦਿਲ ਦੇ ਵਿੱਚ ਸਮਾਇ ਰਹਿਓਂ ਤੇਰੇ ਬਾਝ ਨਾ ਹੋਰ ਦਿਲਦਾਰ ਪਿਆਰੇ ॥ ਖ਼ਿਸਰੇ ਨਾਲ ਨਾ ਖਿਆਲ ਹੈ ਮੂਲ ਮੇਰਾ ਐਵੇਂ ਜੱਗ ਜੰਜਾਲ ਵਿਹਾਰ ਪਿਆਰੇ ॥ ਜ਼ੋਰੋ ਜ਼ੋਰ ਵਿਆਹੀਆਂ ਮਾਪਿਆਂ ਨੇ ਨਹੀਂ ਉਸ ਦੇ ਨਾਲ ਪਿਆਰ ਪਿਆਰੇ ॥ ਯਾਰ ਖ਼ਾਵੰਦਾ ਤੋਂ ਪਿਆਰੇ ਬਹੁਤ ਹੋਵਨ ਏਹ ਮਿਸਲ ਮਸ਼ਹੂਰ ਸੰਸਾਰ ਪਿਆਰੇ॥ ਤੂੰਹੀ ਜਾਗਦੇ ਜੱਗ ਦੇ ਵਿੱਚ ਦਿਸੇਂ ਅਤੇ ਸੁੱਤਿਆਂ ਤੇਰਾ ਪਸਾਰ ਪਿਆਰੇ। ਤੂਹੀਂ ਅਹਿਲਨਾਸੂਤ ਮਲਕੂਤ ਹੋਇਓਂ ਗਿਓਂ ਲੰਘ ਜਬਰੂਤ ਤੋਂ ਪਾਰ ਪਿਆਰੇ॥ ਤੂੰਹੀਂ ਜਾਇ ਲਾਹੂਤ ਦੀ ਮੌਜ ਮਾਨੇ ਅਤੇ ਲਵੇਂ ਜਬਰੂਤ ਦੀ ਸਾਰ ਪਿਆਰੇ॥ ਮਾਲਕ ਮੁਲਕ ਮਕਾਨ ਤੇ ਜਾਨ ਦਾ ਤੂੰ ਸਾਹਿਬ ਜ਼ਿਮੀਂ ਅਸਮਾਨ ਨਿਹਾਰ ਪਿਆਰੇ॥ ਤੂਹੀਂ ਅੱਖੀਆਂ ਦੇ ਵਿੱਚ ਵੱਸ ਰਿਹੋਂ ਹਰ ਤਰਫ਼ ਹੈ ਤੇਰਾ ਦੀਦਾਰ ਪਿਆਰੇ ॥ ਤੇਰਾ ਧਿਆਨ ਧਰਕੇ ਤੂਹੀਂ ਹੋਇ ਰਹੀਆਂ ਮੈਂ ਨਾ ਰਹੀ ਤੂਹੀਂ

ਜਾਨਣਹਾਰਪਿਆਰੇ॥ ਹੁਣਹੋਰਵੀ ਕੈਦ ਓਹਘੱਲਣੋਂਸੀ ਕਰਾਂ
ਹੋਰਕੀ ਗਿਲਾ ਗੁਲਜ਼ਾਰ ਪਿਆਰੇ॥ਮੇਰੇਵੱਸ ਨਾਹੀਂ ਮਿਲਾਂ
ਨਿੱਤ ਤੈਨੂੰਸੋਈਹੋਵੇਕਰੇ ਕਰਨਹਾਰਪਿਆਰੇ॥ ਜਿਓਂ ਭੁੱਲ
ਨਾਪੁਛਿਓ ਮੁਝ ਤਾਂਈਂ ਤਾਹੀਂ ਹੋਇਓਂ ਐਡਖੁਆਰਪਿਆਰੇ॥
ਕਰੇਂਦੁਸ਼ਮਨਾਂਨੇਕੇਹਾਕਿਮਕੀਤੇ ਦਗੇ ਨਾਲਮਾਰਨਦਗੇਦਾਰ
ਪਿਆਰੇ॥ ਬਾਕੀ ਉਮਰਆਹੀ ਆਇਓਂ ਜੀਂਵਦਾਤੂੰ ਮੈਨੂੰ
ਹੋਵਨਾ ਆਹਾਦੀਦਾਰ ਪਿਆਰੇ॥ਵੈਰੀ ਆਸ਼ਕਾਂਦੇਦੇਖ ਲੋਗ
ਸਾਰੇ ਕੋਈਇੱਕਵਿੱਚੋਂ ਮਦਦਗਾਰ ਪਿਆਰੇ॥ ਨਹੀਂ ਨਾਲ
ਤਕਦੀਰਤਦਬੀਰਕੋਈਦਸਤਗੀਰਹੈਹੱਥਧਰੁਛਾਰਪਿਆਰੇ
॥ ਤੇਰਾਨਾਮ ਇਕਵਾਰਜੋਲੈਂਦਾਮੂੰਹੋਂ ਵੈਰੀ ਹੋਂਵਦੇਲੱਖਹਜ਼ਾਰ
ਪਿਆਰੇ॥ ਮੋਇਆਂਬਾਝਨਾਜਾਵਸੀਮੂਲਮੈਥੋਂ ਤੇਰੇਇਸ਼ਕਦਾ
ਸਖ਼ਤਆਜ਼ਾਰਪਿਆਰੇ॥ ਸਬਰਸ਼ੁਕਰ ਕਰਕੇ ਆਸ਼ਕ ਸ਼ਾਦ
ਰਹਿੰਦੇ ਸ਼ਾਦੀ ਗ਼ਮੀਨੂੰਦਿਲੋਂਵਿਸਾਰ ਪਿਆਰੇ॥ਕੋਈਰੋਜ਼
ਦਾਜੱਗਤਮਾਸ਼ਾ ਹੈਐਵੇਂਕੱਟਜਾਨੇ ਦਿਨਚਾਰ ਪਿਆਰੇ॥
ਇਕ ਵਾਰਤੂੰ ਆਨ ਦੀਦਾਰ ਦੇਵੇਂ ਲੱਖਵਾਰਦੇਵਾਂਸਿਰਵਾਰ
ਪਿਆਰੇ॥ਵਿੱਚੋਵਿੱਚ ਵਿਛੋੜੇਨੇਹੱਡਗਾਲੇ ਮੂੰਹੋਂ ਕਹਿਨਦੀ
ਨਹੀਂਗੁਫ਼ਤਾਰ ਪਿਆਰੇ॥ ਆਸ਼ਕ ਇਸ਼ਕਮਾਸ਼ੂਕਦੇਕੁਠੜੇ
ਨੀ ਆਖ ਸਕਦੇ ਨਹੀਂ ਅਸਰਾਰਪਿਆਰੇ॥ ਭੇਤਇਸ਼ਕਦਾ
ਖੋਲਣਾਭਲਾਨਾਹੀਂਦੁਸ਼ਮਨ ਹੋਂਵਦਾਕੁੱਲਸੰਸਾਰਪਿਆਰੇ।
ਯੂਸਫ਼ਬਾਪਨੂੰਖ਼ੁਆਬਦਾ ਭੇਤਕਿਹਾ ਭਾਈਆਂ ਹੋਇਆ ਕੇਹਾ ਖੁਾਰ
ਪਿਆਰੇ॥ਅਨਲਹੱਕਮਨਸੂਰਨੇਆਖਿਆਸੀਹੋਇਆਸੂਲਕੀਤੇ

ਅਸਵਾਰਪਿਆਰੇ॥ ਖ਼ੁਦੀਨਾਲਖ਼ੁਦਾਇਦਾਮੇਲਨਾਹੀਂਬੇਖ਼ੁਦ ਹੋਇਕੇਹੱਕਪੁਕਾਰ ਪਿਆਰੇ ॥ ਤੇਰੇਇਸ਼ਕਤੇਸਿਦਕਤੋਂਜਾਨ ਸਦਕੇਆਸ਼ਕਹੋਇਓਂਤੂੰਸਰਦਾਰਪਿਆਰੇ॥ ਕਿਸ਼ਨਸਿੰਘਮੈਂ ਬੰਦੀਹਾਂਬਾਝਦੰਮਾਂਦਾਹੋਵੇਰਲੈਚੱਲਬਜ਼ਾਰਪਿਆਰੇ॥੧੯੨॥

## ਜਵਾਬ ਫ਼ਰਿਹਾਦ ਦਾ ਵ ਮਾਕੂਲਾ

ਦੇਖੋ ਇਸ਼ਕ ਮਿਜਾਜ਼ੀ ਦੇ ਕੰਮ ਧਾਰੋ ਪਹਿਲੇ ਹੱਕ ਥੀਂ ਰਾ ਹਟਾਇਆਈ ॥ਫੇਰਮਾਰਖੁਆਰਕਰਜਗਅੰਦਰਸਾਰਾਧਰਮ ਈਮਾਨਗਵਾਇਆਈ ॥ ਨਹੀਂਛੱਡਿਆ ਦੀਨਤੇਦੁਨੀਜੋਗਾ ਘਰਬਾਰ ਵਿਸਾਰਸਿਧਾਇਆਈ ॥ ਜਿਸ ਪ੍ਰੀਤਲਾਈ ਨਾਲ ਨਾਰੀਆਂਦੇਓਸਨਫ਼ਾਨਾਹੀਂਕੁਝਪਾਇਆਈ॥ਗੱਲਾਂਮਿਠੀਆਂ ਦੇਨਾਲਮੋਹਿਲਿਆ ਪਿੱਛੋਂਜ਼ਹਿਰਦਾ ਜਾਮਪਿਲਾਇਆਈ॥ ਜਿਸਸੁਖਦੇਵਾਸਤੇਦੁਖਝਾਕੇਕਦੇਓਸਨਾਮੁੱਖਵਿਖਾਇਆਈ॥ ਜ਼ਾਹਦ ਜੋਹਦ ਇਬਾਦਤ ਦਾਰਹੋਕਰਦੇ ਰੱਬਕਦੇ ਨਾਆਨ ਭੁਲਾਇਆਈ ॥ ਜਿਵੇਂ ਕੀਮੀਆਗਰੀਦੇ ਠਰਕਵਾਲੇਝੁਗਾ ਝੌਂਪੜਾ ਫੂਕਉਡਾਇਆਈ ॥ ਪਾਰਸਵਾਸਤੇ ਕਈ ਪਹਾੜ ਵੇਖੇ ਪੱਡਾ ਮੁਫ਼ਤਘੱਟਾ ਸਿਰਪਾਇਆਈ ॥ ਨਾਮਸਾਈਂਦਾ ਸੱਭਤੋਂ ਜਾਨ ਚੰਗਾ ਜਿਸਪਾਇਆਦੁਖਵੰਞਾਇਆਈ॥ਏਨ੍ਹਾਂ ਹਿਨਾਂਦੇ ਇਸ਼ਕ ਦੇ ਸ਼ੌਕ ਅੰਦਰ ਸਬਰ ਸਿਦਕ ਤੇ ਰਿਜ਼ਕ ਗਵਾਇਆਈ ॥ ਖ਼ੁਰੀ ਰੰਨਾਂ ਦੀ ਮੱਤ ਨਾ ਜੱਤ ਕੋਈ ਕਰੇ ਅਤ ਤੇ ਸੱਭ ਸਿਧਾਇਆਈ ॥ ਦੂਈਛੱਡ ਨਾਇੱਕਵਲਹੋਈ ਕੋਈ ਲੋਕ ਲਾਜ ਕਰ ਕਾਜ ਗਵਾਇਆਈ ॥ ਕੀਤੀਜਾਨ

ਪਿਆਰੀਨਾਰੀਰਾਮਵਾਰੀਰਾਵਨਮਾਰਕਟਾਰਨਘਾਇਆਈ। ਰਹੀਆਂਗੋਪੀਆਂ ਲੋਪੀਆਘਰਾਂ ਅੰਦਰਜਵੇਂ ਦ੍ਵਾਰਕਾਨੂੰਕਾਨ੍ਹ ਧਾਇਆਈ ॥ ਨਾਲੇ ਐਸ਼ ਘਰ ਦੇ ਨਾਲੇ ਸੁਖਹਰਦੇ ਕਿਹਾ ਮਕਰਦਾਜਾਲਵਿਛਾਇਆਈ॥ਨਾਲੇਖ਼ਸਮਾਂਦੇਨਾਲਨਿਹਾਲ ਰਹਿਨਾ ਨਾਲੇ ਯਾਰਦਾ ਇਸ਼ਕ ਜਿਤਾਇਆਈ॥ ਏਸਐਬ ਖਿਲਫ਼ੈਬ ਨੂੰ ਕੋਈ ਜਾਨੇ ਗੁਲਖ਼ਾਰਦੇ ਸੰਗਬਨਾਇਆਈ॥ ਏਹ ਭੀ ਸੱਚ ਮਾਸ਼ੂਕਾਂ ਨੂੰ ਦਰਦ ਨਾਹੀਂ ਆਸ਼ਕਗਰਦਦੇ ਨਾਲ ਰੁਲਾਇਆਈ ॥ ਬਰਛੀ ਨੈਨਾਂਦੀਮਾਰ ਕੇ ਘਾਇਲ ਕੀਤੇਛੈਲ ਨੱਢੀਆਂਨੇਸਿਤਮਚਾਇਆਈ॥ਹੋਵਨਕੁਆਰੀਆਂ ਯਾਰੀਆਂਲਾਇਬੈਠਨਫੇਰ ਸਾਰੀਆਂ ਵਿਆਹਕਰਾਇਆਈ ॥ ਧਿਆਨ ਰੱਖਦੇ ਤਰਫ਼ ਕੀ ਸਾਫ਼ ਹੋਈਆਂ ਤਨ ਬਰਫ਼ਦੇ ਵਿਚ ਗਲਾਇਆਈ ॥ ਦੋਹਾਂ ਬੇੜੀਆਂ ਤੇ ਪੈਰ ਰੱਖ ਕੇ ਤੇ ਕਿਸੇ ਆਪਨਾਜੀਊ ਬਚਾਇਆਈ ॥ ਨਾਲੇ ਰੱਬ ਰੱਖੇਨਾਲ ਲੱਬ ਰੱਖੇ ਤੈਨੂੰ ਕਿਸੇ ਏਹਗ੍ਯਾਨਸਿਖਾਇਆਈ॥ਨਾਲੇਜੋਗ ਚਾਹੇਂ ਨਾਲੇ ਭੋਗ ਚਾਹੇਂ ਕਾਹੇ ਮਨ ਨੂੰ ਰੋਗਲਗਾਇਆਈ॥ ਇਸ਼ਕ ਨਾਲ ਨਾ ਅਕਲਦੀ ਪੇਸ਼ਜਾਵੇ ਐਥੇਕਮਲਿਆਂਕੰਮ ਬਨਾਇਆਈ ॥ ਜਿਨਾਂ ਛੱਡਿਆਨਹੀਂਸੰਸਾਰਸਾਰਾਓਹਨਾਂ ਯਾਰਦਾ ਮਜ਼ਾ ਨਾ ਪਾਇਆਈ॥ ਦੇਖੋ ਮਕਰਏਹ ਨਾਰੀਆਂ ਡਾਰੀਆਂ ਦੇ ਧੋਖਾ ਧਾਰੀਆਂ ਵਿਚਕਮਾਇਆਈ॥ਚਲਿੱਤਰ ਚਾਰਸੌਕਿਹਾਹੈਇਸਤ੍ਰੀਦਾਚਾਰਮਰਦਦਾਆਖਸੁਨਾਇਆਈ ॥ ਇਸਵਾਸਤੇ ਇਸ਼ਕਮਿਜਾਜ਼ ਝੂਠਾ ਸੱਚਾ ਰੱਬ ਦਾ ਇਸ਼ਕ

ਜਿਤਾਇਆਈ॥ਸ਼ੀਰੀਂ ਖ਼ਿਸਰੋਦੇਨਾਲਵਿਆਹਕੀਤਾਫ਼ਰਿਹਾ-
ਦ ਬਰਬਾਦਕਰਾਇਆਈ॥ ਕਹਿਰਫ਼ਕਰਦਾਫ਼ਕਰਦੀ ਜਾਨ
ਉੱਤੇਛਲਵਲਕਰਦਿਲਵਲਾਇਆਈ॥ਸੱਸੀਮੋਹਨਾਛੱਡਿਆ
ਮਾਪਿਆਂਦਾਪੁੰਨੂੰਗਾਫਲੀਵਿੱਚ ਗਵਾਇਆਈ॥ਮੇਹੀਂਵਾਲਦੇ
ਨਾਲਖ਼ਿਆਲ ਸੋਹਨੀਵਿੱਚਸ਼ਹਿਰਦੇਅਕਦਬਨ੍ਹਾਇਆਈ॥
ਹੀਰ ਰਾਂਝੇਦੇ ਨਾਲ ਵਿਸਾਲ ਕਰਕੇ ਸੈਦੇਨਾਲਨਿਕਾਹਪੜ੍ਹਾ
ਇਆਈ॥ ਲੈਲੀ ਛੱਡਿਆ ਕਦੋਂ ਘਰ ਬਾਰ ਅਪਨਾ ਅਤੇ
ਮਜਨੂੰਮਾਰਰੁਲਾਇਆਈ॥ਚੰਦ੍ਰਬਦਨਨੇ ਬਦਨਦਿਖਾਲਜਾ
ਨਾਮਾਧਾਰਨੂੰ ਮਾਰ ਵੰਞਾਇਆਈ॥ ਰੋਡਾਵੱਢਕੇਨਦੀਰੁੜ੍ਹਾਇ
ਦਿੱਤਾਏਹ ਜਲਾਲੀ ਦੇ ਇਸ਼ਕਕੁਹਾਇਆਈ॥ਮਿਰਜੇਨਾਲ
ਜੋਸਾਹਿਬਾਂਕੱਚ ਕੀਤਾ ਕਰਕੇ ਮੋਹ ਜਵਾਨ ਜਲਾਇਆਈ॥
ਪਹਿਲੋਂ ਮੋਇਆਨ੍ਹਘਾ ਅਤੇ ਫੇਰਬਿਸ਼ਨੋਂਏਸਸਮੇਂਦਾਇਸ਼ਕ
ਦਿਖਾਇਆਈ॥ ਕਾਹਨਸਿੰਘਦੇਨਾਲਜੈਕੌਰ ਕੀਤੀ ਦੰਮਦੇ
ਕੇਚਿੱਤਚੁਰਾਇਆਈ॥ ਜ਼ਾਤਇਸਤ੍ਰੀਦੀ ਬੇਵਫ਼ਾ ਧਾਰੋ ਅਤੇ
ਮਰਦ ਪੁਰਦਰਦ ਸਦਾਇਆਈ॥ ਪਹਿਲੇ ਮਰਦਮੋਏ ਅਤੇ
ਫੇਰ ਨਾਰਾਂ ਜੋਸ਼ਨਰਾਂਦਾਨਾਰਾਂਨੂੰ ਆਇਆਈ॥ਮਰਦਮੋਏਜਾਂ
ਇਸ਼ਕ ਮੈਦਾਨ ਅੰਦਰ ਨਾਮ ਨਾਰਾਂਦਾਰੱਖ ਵਿਖਾਇਆਈ॥
ਏਹਨਾਂ ਨਾਰੀਆਂ ਧਾਰੀਆਂ ਡਾਰੀਆਂਕਰਦੇਖੋ ਸਾਰੀਆਂਧ੍ਰੋਹ
ਕਮਾਇਆਈ॥ ਮਾਰ ਬ੍ਰਿਹੋਂ ਕਟਾਰੀਆਂਕੁਆਰੀਆਨੇਹੰਸ
ਧਾਰੀਆਂ ਜੀਉ ਖਪਾਇਆਈ॥ਕਿਹਾਸੱਚ ਤਲਵਾਰਤੇ ਨਾਰ
ਇਕੋ ਜੇਹੜਾ ਛੋਹਿਆ ਮਾਰ ਮੁਕਾਇਆਈ॥ ਮਾਰੇਇਨਾਂਦੇ

ਮੌਏ ਇਮਾਮ ਜ਼ਾਦੇ ਹੱਥੀਂ ਘੋਲਕੇ ਜ਼ਹਿਰ ਪਿਲਾਇਆਈ ॥
ਖੂਹਣੀ ਗਾਲੀਆਂਕੈਰਵਾਂਪਾਂਡਵਾਂ ਦੀਆਂ ਜ਼ਰਾਨਾਰਾਂਦਾਸਾਂਗ
ਬਨਾਇਆਈ ॥ਬ੍ਰਹਮਾ ਬਿਸ਼ਨ ਮਹੇਸ਼ਨੂੰ ਵੱਸਕੀਤਾਕ੍ਰਿਸ਼ਨ
ਜੇਹਾਂਨੂੰ ਪਕੜ ਨਚਾਇਆਈ ॥ ਰਾਜੇਇੰਦ੍ਰ ਅਹਿਲਿਆ ਕੋਲ
ਜਾਕੇ ਸਾਰੀ ਉਮਰਦਾ ਦਾਗ਼ ਲਵਾਇਆਈ ॥ ਮਹਾਂਦੇਵਜੀ
ਦੇਖਕੇ ਲੱਛਮੀ ਨੂੰ ਲਿੰਗ ਆਪਨਾਕੱਢਕਟਾਇਆਈ ॥ਸਾਧ
ਸੰਤਤੇਤਪੀਆਂਜਪੀਆਂਨੂੰਏਸਮਾਇਆਨੇਜਾਭਰਮਾਇਆਈ
॥ਵਲੀ ਪੀਰ ਪੈਗੰਬਰਾਂ ਅੰਬੀਆਂ ਨੂੰ ਜਾਦੂ ਹੁਸਨਦਾਪਾਇ
ਰੁਲਾਇਆਈ ॥ ਜਿਸ ਲਾਇਆ ਇਸ਼ਕ ਮਿਜਾਜ਼ਲੋਕੋਉਸ
ਹੱਕਦਾਰਾਜ਼ਛਪਾਇਆਈ ॥ਇਸ਼ਕ ਹੱਕਦਾ ਮਹਿਲਮਿਜਾਜ਼
ਪੌੜੀਚੜ੍ਹਪੌੜੀਆਂ ਮਹਿਲ ਨੂੰ ਪਾਇਆਈ ॥ ਇਸ਼ਕਹੱਕ
ਮਿਜਾਜ਼ਦਾ ਕੰਮਔਖਾ ਜੇਹੜਾ ਬੋਲਿਆ ਘੋਲਘੁਮਾਇਆਈ॥
ਓਹਨਾਂ ਆਸ਼ਕਾਂ ਨੇ ਚੰਗਾ ਕੰਮਕੀਤਾ ਨਾਲ ਜਾਨੀਆਂਜੀਊ
ਘੁਮਾਇਆਈ॥ ਬੇਖ਼ੁਦਹੋਇ ਖ਼ੁਦਾਇਨੂੰ ਯਾਦ ਕੀਤਾਖ਼ੁਦੀ
ਛੋੜਖ਼ੁਦਾਇ ਕਹਾਇਆਈ ॥ ਐਪਰ ਕਦਰ ਕੀ ਲੋਕਾਂ ਨੂੰ
ਆਸ਼ਕਾਂਦਾਹੀਰਾ ਅਹਿਮਕਾਂਤੋੜਉਡਾਇਆਈ॥ਅਨਲਹੱਕ
ਮਨਸੂਰ ਮਸ਼ਹੂਰ ਕੀਤਾਮਾਰ ਚੂਰਕਰਦਾਰਚੜ੍ਹਾਇਆਈ॥
ਸਰਮਦ ਮਾਰਿਆ ਸ਼ਮਸ ਦੀ ਖਲ ਲਾਹੀਇਬਰਾਹੀਮਧਰ
ਰਖਾ ਜਲਾਇਆਈ ॥ ਈਸਾਦੀਆਸੂਲੀਮੂਸੇਨਾਲਝੱਗੜਾ
ਦੇਵਦੱਤ ਨੂੰ ਧਰਤ ਦਬਾਇਆਈ॥ਆਰੀ ਰਖਕੇ ਚੀਰਿਆ
ਜ਼ਿਕਰੀਏ ਨੂੰ ਆਲਮਗੀਰ ਦਾਰਾ ਮਰਵਾਇਆਈ॥ ਰਾਰੇ

ਸੂਰ ਸੁਨਿਆਨ ਨੇ ਇਸ਼ਕ ਅੰਦਰ ਜ਼ਿਕਰ ਫ਼ਿਕਰਤੇਜ਼ੋਹਦ ਭੁਲਾਇਆਈ ॥ ਵਲਿ ਬਲਿ ਅਮਬਊਰ ਦਾ ਜ਼ੋਹਦ ਸਾਰਾ ਏਹਨਾਂ ਨਾਰੀਆਂਮਾਰ ਗਵਾਇਆਈ ॥ ਗੋਰਖਨਾਥਦਾਗੁਰੂ ਮਛਿੰਦ੍ਰ ਆਹਾ ਸਿੰਗਲਦੀਪ ਅੰਦਰ ਮੰਗਲਪਾਇਆਈ॥ ਲੂਣਾ ਪੂਰਨੇ ਨਾਲ ਫ਼ਰੇਬ ਕੀਤਾ ਰਾਜ ਭਰਥਰੀ ਛੱਡ ਸਿਧਾਇਆਈ ॥ ਬੁਲ੍ਹੇਸ਼ਾਹ ਤਾਂਈਂ ਇੱਟਾਂ ਮਾਰੀਓਂਨੇ ਏਸ ਸ਼ਰਾ ਨੇ ਬੁਰਾ ਸਤਾਇਆਈ॥ਇਕ ਵੱਲ ਆਤਸ਼ ਇਕਵਲ ਪਾਨੀ ਕਿਸੇ ਆਸ਼ਕ ਨੇ ਇਸ਼ਕ ਉਠਾਇਆਈ॥ ਰਾਹਛੱਡਕੇ ਹਿੰਦੂਆਂਮੋਮਨਾਂ ਦਾ ਸਿੱਧਾ ਰੱਬਦੀ ਤਰਫ਼ ਨੂੰ ਧਾਇਆਈ॥ ਆਸ਼ਕ ਸੋਈਜੋ ਤਲੀ ਤੇ ਜਾਨ ਰੱਖੇ ਗਲੀ ਯਾਰਦੀਨੂੰਫੇਰਾ ਪਾਇਆਈ ॥ ਇਸ਼ਕਮੁਸ਼ਕਤੇ ਹੁਸਨਨਾਰਹਿਨਗੁਝੇਸੂਰਜ ਬੱਦਲਾਂ ਵਿਚ ਛਪਾਇਆਈ ॥ ਜੂਠੇ ਭੀਲਣੀਦੇਬੇਰ ਰਾਮ ਖਾਧੇ ਸਾਗ ਬਿਦਰ ਦਾ ਕ੍ਰਿਸ਼ਨ ਨੇ ਖਾਇਆਈ ॥ ਕੁਬੜੀ ਕਰਮਾਂਬਾਈਅਤੇਬੇਸਵਾਭੀਏਨ੍ਹਾਂਪ੍ਰੇਮਸੇਹੀਪ੍ਰਭੂ ਪਾਇਆਈ ॥ ਸਤਿਗੁਰ ਦਾਸ ਗੁਲਾਬਦੇ ਪਾਸਪੀਰੋ ਸੀਸਵੇਚਿਆਂਈਸ ਅਲਾਇਆਈ ॥ ਇਸ ਪ੍ਰੇਮਦੇ ਵਿਚ ਨਾ ਨੇਮ ਕੋਈ ਜਿਸ ਕਿਸਕਿਸਤਰਾਂਗੁਨਗਾਇਆਈ॥ਏਹਜੱਗ ਤਮਾਸ਼ੜਾ ਖ਼੍ਵਾਬ ਵਾਲਾ ਅੱਖੀਂਖੋਲਿਆਂਨਜ਼ਰਨਾਆਇਆਈ ॥ ਇਸ਼ਕਬਾਝ ਕੋਈਜਿਸਮ ਜਾਨਨਾਂਹੀਕਿਸੇਰੱਬਦਾ ਤੇ ਕਿਸੇਮਾਇਆਈ॥ ਕਿਸ਼ਨਸਿੰਘ ਪਿਆਰੇਸੋਈ ਪ੍ਰੇਮਚੰਗਾ ਜਿਸ ਪੀਆ ਨੂੰ ਚਾ ਮਿਲਾਇਆਈ ॥ ੧੯੩ ॥

## ਆਵਨਾ ਸ਼ੀਰੀਂ ਦਾ ਨਾਲ ਸਹੇਲੀਆਂ ਦੇ ਅੰਦਰ ਬਾਗਦੇ ਫ਼ਰਿਹਾਦ੍ਰ ਦੇ ਦੇਖਣੇ ਨੂੰ

ਆਈ ਬਾਗ ਅੰਦਰ ਸ਼ੀਰੀਂ ਬਾਗ ਹੋਕੇ ਦਾਗ ਦਿਲੇ ਅੰਦਰ ਲਾਲਾ ਵਾਰ ਪਿਆਰੇ ॥ ਨਾਲ ਸਭ ਸਹੇਲੀਆਂ ਸ਼ਾਹਪਰੀਆਂ ਜਿਵੇਂ ਫ਼ੌਜ ਅੰਦਰ ਫੌਜਦਾਰ ਪਿਆਰੇ ॥ ਵਾਹ ਵਾ ਸੋਹਣੀਆਂ ਸੁੰਦਰਾਂ ਹੂਰ ਜ਼ਾਦਾਂ ਸ਼ੀਰੀਂ ਓਹਨਾਂ ਦੇ ਵਿਚ ਸਰਦਾਰ ਪਿਆਰੇ ॥ ਚੜ੍ਹਿਆ ਕਟਕ ਜਿਉਂ ਕਿਸੇ ਗਨੀਮ ਉੱਤੇ ਧੌਂਸਾ ਮਾਰਕੇ ਬੰਨ੍ਹ ਹਥਿਆਰ ਪਿਆਰੇ ॥ ਇਕੋ ਜੇਡੀਆਂ ਸਾਰੀਆਂ ਰੰਗ ਭਰੀਆਂ ਇਕੋ ਹਾਨ ਤੇ ਹਾਰ ਸਿੰਗਾਰ ਪਿਆਰੇ ॥ ਨਦੀ ਚੱਲਦੀਏ ਜਿਵੇਂ ਮਾਰ ਲਹਿਰਾਂ ਦੀਦੇ ਦੇਖ ਹੋਵਨ ਠੰਢੇ ਠਾਰ ਪਿਆਰੇ ॥ ਇਕ ਖ਼ੁਸ਼ੀ ਫ਼ਰਿਹਾਦ ਦੇ ਆਵਨੇ ਦੀ ਦੂਜਾ ਬਾਗ ਦਾ ਸੈਰ ਦਰਕਾਰ ਪਿਆਰੇ ॥ ਪਹਿਲਾਂ ਵੈਠੀਆਂ ਪਾਸ ਫ਼ਰਿਹਾਦ ਜਾਕੇ ਕਰ ਲਈ ਜਾਂ ਗੱਲ ਗੁਫ਼ਤਾਰ ਪਿਆਰੇ ॥ ਦੇਖ ਹਾਲ ਮਹਬੂਬ ਮਗ਼ਲੂਬ ਐਸਾ ਸ਼ੀਰੀਂ ਰੋਨ ਲੱਗੀ ਜ਼ਾਰ ਜ਼ਾਰ ਪਿਆਰੇ ॥ ਆਸ਼ਕ ਦੇਖ ਦੀਦਾਰ ਸਰਸ਼ਾਰ ਹੋਯਾ ਪੀਕੇ ਹੁਸਨ ਦੀ ਮਸਤ ਖੁਮਾਰ ਪਿਆਰੇ ॥ ਮਿਲੇ ਯਾਰ ਦੋਵੇਂ ਚਸ਼ਮਾਂ ਚਾਰ ਹੋਈਆਂ ਰੁਖਸਤ ਮੰਗਨੀ ਪਈ ਲਾਚਾਰ ਪਿਆਰੇ ॥ ਫੇਰ ਉੱਠ ਸਲਾਮ ਬੁਲਾਇਓਨੇ ਦੇਖਨ ਲੱਗੀਆਂ ਜਾ ਗੁਲਜ਼ਾਰ ਪਿਆਰੇ ॥ ਕਿਤੇ ਸਰੂ ਆਜ਼ਾਦ ਆਬਾਦ ਹੋਏ ਕੋਇਲ ਕੁਮਰੀਆਂ ਕਰਨ ਪੁਕਾਰ ਪਿਆਰੇ ॥ ਕਿਤੇ ਕੇਤ ਕੀਤੇ ਭੌਰ ਮਸਤ ਹੋਏ ਕਿਤੇ ਗੁਲ ਸ਼ਬੋ ਗੁਲਅਨਾਰ ਪਿਆਰੇ ॥ ਸੂਰਜਮੁਖੀ ਤੇ ਸੇਵਤੀ ਗੁਲਾਬਾਸੀ ਗੈਂਡਾ ਗੁਲ

ਸੁੰਬਲ ਖ਼ਮਦਾਰ ਪਿਆਰੇ ॥ ਕਿਤੇ ਗੁਲ ਗੁਲਾਬ ਦੇ ਖਿੜੇ ਹੋਏ ਕਲਗ਼ਾਕਲੀਆਂਕਲੀਆਂ ਹਾਰ ਪਿਆਰੇ॥ਚੰਬਾਮੋਤੀਆ ਕੇਵੜਾ ਹੋਰ ਨਰਗਸ ਸਦਬਰਗ ਸੋਹੇ ਰੰਗ ਦਾਰ ਪਿਆਰੇ ॥ ਬੇਦ ਮੁਸ਼ਕ ਬਿਨਫ਼ਸ਼ਾ ਤੇਗੁਲ ਸੋਸਨ ਗੁਲਖੈਰੇਤੇਪੂਦਨਾ ਧਾਰ ਪਿਆਰੇ ॥ ਕਿਤੇਗੁਲ ਦਾਊਦ ਤੇ ਗੁਲ ਗੇਦੀ ਨਾਗ਼ ਵੇਲ ਤੇ ਹਾਰ ਸਿੰਗਾਰ ਪਿਆਰੇ ॥ ਕਿਤੇ ਗੁਲ ਜਾਫ਼ਰ ਅਤੇ ਗੁਲ ਮਹਿੰਦੀ ਕਿਤੇ ਗੁਲ ਦੋਪਹਿਰ ਪੁਕਾਰਪਿਆਰੇ॥ਕਿਤੇ ਗੁਲ ਲਾਲਾ ਰਤਨਜੋਤ ਕੇਸਰ ਕਵਲ ਫੂਲ ਤਾਲਾਬ ਵਿਚ ਕਾਰ ਪਿਆਰੇ ॥ਕਿਤੇ ਗੁਲ ਰੈਹਾਂ ਅਤੇ ਗੁਲ ਝਮਬਮਹਾਥੀ ਕਾਨ ਕੇ ਫੂਲ ਸੁਧਾਰਪਿਆਰੇ॥ ਲਾਜਵੰਤ ਬੂਟੀ ਬਡੀਲਾਜ ਵਾਲੀਲੱਗੇ ਹੱਥ ਬੈਠੇ ਘੁੰਡਮਾਰ ਪਿਆਰੇ ॥ ਲੈਲਾਮਜਨੂੰ ਹੋਰਸੀ ਇਸ਼ਕ ਪੇਚਾ ਅਤੇ ਕੋਈ ਵੇਲਾਂ ਪੇਚਦਾਰ ਪਿਆਰੇ॥ ਮਰੂਆ ਮਾਲਤੀ ਅਤੇ ਕਨੇਰਆਹਿਫੂਲਫਾਲ ਭੀਬੇਸ਼ੁਮਾਰ ਪਿਆਰੇ ॥ ਲੋਂਗ ਲਾਚੀਆਂ ਤੂਤਬਾਦਾਮ ਪਿਸਤੇਅੰਬਲਤਾਸ ਨਲਯੇਰ ਵਿਚਾਰ ਪਿਆਰੇ॥ਕਿਤੇ ਫੂਲ ਤੋਰੀਹੋਰੀਖੇਲ ਰਹੇ ਮੋਰੀ ਤੋਰੀ ਨਾ ਸੁਨਨ ਪੁਕਾਰ ਪਿਆਰੇ॥ਸੂਹੇਸੋਸਨੀਸੁਰਖ ਸੁਫ਼ੈਦ ਪੀਲੇ ਨੀਲੇਰੰਗਦੇ ਫੁਲਹਜ਼ਾਰਪਿਆਰੇ ॥ਕਿਤੇ ਅੰਬ ਤੇ ਮੇਓ ਅਨਾਰ ਨਿੰਬੂ ਤਰਾਂ ਫ਼ਾਲਸੇ ਤੇ ਕਚਨਾਰ ਪਿਆਰੇ॥ ਦਾਖ ਨਾਖ ਅੰਗੂਰ ਖਜੂਰਖੁਰਮਾਂਨਾਸਪਾਤੀਆਂਨੀ ਰਸਦਾਰ ਪਿਆਰੇ ॥ ਆਲੂ ਆਡੂ ਅੰਜੀਰਫਗਵਾੜ ਜਾਮਨਗਰੀਔਰ ਮੇਵੇ ਮਜ਼ੇਦਾਰ ਪਿਆਰੇ॥ ਸੀਤਾਫਲਾਂ ਦੇ ਕੋਲਸੁਖਚੈਨਬੂਟੀ

ਬਿਲ ਬਾਂਸ ਬਾਟਿਕ ਬਿਚਾਰ ਪਿਆ ਰੇ॥ਕੇਲੇ ਖਿਰਨੀਆਂ ਅਤੇ ਅੰਜੀਰ ਗਲਗਲ ਖੀਰੇ ਖਖੜੀ ਦੇ ਖਿਲਵਾਰ ਪਿਆਰੇ। ਖੱਟੇ ਮਿੱਠੇ ਬੀਹਾਂ ਅਖਰੋਟ ਖੀਰੇ ਅੱਛੇ ਸੰਗਤਰੇ ਸੰਗਸਾਰ ਪਿਆਰੇ ॥ ਬਨੀ ਬਾਗ਼ ਦੀ ਖੂਬ ਫ਼ਸੀਲ ਉਮਦਾ ਅਤੇ ਗਿਰਦ ਬਗਿਰਦ ਦੀਵਾਰ ਪਿਆਰੇ ॥ ਇੱਕ ਨਹਿਰ ਜਾਰੀ ਮਾਰ ਲਹਿਰ ਚੱਲੇ ਜੇਹੜੀ ਲਿਆਂਦਾ ਫ਼ਰਿਹਾਦ ਲੁਹਾਰ ਪਿਆਰੇ ॥ ਫਿਰਨ ਹਸਦੀਆਂ ਰਸਦੀਆਂ ਬਾਗ ਅੰਦਰ ਗੱਲਾਂ ਦਸਦੀਆਂ ਨਾਲ ਪਿਆਰ ਪਿਆਰੇ ॥ ਸਬਜ਼ ਘਾਸ ਦੇ ਪਾਸ ਨਿਵਾਸ ਕਰ ਕੇ ਬੈਠ ਜਾਂਦੀਆਂ ਵਿੱਚ ਕਤਾਰ ਪਿਆਰੇ ॥ਸ਼ੀਰੀਂ ਵਿਚ ਤੇ ਸਾਰੀਆਂ ਗਿਰਦ ਸੱਈਆਂ ਜਿਵੇਂ ਚੰਦ ਦੇ ਗਿਰਦ ਪਰਵਾਰ ਪਿਆਰੇ ॥ ਕਿਤੇ ਹੱਲਦੇ ਦੇਖ ਭਵਾਰਿਆਂ ਨੂੰ ਹੋਵਨ ਅੱਖੀਆਂ ਠੰਢੀਆਂ ਠਾਰ ਪਿਆਰੇ ॥ ਬੋਲਣ ਮੋਰ ਚਕੋਰ ਤੇ ਸੁਰ ਤੋਤੇ ਮੈਂਨਾ ਕਹੇ ਮੈਨਾਕ ਦੀਦਾਰ ਪਿਆਰੇ॥ ਬੋਲਨ ਬੁਲਬੁਲਾਂ ਫੁਲ ਤੇ ਮਸਤ ਹੋਕੇ ਚੁੰਝ ਆਪਨੀ ਖੂਬ ਸਵਾਰ ਪਿਆਰੇ॥ ਕੇਈ ਜਾਨਵਰ ਸ਼ੋਰ ਮਚਾ ਰਹੇ ਇੱਤਰ ਬਿੱਜੜੇ ਦਿੜੀ ਉਤਾਰ ਪਿਆਰੇ ॥ ਪਾਵਨ ਸੱਭ ਸਹੇਲੀਆਂ ਸਨੇ ਸ਼ੀਰੀਂ ਮਾਲਨ ਗੁੰਦ ਲਿਆਈ ਫੁੱਲਾਂ ਹਾਰ ਪਿਆਰੇ॥ ਸਿਰਜਨਹਾਰ ਕਰਤਾਰ ਦੇ ਕੰਮ ਦੇਖੋ ਔਗਣਹਾਰ ਤਾਂਈਂ ਬਖ਼ਸ਼ਨ ਹਾਰ ਪਿਆਰੇ॥ ਬੂਟੇ ਸਬਜ਼ ਲਾਲ ਸੁਰਖ ਤੇ ਸਬਜ਼ ਪੱਤੇ ਫੁਲ ਲਟਕਦੇ ਰੰਗ ਹਜ਼ਾਰ ਪਿਆਰੇ॥ ਇੱਕ ਬੀਜਦਾ ਕਰੇ ਵਿਸਥਾਰ ਐਡਾ ਕਾਦਰ ਕੁਦਰਤੋਂ ਵੇਖ ਵਿਚਾਰ ਪਿਆਰੇ ॥ ਅਸੀਂ ਤੁਸੀਂ ਸਭ ਬਾਗ਼ ਦੇ ਫੁਲ ਵਾਂਙੂ ਐਵੇਂ

ਕੱਟ ਜਾਨੇ ਵਿਨਚਾਰਪਿਆਰੇ ॥ ਤੂੰਹੀਨਹੀ'ਹੋਨਾ ਇਕਰੋਜ਼ ਐਥੇ ਹੋਰਵੱਸਦਾਰਹਿਣਾਸੰਸਾਰਖਿਆਰੇ ॥ ਨਾਮਲੈਕਰਹਿਸੀ ਬੋਈ ਕਰੇ ਨੇਕੀ ਬੁਰਾ ਕੀਤਿਆਂ ਬੁਰਾ ਚਿਤਾਰ ਪਿਆਰੇ ॥ ਕਿਸ਼ਨਸਿੰਘ ਇਕ ਵੂਲਸੰਗ ਪ੍ਰੀਤ ਕਰਨੀਨਹੀਂ ਕੰਮ ਏਹ ਮਰਦ ਹੁਸ਼ਿਆਰ ਪਿਆਰੇ ॥ ੧੯੪ ॥

ਮ ਕੂਲਾ ਸ਼ਾਇਰ

ਸ਼ੀਰੀਂ ਹੱਕ ਫ਼ਰਿਹਾਦ ਦਿਲ ਆਸ਼ਕਾਂ ਦਾ ਇਸ਼ਕਸ਼ੋਕਪ੍ਰੇਮ ਪਛਾਨ ਭਾਈ ॥ ਇਸਤੰਬੋਲ ਏਹ ਦੇਹ ਹੈਨੇਹੁਸੁਲਤਾਂ ਅਤੇ ਖ਼ਿਆਲ ਵਜ਼ੀਰਸਿਆਨ ਭਈ ॥ ਮਹਿਰਮਰਾਬਦੀ ਅਕਲ ਵਜ਼ੀਰਜ਼ਾਦੀ ਮੇਲੇਧਾਰ ਨੂੰ ਧਾਰ ਸੁਜਾਨ ਭਾਈ॥ਦਿਲੀਲਾਂ ਦਿਲੇਵੀਆਂ ਸਭਸਹੇਲੀਆਂਨੀਕਰਨਆਸ਼ਕਾਂਨਸ਼ਰਜਹਾਨ ਭਾਈ ॥ ਮਾਯਾਮਾਊਂਨਦੇਂਵਦੀਜਾਨਕਿਤੇ ਸਾਕ ਅੰਗਭਰਾਊ ਅਗਿਆਨ ਭਾਈ ॥ ਕਾਮਕ੍ਰੋਧਹੰਕਾਰ ਤੇ ਮੋਹਲਾਲਚ ਵੈਰੀ ਆਸ਼ਕਾਂ ਦੇਕਰੀਂ ਧਿਆਨਭਾਈ ॥ ਲੀਜਾਨਸਬੂਰੀਤੇਸ਼ਾਂਤ ਦੌਲਤ ਮਸਤੀ ਇਸ਼ਕਦੀਮਸਤਦੀਵਾਨ ਭਾਈ ॥ ਪਰਬਤ ਪ੍ਰੀਤਤੇਨਹਿਰ ਏਹਲਹਿਰ ਦਿਲਦੀ ਜੇਹੜੀਜਾਂਵਦੀਤਰਫ਼ ਰਹਿਮਾਨ ਭਾਈ ॥ ਬ੍ਰਿਹੋਂ ਮੌਤਤੇ ਵਸਲਹਿਯਾਤਜਾਨੋ ਗੁਰੂ ਗੋਰ ਮਨ ਸਿੱਖ ਸਿਖਾਨਭਾਈ॥ਸੂਰਤਮਕਰਦੀਜਾਨਮੱਕਾਰ ਹਾਜਨ ਦੁਨੀਆਂ ਦੂਨ ਜੋ ਕਰੇ ਬੇਜਾਨਭਾਈ॥ਅਕਲੂ ਧਾਰ ਈਮਾਨ ਯਕੀਨ ਕਹੀਏ ਕਰਕੇਹੋਸ਼ਦੀਬਾਤਬਿਆਨਭਾਈ॥ ਬੁਢਾ ਮਰਦਉਸਤਾਦ ਏਹਯਾਦਕਰਤੂੰਕਰੇਨਾਲ ਫ਼ਰਿਹਾਦ

ਫ਼ਰਮਾਨ ਭਾਈ॥ ਖ਼ੌਫ਼ ਜਗਤਫ਼ਰਿਹਾਦਦਾਬਾਪਜੈਸੇਪੰਦ ਨਾਰਘਰਬਾਰ ਇਕ ਜਾਨਭਾਈ॥ ਬਾਗ਼ਏਹਜਹਾਨਤੇਫੁਲ ਬੰਦੇ ਦੋਸਤ ਵਲੀ ਮੁਰਸ਼ਦ ਬਾਗਬਾਨਭਾਈ॥ ਸਬਰਸ਼ੁਕਰ ਤੇ ਫ਼ਿਕਰਅਕਸੀਰਆਜ਼ਮ ਜ਼ਿਕਰਫ਼ਿਕਰਦੇਵਿਚਗੁਜ਼ਰਾਨ ਭਾਈ॥ ਪੀਕੇ ਮਸਤ ਸ਼ਰਾਬ ਤੌਹੀਦਵਾਲੀਰੋਜ਼ਾਈਦ ਹੋਵੇ ਧਕਸਾਨ ਭਾਈ॥ ਕੂਚਾ ਯਾਰ ਬਹਿਸ਼ਤ ਫ਼ਿਰਦੌਸ ਜੰਨਤ ਦੋਜ਼ਖ ਨਾਰ ਬ੍ਰਿਹੋਂ ਬੁਰੀ ਜਾਨਭਾਈ॥ ਜ਼ੁਲਫ਼ਯਾਰਜੰਜੀਰ ਤੇ ਸ਼ਮਾਂਚਸ਼ਮਾਂ ਨਜ਼ਰ ਤੀਰ ਤੇ ਭਵਾਂ ਕਮਾਨ ਭਾਈ॥ਲਬਾਂ ਲਾਲ ਮੂੰਹਯਾਰਦਾ ਹੌਜ਼ ਕੌਸਰ ਸੁਖ਼ਨਆਬਹਯਾਤਬਖਾਨ ਭਾਈ॥ ਚੇਹਰਾਯਾਰਦਾਚੰਦ ਆਨੰਦਕਰੇਮੋਤੀਦੰਦਖ਼ੁਰਸੰ ਖ਼ੁਸ਼ਖ਼ਾਨ ਭਾਈ॥ਕ੍ਰਿਸ਼ਨਸਿੰਘ ਤਲਵਾਰਹੈ ਇਸ਼ਕ ਮੌਲਾ ਇਸ਼ਕ ਜੋਹਦਾ ਜਾਨ ਮਿਆਨ ਭਾਈ॥੧੯੫॥

ਮਕੂਲਾ ਸ਼ਾਇਰ ਬੇਜ਼ੁਬਾਨ ਮੁਲਤਾਨੀ

ਸ਼ੀਰੀਂ ਬਾਗਕੂੰ ਦੇਖਕੇ ਘਰੀਂ ਚੱਲੀਵੇਂਦੀਵਾਰਸਲਾਮਬੁਲਾ ਗਈ॥ ਵੱਤ ਆਵਨਾਕਹੀਂ ਨਾਜਾਵਨਾਹੈਗੋਯਾਅੰਤਦਾਤੇਖ ਛਿਖਾਗਈ॥ ਜਾਦੂਘੱਤਫ਼ਰਿਹਾਦਕੂੰਕੁਠਿਆਸੂਰੱਤਅੱਖੀਆਂ ਵਿਰੂਚਲਾਗਈ॥ ਵਿੱਚੇਵਿਚਟੋਵੇਧੋਵੇਹੱਥਡੋਹੇਆਖੇਮੈਂਭਜ਼ੀ ਜਾਨ ਵਿਹਾਗਈ॥ ਮੁਠੀਂਮੀਟਬੈਠੀਆਖੇਹਾਇਮੁਠੀਕਾਈ ਮਾਰਮੁਠੀ ਵੁਖਲਾਗਈ॥ ਕੈਹੂੰਫੋਲਕੇਦਿਲੇਦੀ ਗਾਲਆਖਾਂ ਮੈਂਕੂੰਮਾਰਕੇ ਨੱਵਜ਼ੀ ਧਾ ਗਈ॥ ਏਸ ਦੁੱਖਕੋਨੋਂ ਚੱਬਾਮੌਤ ਭਲੀਵਧਾਦੁਖਜਭਮੁਖਲੁਕਾਗਈ॥ ਆਖੇਸਾਈਆਂਮੈਂਭਜ਼ੀ

ਜਾਨ ਵੇ ਲੁਕ ਸ਼ੀਰੀਂ ਮੈਂਡੜਾ ਬਾਜ਼ ਵੰਞਾ ਗਈ॥ ਉਕਾਜੋਗ ਅੰਧੇਰ ਥੀਂ ਗਿਆ ਮੈਕੂੰ ਵੰਦ੍ਹ ਮੁਖੀ ਜਦ ਮੁਖਛਪਾ ਗਈ॥ ਕਿਸ਼ਨ ਸਿੰਘ ਮਾਸ਼ੂਕਾਂ ਕੂੰ ਤਰਸ ਨਾਹੀਂ ਨੇਹੁ ਲਾਇਕੇਵੰਡ ਵਲਾ ਗਈ॥ ੧੯੬॥

ਆਵਨਾ ਲੋਕਾਂਦਾ ਵਿਚ ਬਾਗ਼ਦੇ ਦੇਖਨੇ ਫ਼ਰਿਹਾਦਦੇ ਨੂੰ ਆਏ ਲੋਕ ਫ਼ਰਿਹਾਦ ਦੇ ਦੇਖਨੇ ਨੂੰ ਤੀਵੀਂ ਮਰਦ ਤੇਹੋਰ ਤਮਾਮਸਾਈਂ॥ ਸਿਫ਼ਤਸੋਹਨੇਦੀ ਪਏ ਕਰਨਸਾਰੇ ਹੱਥਜੋੜ ਬੁਲਾਨ ਸਲਾਮਸਾਈਂ॥ ਆਸ਼ਕ ਬਾਗ਼ਦੇਵਿੱਚਨਿਹਾਲਹੋਕੇ ਲਾਧਾ ਬਿਸਤਰਾਖ਼ੂਬਮਕਾਮ ਸਾਈਂ॥ ਟੋਨਾਂਦੇਖਕੇਬੈਠੀਆਂ ਆਨ ਗਿਰਦੇ ਜਿਵੇਂ ਫ਼ੌਜ ਨੂੰ ਮਿਲੇ ਇਨਾਮਸਾਈਂ॥ ਕਿਸ਼ਨ ਸਿੰਘ ਫ਼ਰਿਹਾਦ ਦਿਲ ਸ਼ਾਦ ਹੋਕੇ ਬੈਠਾ ਬਾਗ਼ ਵਿਚ ਨਾਲ ਅਰਾਮ ਸਾਈਂ॥ ੧੯੭॥ ਐਜ਼ਨ

ਆਈਆਂ ਹੋਇਇਕੱਠੀਆਂ ਸੱਭਸੱਈਆਂ ਜੇੜ੍ਹੀਆਂ ਪਿਆਰੀਆਂ ਨਾਲ ਪਿਆਰੀਆਂ ਨੀ॥ ਆਖਨ ਚੱਲੀਏ ਤੱਕੀਏ ਨਹਿਰ ਤਾਂਈਂ ਨਾਲੇ ਦੇਖੀਏ ਬਾਗ਼ ਬਹਾਰੀਆਂ ਨੀ॥ ਰਲਮਿਲਕੇ ਸਭਤਿਆਰਹੋਈਆਂ ਜੇਹੜੀਆਂ ਵਿਹਾਈਆਂ ਨਾਲਕੁਆਰੀਆਂ ਨੀ॥ ਇੱਕਦਰਜਨਾਂਦੇਬਨਾਂਰੰਗ ਰੇਜ਼ਾਂਫੁਲਵਾਟੀਆਂਤੇਮੁਨਿਆਰੀਆਂਨੀ॥ ਇੱਕਲਝਕੀਆਂਦਾਮਨਾਂਬਾਨੀਆਂਦੀਆਂਖਤ੍ਰੇਟੀਆਂ ਨਾਲਲੁਹਾਰੀਆਂਨੀ॥ ਇੱਕਬੇਦੀਆਂਮੁਗਲਾਂ ਰੰਗਤਿਆਂਦੀਆਂ ਸੱਯਦਜ਼ਾਦੀਆਂਤੇਸੁਨਿਆਰੀਆਂਨੀ॥ ਚੂੜ੍ਹੇਗੁਨੀਆਂਚੂੜੀਆਂ ਕੈਗੁਆਨੀਆਂ ਵਿੱਚੋਂਹਬਸ਼ਨਾਂ ਤੇ ਪੱਖੀਵਾਰੀਆਂਨੀ॥ ਕਾਬਲ

ਦੇਸ਼ ਕੰਧਾਰ ਮੁਲਤਾਨਨਾਂਭੀ ਹੋਰ ਦੇਸ਼ ਕਸ਼ਮੀਰ ਪਹਾੜੀਆਂ
ਨੀ॥ਇੱਕਜੋਗਨਾਂ ਜੱਟੀਆਂ ਜ਼ੇਰਭਰੀਆਂ ਸ਼ਾਲਢਾਡਨਾਂਨਾਲ
ਪਸਾਰੀਆਂਨੀ ॥ ਅਨਬਣੇ ਸ਼ਤੂਰਾਨਈਰਾਨਨਾਂਸਨ ਪਾਰਸ
ਦੇਸਦੀਆਂਬਹੁਤਪਸਾਰੀਆਂਨੀ॥ ਬ੍ਰਹਮਚਾਰਨਾਂਨਾਲਬੈਰਾ-
ਗਨਾਂ-ਸਨ ਅਤੇ ਹੋਰ ਸੰਨਾਸ ਸੁਚਾਰੀਆਂਨੀ॥ਇੱਕਔਰਤਾਂ
ਖੂਬ ਦਰਵੇਸ਼ ਸੂਰਤ ਸੀਸਮੇਲੀਆਂਕਾਲੀਆਂਛਾਰੀਆਂਨੀ॥
ਇੱਕ ਹਾਜਨਾਂ ਮੱਕੇ ਦਾ ਹੱਜ ਕਰਕੇ ਪਕੜ ਤਸਬੀਆਂਨਾਲ
ਸਿਧਾਰੀਆਂਨੀ॥ਇੱਕਪਹਿਨਬੁਰਕੇਉੱਠਰਵਾਂ ਹੋਈਆਂਨਾਲ
ਅਸ਼ਕਾਂਦੇ ਰਵਾਦਾਰੀਆਂਨੀ॥ ਪਹਿਨ ਕੱਪੜੇ ਲਾਇਕੇਜ਼ਰੀ
ਸ਼ੇਵਰਹਾਥੀਮਸਤਦੇ ਵਾਂਗਸਿੰਗਾਰੀਆਂਨੀ॥ਸ਼ਹਿਰੋਂਨਿਕਲ
ਕੇ ਬਾਹਰਨੂੰ ਰਵਾਂ ਹੋਈਆਂ ਦੇਖੋਕੀਤੀਆਂ ਖੂਬਤਿਆਰੀਆਂ
ਨੀ ॥ ਪਾਸ ਨਹਿਰਦੇ ਜਾਇਨਿਹਾਲਹੋਈਆਂਇੱਕੋਜੇਡੀਆਂ
ਬਾਂਕੀਆਂ ਡਾਰੀਆਂ ਨੀ ॥ਨ੍ਹਾਵਣਨਹਿਰ ਦੇ ਵਿੱਚ ਜੇਮਾਰ
ਲਹਿਰਾਂ ਅਤੇ ਲਾਂਦੀਆਂ ਸੁੱਦ੍ਹਾਂ ਤਾਰੀਆਂ ਨੀ॥ਲਾਹ ਕੱਪੜੇ
ਨੰਗੀਆਂਹੋਇਖਲੀਆਂਜਿਵੇਂਵਿੱਚਮੈਦਾਨਤਲਵਾਰੀਆਂਨੀ॥
ਸੂਰਤ ਜਿਨਾਂਦੀ ਬਿੱਜਲੀ ਵਾਂਗ ਲਿਸ਼ਕੇਨੈਨਚਮਕਦੇਵਾਂਗ
ਕਟਾਰੀਆਂਨੀ ॥ ਮੱਥਾਚਮਕਦਾ ਸ਼ੱਮਸ ਤੇ ਚੰਦ ਵਾਂਙੂੰਸੱਭੇ
ਭਖਦੀਆਂਵਾਂਗਅੰਗਾਰੀਆਂਨੀ॥ਦੇਖਆਦਮੀਦੀਹੈਰਤਗੁੰਮ
ਹੋਵੇਹੂਰਾਂਲੈਂਦੀਆਂਜਿਵੇਂਉਡਾਰੀਆਂਨੀ॥ਪਹਿਰਕੱਪੜੇਬਾਗ਼
ਦੇਵਿੱਚਗੱਈਆਂਜਿਵੇਂਬੁਲਬੁਲਾਂਤੂਤੀਆਂਸਾਰੀਆਂਨੀ॥ਗ੍ਹਿਦੇ
ਬੈਠੀਆਂ ਜਾਇਫਿਰਿਹਾਦੜੇਦੇਅਤੇ ਕਹਿੰਦੀਆਂ ਵਾਹ ਬਲਿ

ਧਾਰੀਆਂਨੀ ॥ ਜਿਨਾਂ ਵਿੱਚ ਪਹਾੜ ਨੂੰ ਨਹਿਰ ਆਂਦੀ ਏਹਨਾਂ ਆਸ਼ਕਾਂ ਪੱਕੀਆਂ ਧਾਰੀਆਂਨੀ ॥ ਇਕ ਹਸਦੀਆਂ ਇਕ ਮੁਸਕਾਂਦੀਆਂ ਸਨ ਇਕ ਕਹਿੰਦੀਆਂ ਵਾਹ ਮੈਂ ਵਾਰੀਆਂਨੀ ॥ ਸੀ ਬਰਛੀਆਂ ਵਾਂਗ ਨਿਸ਼ਾਨ ਹੋਈਆਂ ਏਲਾਂ ਖੇਲ ਰਹੀਆਂ ਖੇਲਨ ਹਾਰੀਆਂਨੀ ॥ ਚੰਚਲ ਚਿੱਤ ਚਲਿੱਤ ਜਗੋਂ ਚੋਜ ਕਰਕੇ ਹੱਸ ਗਾਉਂ ਰਹੀਆਂ ਚੰਚਲ ਹਾਰੀਆਂ ਨੀ ॥ ਕੈਹਾ ਕਮਲਿਆ ਅਸੀ ਹੁਨ ਚੱਲੀਆਂ ਵੇ ਸ਼ੀਰੀਂ ਕੋਲ ਜਾ ਖੇਡਸਾਂ ਸਾਰੀਆਂਨੀ ॥ ਕੋਈ ਏਹ ਸਨੇਹੜਾ ਪਜਾਰੜੀ ਨੂੰ ਅਸੀਂ ਓਸ ਦੀਆਂ ਬਹੁਤ ਪਧਾਰੀਆਂਨੀ ॥ ਤੇਰਾ ਹਾਲ ਅਹਿਵਾਲ ਜਾ ਸਭ ਕਹਿਸਾਂ ਜੇੜ੍ਹੀਆਂ ਜ਼ੋਹਦ ਮੁਸ਼ੱਕਤਾਂ ਵਾਰੀਆਂਨੀ ॥ ਤੁਸੀ ਧੰਨ ਹੋ ਵਾਹ ਫ਼ਕੀਰ ਸਾਈਂ ਜਿਨ੍ਹਾਂ ਸਖਤੀਆਂ ਸੀਸ ਸਹਾਰਨੀਆਂਨੀ ॥ ਸੱਭੇ ਮਿੰਨਤਾਂ ਕਰਨ ਤੇ ਹੱਥ ਜੋੜਨ ਅਸੀ ਭੁਲ ਗਈਆਂ ਔਗਨ ਹਾਰੀਆਂ ਨੀ ॥ ਤੁਸੀ ਰੱਬ ਦੇ ਲੋਕ ਕਹਾਂਵਦੇ ਹੋ ਦੇਹੋ ਬਖ਼ਸ਼ਸ਼ਾਂ ਤੇ ਉਤਾਰੀਆਂਨੀ ॥ ਅਸਾਂ ਆਜਜ਼ਾਂ ਆਸਰਾ ਰੱਬ ਦਾ ਹੈ ਸਭੇ ਬਖ਼ਸ਼ ਦੇਵੇ ਗੁਨਹਗਾਰੀਆਂ ਨੀ ॥ ਹਥ ਜੋੜ ਸਲਾਮ ਬੁਲਾਈਓਨੇ ਅਤੇ ਕੀਤੀਆਂ ਤਰਤਿਆਰੀਆਂਨੀ ॥ ਕੇਹਾ ਵੇਰ ਫ਼ਰਿਹਾਦ ਨੇ ਬੈਠ ਜਾਓ ਸੁਨੋ ਬਾਤ ਮੇਰੀ ਸੱਭੇ ਨਾਰੀਆਂਨੀ ॥ ਮੇਰਾ ਲਓ ਸੰਦੇਸੜਾ ਯਾਦ ਕਰਕੇ ਗੱਲਾਂ ਮੇਹਰ ਮੁਹੱਬਤਾਂ ਵਾਰੀਆਨੀ ॥ ਕਹੋ ਸ਼ੀਰੀਂ ਨੂੰ ਜਾਇਕੇ ਹਾਲ ਮੇਰਾ ਜੇਹੜੀ ਬੈਠੀ ਏਂ ਵਿਚ ਅਟਾਰੀਆਂਨੀ ॥ ਲੱਗੀ ਅੱਗ ਫ਼ਿਰਾਕ ਦੀ ਵਿਚ ਸੀਨੇ ਭਖਨ ਹੱਡੀਆਂ ਵਾਂਗ ਅੰਗਿਆਰੀਆਂਨੀ ॥ ਮਿਨੂੰ ਕਹਨਾ ਸਭਦਾ ਬਾਬ ਸ਼ੀਰੀਂ ਗਈਆਂ ਭੁਲ ਹਕੀਕਤਾਂ

ਸਾਰੀਆਂ ਨੀ ॥ ਪਿਆ ਰੋਵਨਾ ਹਾਂ ਲੇਖ ਆਪਨੇ ਨੂੰ ਕਹੀਆਂ ਬ੍ਰਿਹੋਂ ਦੀਆਂ ਬ੍ਰਛੀਆਂ ਮਾਰੀਆਂ ਨੀ ॥ ਕਿਸ਼ਨ ਸਿੰਘ ਨਾ ਜੀਵਨਾ ਭਲਾ ਭਾਵੇ ਜਿਨ੍ਹਾਂ ਖਾਧੀਆਂ ਬ੍ਰਿਹੋਂ ਕਟਾਰੀਆਂ ਨੀ॥੧੮੯॥

ਪੈਗ਼ਾਮ ਆਖਨਾ ਫ਼ਰਿਹਾਦ ਦਾ ਹਥ ਔਰਤਾਂ ਦੇ ਕਹਿਨਾ ਸ਼ੀਰੀਂ ਨੂੰ ਜਾ ਪੈਗ਼ਾਮ ਮੇਰਾ ਤੇਰਾ ਖ਼ਿਆਲ ਓ ਦਿਲ ਬ੍ਰਾ ਵਾਸਤਾਈ ॥ ਹਥ ਜੋੜ ਕੇ ਅਰਜ ਨਿਆਜ਼ ਕਰਨੀ ਹੋਵੀਂ ਦਿਆਲ ਓ ਦਿਲਬ੍ਰਾ ਵਾਸਤਾਈ ॥ ਤੇਰੇ ਵੇਖਨੇ ਨੂੰ ਪਿਆ ਤਰਸਨਾ ਹਾਂ ਕਦੇ ਭਾਲ ਓ ਦਿਲਬ੍ਰਾ ਵਾਸਤਾਈ॥ ਤੇਰਾ ਨਾਮ ਹੀ ਪਿਆ ਧਿਆਵਨਾਂ ਹਾਂ ਵਾਲ ਵਾਲ ਓ ਦਿਲਬ੍ਰਾ ਵਾਸਤਾਈ ॥ ਤੇਰੇ ਵਾਸਤੇ ਨੰਗ ਮਲੰਗ ਹੋਯਾ ਬੁਰਾ ਹਾਲ ਓ ਦਿਲਬ੍ਰਾ ਵਾਸਤਾਈ ॥ ਘਰ ਬਾਰ ਵਿਸਾਰ ਖ਼੍ਵਾਰ ਹੋਯਾ ਹਾਲ ਕਾਲ ਓ ਦਿਲਬ੍ਰਾ ਵਾਸਤਾਈ ॥ ਸੂਲੀ ਸਾਰ ਨਿਹਾਰ ਕਬੂਲ ਕੀਤਾ ਤੇਰੀ ਭਾਲ ਓ ਦਿਲਬ੍ਰਾ ਵਾਸਤਾਈ॥ ਹੁਨ ਕਟ ਪਹਾੜ ਮੈਂ ਨਹਿਰ ਲਿਆਇਆ ਤੇਰੀ ਚਾਲ ਓ ਦਿਲਬ੍ਰਾ ਵਾਸਤਾਈ॥ ਕਮਲਾ ਆਖਦਾ ਕੁਲ ਜਹਾਨ ਮੈਨੂੰ ਕੁਢਾਬਾਲ ਓ ਦਿਲਬ੍ਰਾ ਵਾਸਤਾਈ ॥ ਤੇਰੀ ਬ੍ਰਿਹੋਂ ਨੇ ਮਾਰ ਕੇ ਚੂਰ ਕੀਤਾ ਦਿੱਤਾ ਗਾਲ ਓ ਦਿਲਬ੍ਰਾ ਵਾਸਤਾਈ ॥ ਲਹੂ ਕਾਲਜੇ ਦਾ ਫੁਟ ਬਾਹਰ ਆਯਾ ਚਸ਼ਮਾ ਲਾਲ ਓ ਦਿਲਬ੍ਰਾ ਵਾਸਤਾਈ॥ ਜੀਵਣ ਮਰਣ ਮੇਰਾ ਹੁਨ ਹੋਇ ਰਿਹਾ ਤੇਰੇ ਨਾਲ ਓ ਦਿਲਬ੍ਰਾ ਵਾਸਤਾਈ ॥ ਤੇਰਾ ਨਾਮ ਐਸਾ ਮੇਰੇ ਹਥ ਆਯਾ ਜਿਓ ਮਾਲ ਓ ਦਿਲਬ੍ਰਾ ਵਾਸਤਾਈ ॥ ਤੇਰੇ ਇਸ਼ਕ ਨੇ ਵਾਂਗ ਪਤੰਗ ਮੈਨੂੰ ਦਿਤਾ ਜਾਲ ਓ ਦਿਲਬ੍ਰਾ

ਵਾਸਤਾਈ॥ਕਦੇ ਆਇਕੇ ਦੇਦ ਦੀਦਾਰਮੈਨੂੰਮੰਨੀਂਮੁਵਾਲ ਓ ਦਿਲਬਰਾਵਾਸਤਾਈ ॥ ਮੈਨੂੰਸੂਲਵਿਛੋੜੇਦੇ ਮਾਰਵਿੱਤਾਹਾਲ ਹਾਲ ਓ ਦਿਲਬਰਾ ਵਾਸਤਾਈ ॥ ਜਿਧਰਦੇਖਨਾਹਾਂ ਤੂੰ ਹੀ ਦਿੱਸਨੀਏਂ ਹਰਹਾਲ ਓ ਦਿਲਬਰ ਵਾਸਤਾਈ। ਸਾਰੇਚੀਜ ਦੇ ਵਾਂਗ ਫਲਾਉ ਤੇਰਾ ਡਾਲ ਡਾਲਓਦਿਲਬਰਾਵਾਸਤਾਈ ॥ਤੇਰੇਇਸ਼ਕ ਦਾ ਰੁਖ ਮਨੁਖਵਾਂਗੂੰ ਲਿਆਪਾਲਓਦਿਲਬਰਾ ਵਾਸਤਾਈ॥ਮੈਨੂੰ ਦੁੱਖ ਫ਼ਿਰਾਕ ਦੇ ਖ਼ਕ ਕੀਤਾ ਕਦੇਵਾਨਓ ਦਿਲਬਰਾ ਵਾਸਤਾਈ ॥ ਤਾਨੇ ਮਾਰਦੇ ਨੀ ਪਏ ਲੋਕਸਾਰੇ ਭਾਲਭਾਲਓਦਿਲਬਰਾ ਵਾਸਤਾਈ ॥ ਏਸ ਇਸ਼ਕ ਮਹਬੂਬ ਦੀ ਪੰਡ ਭਾਰੀ ਔਖੀ ਝਾਲ ਓਦਿਲਬਰਾਵਾਸਤਾਈ॥ ਆਓ ਨਹਿਰ ਵੇਖੋ ਨਾਲੇ ਬਾਗ਼ ਸਾਡਾ ਚਾਲ ਚਾਲ ਓ ਦਿਲਬਰਾ ਵਾਸਤਾਈ ॥ ਸੁਕੇ ਦੰਡ ਮੇਰੇ ਵਾਂਗਲਕੜੀ ਦੇ ਵਿਹੋਂਨਾਲਓ ਦਿਲਬਰਾਵਾਸਤਾਈ ॥ ਤੇਰੇ ਇਸ਼ਕ ਦੀ ਅੱਗਮੈਂਸੇਕਨਾਹਾਂ ਬਾਲ ਬਾਲ ਓ ਦਿਲਬਰਾਵਾਸਤਾਈ ॥ ਕਿਸ਼ਨਸਿੰਘਪਹਾੜ ਦੇ ਵਿਚ ਬੈਠਾਕਈਸਾਲਓਦਿਲਬਰਾਵਾਸਤਾਈ ॥ ੧੯੯॥

ਆਖਨਾ ਕੁੜੀਆਂ ਦਾ ਕੋਲ ਫ਼ਰਿਹਾਦ ਦੇ

ਕੁੜੀਆਂਆਖਿਆ ਜਾਇਕੇਕੋਲ ਸ਼ੀਰੀਂ ਤੇਰਾਹਾਲਅਹਿਵਾਲ ਸੁਨਾਨੀਆਂਹਾਂ ॥ਓਥੇ ਬੈਠਕੇ ਕਿਧਰੇ ਕੁੰਜ ਗੋਸ਼ੇ ਤੇਰਾ ਹਾਲ ਸਾਰਾ ਬਤਲਾਨੀਆਂ ਹਾਂ ॥ ਭੁਲਕੇਆਵਾਂਗੀਆਂ ਰਲਕੇਨਾਲ ਸ਼ੀਰੀਂ ਹੁਨ ਦੇਰਹੋਈਅਸੀ ਜਾਨੀਆਂ ਹਾਂ॥ ਹਥ ਜੋੜ ਸਲਾਮ ਬੁਲਾਈਓਨੇ ਕਿਹਾ ਅਸੀ ਗ਼ੁਲਾਮ ਕਹਾਨੀਆਂਹਾਂ॥ਕਿਸ਼ਨ

ਸਿੰਘ ਓੜਕ ਅਸੀ ਲੜਕੀਆਂ ਹਾਂ ਭਾਵੇਂ ਦੱਾਨੀਆਂ ਅਤੇ ਭਾਵੇਂ ਦੱਾਨੀਆਂ ਹਾਂ ॥ ੧੯੦ ॥

ਪੈਗਾਮ ਦੇਨਾ ਲੜਕੀਆਂ ਦਾ ਸ਼ੀਰੀਂ ਨੂੰ

ਸੱਈਆਂ ਹੱਸਕੇ ਸ਼ੀਰੀਂ ਨੂੰ ਜਾਇ ਕਹਿਆ ਅਸੀ ਰਾਨੀਏ ਘੋਲ ਘੁਮਾਈਆਂ ਨੀ ॥ ਅੱਜ ਹੋਨ ਮੁਬਾਰਖਾਂ ਲੱਖ ਤੈਨੂੰ ਅਤੇ ਬਾਝ ਹਿਸਾਬ ਵਧਾਈਆਂ ਨੀ॥ ਫਤਹ ਹੋਇ ਗਈ ਤੁਸਾਂ ਆਸ਼ਕਾਂ ਦੀ ਅਤੇ ਦੂਤੀਆਂ ਹੱਡ ਬਲਾਈਆਂ ਨੀ ॥ ਓਹ ਤੇਨ ਹਿਲਲੇ ਕੇ ਸ਼ਹਿਰ ਆਨ ਵੜਿਆ ਲਹਿਰਾਂ ਬਾਗ ਦੇ ਵਿੱਚ ਬਹਾਈਆਂ ਨੀ ॥ ਕੌਨ ਰੀਸ ਕਰੇ ਓਹਨਾਂ ਨਾਲ ਭੈਨਾ ਗੱਲਾਂ ਜਿਨ੍ਹਾਂ ਦੀਆਂ ਰੱਬ ਬਨਾਈਆਂ ਨੀ ।ਸੁੱਕਾ ਰੁਖ ਹਰਿਆ ਅੱਜ ਫੇਰ ਹੋਇਆ ਗੱਈਆਂ ਦੌਲਤਾਂ ਪਰਤ ਕੇ ਆਈਆਂ ਨੀ। ਫੁਲ ਲੱਗਾ ਰੇ ਸੁਕੀਆਂ ਡਾਲੀਆਂ ਨੂੰ ਦੇਖ ਬੁਲਬੁਲਾਂ ਹੋਨ ਸਵਾਈਆਂ ਨੀ ॥ ਅੱਜ ਆਸ ਪੁਨੀ ਤੁਸਾਂ ਆਸ਼ਕਾਂ ਦੀ ਜਿਵੇਂ ਭੁਖਿਆਂ ਨੂੰ ਮਿਠਿਆਈਆਂ ਨੀ ॥ ਸ਼ੀਰੀਂ ਸ਼ਰਮ ਦੇ ਨਾਲ ਮੁਸਕਾਇ ਕਿਹਾ ਜਾਨ ਬੁਝ ਕੇ ਲੂਤੀਆਂ ਲਾਈਆਂ ਨੀ ॥ ਡਰੀਏ ਰੱਬ ਕੋਲੋਂ ਦੰਮ ਮਾਰਨਾ ਕੀ ਲਾਉ ਬਾਲੀਆਂ ਔਰ ਦਾਨਗਾਹੀਆਂ ਨੀ ॥ ਸਾਡਾ ਸਾਥ ਫ਼ਕੀਰ ਹਕੀਰ ਦਾ ਹੈ ਅਤੇ ਬਾਦਸ਼ਾਹਾਂ ਬਾਦਸ਼ਾਹੀਆਂ ਨੀ॥ ਸਿਰ ਫ਼ਆਸ਼ਕਾਂ ਦਾ ਸਿਰ ਨਾਲ ਹੋਵੇ ਨਹੀਂ ਸੂਰਿਆ ਸਫ਼ਾਂ ਮੁਕਾਈਆਂ ਨੀ॥ ਅੱਛਾ ਦੇਖੀਏ ਹੋਰ ਕੀ ਹੋਂਵਦਾ ਏ ਘਰ ਰੱਬ ਦੇ ਬੇਪਰਵਾਹੀਆਂ ਨੀ॥ ਸੁਨ ਕੇ ਖ਼ਬਰ ਮਹਬੂਬ ਦੀ ਜਾਨ ਪਈ ਅਤੇ ਆਫ਼ਤਾਂ ਸੱਭ ਸਿਧਾਈਆਂ ਨੀ ॥ ਮਿਲੇ ਬਾਝ ਨਾ ਮੰਨਦਾ ਮਨ ਮੇਰਾ ਬਿਨਾਂ

ਵੀਦ ਅੰਧੇਰੀਆਂ ਆਈਆਂ ਨੀ ॥ ਕਿਹਾ ਫੇਰ ਸਹੇਲੀਆਂ
ਸਬਰ ਕਰਤੂੰ ਖਾਇ ਲਵੇਂਗੀ ਬੈਠ ਪਕਾਈਆਂ ਨੀ॥ ਤੈਨੂੰ
ਸੱਦਿਆ ਓਸਨੇ ਬਾਗ਼ ਅੰਦਰ ਅਤੇ ਮਿੰਨਤਾਂ ਬਹੁਤ ਕਰਾਈਆਂ
ਨੀ ॥ ਭਲਕੇ ਚੱਲਤੂੰ ਰਲਕੇ ਨਾਲ ਸਾਡੇ ਤੈਨੂੰ ਕਸਮਾਂ ਰੱਬ
ਦੀਆਂ ਪਾਈਆਂ ਨੀ ॥ ਮਿਲ ਆਵੇਂਗੀ ਆਪਨੇ ਦਾ ਤਤਾਈਂ
ਜਹਿੰਦੇ ਪ੍ਰੇਮ ਨੇ ਬਹੁਤ ਅਕਾਈਆਂ ਨੀ॥ ਸਾਡੇ ਨਾਲ ਨ ਤੁਧ ਨੂੰ
ਖੌਫ਼ ਕੋਈ ਵਿੱਚੋ ਨੱਠੀਆਂ ਵੱਡੀਆਂ ਮਾਈਆਂ ਨੀ ॥ ਕੋਈ ਕਰਨ
ਅਫ਼ਸੋਸ ਏਹ ਦੋਸ ਹੋਏ ਦਾ ਕਲਾਂ ਸੁਤੀਆਂ ਆਨ ਜਗਾਈਆਂ ਨੀ॥
ਮੋਯਾ ਗਿਆ ਹੈ ਸੀ ਫੇਰ ਆਨ ਵੜਿਆ ਸਾਨੂੰ ਮਾਰਿਆ ਇਨਾਂ ਸੈਦਾ
ਈਆਂ ਨੀ॥ ਕੋਈ ਕਹਿਨ ਦੇਖੋ ਓਹਦੀ ਸਾਧਤੀ ਨੂੰ ਨਹਿਰ ਕੱਟ
ਪਹਾੜ ਵਗਾਈਆਂ ਨੀ ॥ ਵਾਹ ਵਾਹ ਵਾਰੇ ਓਨਾਂ ਆਸ਼ਕਾਂ ਦੇ
ਜਿਨਾਂ ਸੱਚ ਮੁਹੱਬਤਾਂ ਲਾਈਆਂ ਨੀ॥ ਨੇਹੁ ਲਾਇਕੇ ਫੇਰ ਨਾ ਦੇਨ
ਪਿੱਠਾ ਪਿੱਛੇ ਸਾਬਤੀ ਦੇ ਵਾਟਾਂ ਗਾਈਆਂ ਨੀ॥ ਘਰ ਬਾਰ ਵਿਸਾਰ
ਫ਼ਕੀਰ ਹੋਏ ਪ੍ਰੀਤਾਂ ਪ੍ਰੀਤਮਾਂ ਨਾਲ ਨਿਭਾਈਆਂ ਨੀ ॥ ਜਹਿੰਦੀ
ਨਿਭ ਜਾਵੇ ਸੋਈ ਜਾਨ ਆਸ਼ਕ ਨਹੀਂ ਕਿਸੇ ਨੇ ਕੀਮਤਾਂ ਪਾਈਆਂ
ਨੀ ॥ ਸ਼ੀਰੀਂ ਰਲਕੇ ਨਾਲ ਸਹੇਲੀਆਂ ਦੇ ਗੱਲਾਂ ਕੀਤੀਆਂ ਜੋ
ਮਨ ਭਾਈਆਂ ਨੀ॥ ਭਲਕੇ ਚਲਾਂ ਗੀਆਂ ਰਲਕੇ ਨਾਲ ਸ਼ੀਰੀਂ
ਏਹੋ ਆਖਕੇ ਘਰਾਂ ਨੂੰ ਆਈਆਂ ਨੀ॥ ਦੇਖ ਆਵਾਂ ਗੀਆਂ ਰੰਗ
ਬਹਾਰ ਸਾਰੀ ਮਿਲ ਹੋਵਸਨ ਦੂਰ ਜੁਦਾਈਆਂ ਨੀ॥ ਕਿਸ਼ਨ ਸਿੰਘ
ਜਹਾਨ ਦੀ ਖ਼ੁਸ਼ੀ ਐਵੇਂ ਜਿਵੇਂ ਦੌਲਤਾਂ ਹੋਨ ਪਰਾਈਆਂ ਨੀ॥੨੯੧॥

ਆਵਨਾ ਸ਼ੀਰੀਂ ਦਾ ਨਾਲ ਸਹੇਲੀਆਂ ਦੇ ਵਿੱਚ ਬਾਗ਼ ਦੇ

ਆਈਆਂਰਲਕੇ ਸੱਭਛਿਨਾਰਬਾਜ਼ਾਂ ਦਿਨਦੂਸਰੇਵਾਂਗਸਵਾ-
ਨੀਆਂਨੀ॥ ਇੱਕ ਵਿਆਹੀਆਂ ਆਸ਼ਕਾਂ ਫਾਹੀਆਂਨੀਇੱਕ
ਕੁਵਾਰੀਆਂ ਬਾਲ ਇਆਨੀਆਂਨੀ॥ ਇੱਕਰੂਪਸਿੰਗਾਰੀਆਂ
ਭਾਰੀਆਂ ਨੀਇੱਕ ਸੂਧੀਆਂ ਬਹੁਤਨਿਮਾਨੀਆਂਨੀ॥ ਇੱਕ
ਹਬਸ਼ਨਾ ਨਾਲ ਕੁਰੈਸ਼ਨਾਂ ਵੇਇੱਕਜੱਟੀਆਂਤੇ ਖਤਰਾਨੀਆਂ
ਨੀ॥ ਇੱਕ ਕਾਲੀਆਂ ਤੇ ਇੱਕ ਗੋਰੀਆਂ ਸਨਮੁਗ਼ਲੇਟਨਾਂ
ਨਾਲ ਪਠਾਨੀਆਂਨੀ॥ਇੱਕਰੂਮਨਾਂ ਤੇ ਇੱਕਸ਼ਾਮਨਾਂ ਸਨ
ਇੱਕ ਜਿਸਮਸਾਰੇ ਬੂਰਕੇਤਾਨੀਆਂਨੀ॥ਰਲਸ਼ੀਰੀਂਦੇਨਾਲ
ਤਿਆਰ ਹੋਈਆਂਜਿਵੇਂਨਾਲਰਾਜੇਕੋਈਰਾਨੀਆਂਨੀ॥ਸ਼ੀਰੀਂ
ਲਾਇਕੇ ਹਾਰਸਿੰਗਾਰਚੱਲੀਸੂਰਤ ਦੇਖਕੇ ਸੱਭਵਿਕਾਨੀਆਂ
ਨੀ॥ਗਹਿਣੇ ਕੱਪੜੇਧਾਰ ਦਿਖਾਇ ਦੇਹਰਾਨੈਨਾਂ ਦੇਖ ਲੋਕੇ
ਪੱਛੋਤਾਨੀਆਂਨੀ॥ ਜਿਵੇਂ ਨਿੱਕਲੇਤੇਗ਼ ਮਿਆਨਵਿੱਚੋਂਤਿਵੇਂ
ਚੱਲੀਆਂ ਸਭ ਸੁਵਾਨੀਆਂਨੀ॥ ਪਰਾ ਬੰਨ੍ਹਕੇ ਸੱਭਤਿਆਰ
ਹੋਈਆਂ ਜਿਵੇਂਜੰਞਆਵੇਕੋਈਖ਼ਾਨੀਆਂਨੀ॥ਸ਼ਹਿਰੋਂਨਿਕਲ
ਕੇ ਬਾਗ਼ ਦੀਵੱਲਤੁਰੀਆਂਜਿਵੇਂਜ਼ੋਰਕੀਤਾਕੋਈਪਾਣੀਆਂਨੀ
॥ਮੈਥਾਂ ਸਾਫ਼ ਮੁਸਾਫ਼ਦੇ ਵਿੱਚਜਿਵੇਂ ਤਿਵੇਂ ਰਲਕੇ ਸੱਭ ਹੀ
ਧਾਨੀਆਂਨੀ॥ ਗਈਆਂ ਬਾਗ਼ਦੇ ਵਿੱਚ ਕਲੋਲਕਰਕੇ ਗੱਲਾਂ
ਕੀਤੀਆਂ ਜੋ ਮਨ ਭਾਨੀਆਂਨੀ॥ਕੋਲ ਬੈਠੀਆਂਜਾਇਪਿਆ-
ਰੜੇ ਦੇ ਫੋਲ ਦੱਸੀਆਂ ਸੱਭਕਹਾਨੀਆਂ ਨੀ॥ਸ਼ੀਰੀਂਜੋੜਕੇ
ਦਸਤ ਸਲਾਮ ਕੀਤਾਗੱਲਾਂਫੋਲ੍ਹੀਆਂਆਨ ਪੁਰਾਨੀਆਂਨੀ॥
ਕਈ ਰੋਜ਼ ਹੋਏ ਤੇਰਾਮੁਖਵੇਖੇਸਾਨੂੰਦੱਸ ਕਿੱਥੇਮੌਜਾਂਮਾਨੀਆਂ

ਨੀ ॥ ਤੇਰੇ ਦੇਖਨੇ ਨੂੰ ਪਈ ਤਰਸਦੀ ਸਾਂ ਅੱਜ ਦੱਸਿਆ ਏਨਾਂ ਸੁਵਾਨੀਆਂ ਨੀ ॥ ਕਿਸ਼ਨ ਸਿੰਘ ਮੈਂ ਦੇਖ ਨਿਹਾਲ ਹੋਈ ਜਿਵੇਂ ਮੁਰਗਆਬੀ ਵਿਚ ਪਾਨੀਆਂ ਨੀ॥ ੧੯੨ ॥

ਜਵਾਬ ਫ਼ਰਿਹਾਦ

ਕਿਹਾ ਵਾਹ ਫ਼ਰਿਹਾਦ ਨੇ ਰੋਇ ਸ਼ੀਰੀਂ ਮੈਂ ਜ਼ਾਂ ਖ਼ਾਕ ਹੋਵਨ ਬਿਨਾ ਪਿਆਰਿਆਂ ਦੇ ॥ ਤੂੰ ਭੀ ਲੱਗੀਏਂ ਆਇਕੇ ਕਰਨ ਠੱਠੇ ਨਾਲ ਆਜਜ਼ਾਂ ਰੱਬ ਦੇ ਮਾਰਿਆਂ ਦੇ ॥ ਤੇਰੇ ਵਾਸਤੇ ਖ਼ਾਕ ਦਰ ਖ਼ਾਕ ਹੋ ਧਾ ਰਿਹਾ ਵਿਚ ਮੈਂ ਪਰਬਤਾਂ ਭਾਰਿਆਂ ਦੇ ॥ ਜਾਨ ਬੁਝਕੇ ਦੁਖ ਭੁਲਾਵਨੀਏਂ ਅਸਾਂ ਆਸ਼ਕਾਂ ਮਰਦ ਵਿਚਾਰਿਆਂ ਦੇ ॥ ਤੇਰਾ ਮੁਖ ਡਿੱਠਾ ਅਸਾਂ ਸੁਖ ਪਾਯਾ ਗਏ ਦੁਖ ਸਾਰੇ ਦੁਖਿਆਰਿਆਂ ਦੇ। ਇਵੇਂ ਦਿੱਸਨੀ ਹੈਂ ਵਿਚ ਨਾਰੀਆਂ ਦੇ ਜਿਵੇਂ ਚੰਦ ਹੋਵੇ ਵਿਚ ਤਾਰਿਆਂ ਦੇ ॥ ਸੱਈਆਂ ਨਾਲ ਨਿਹਾਲ ਹੈ ਜਾਨ ਮੇਰੀ ਹਾਲ ਦੇਖ ਅਸਾਂ ਔਗਨਹਾਰਿਆਂ ਦੇ ॥ ਤੇਰੇ ਇਸ਼ਕ ਨੇ ਮਾਰ ਫ਼ਨਾਹ ਕੀਤਾ ਜਾਨ ਜਾਂਵਦੀ ਏ ਨਾਲ ਨਾਰਿਆਂ ਦੇ॥ ਅਸੀ ਵਿਚ ਉਜਾੜ ਦੇ ਖ਼ੁਆਰ ਹੋਏ ਕਰੇਂ ਮੌਜ ਤੂੰ ਵਿਚ ਚੁਬਾਰਿਆਂ ਦੇ॥ ਅੱਜ ਰੱਬ ਸਬੱਬ ਦੀਦਾਰ ਹੋਏ ਜਿਵੇਂ ਚੰਦ ਹੈ ਵਿੱਚ ਸਤਾਰਿਆਂ ਦੇ ॥ ਮੇਰੀ ਜਾਨ ਨਿਸਾਰ ਹਜ਼ਾਰ ਵਾਰੀ ਅਸੀਂ ਨਫ਼ਰ ਹਾਂ ਤੁਸਾਂ ਪਿਆਰਿਆਂ ਦੇ ॥ ਅੱਜ ਭਾਗ ਸਾਡੇ ਤੁਸਾਂ ਮੇਹਰ ਕੀਤੀ ਦਿੱਤਾ ਦਰਸ ਆ ਵਿਚ ਅਵਾਰਿਆਂ ਦੇ॥ ਤੈਨੂੰ ਦੇਖ ਮੈਨੂੰ ਹੁਨ ਸ਼ਾਂਤ ਆਈ ਪਾਨੀ ਪਿਆ ਹੈ ਵਿਚ ਅੰਗਾਰਿਆਂ ਦੇ ॥ ਅਸੀਂ ਭੁਲ ਗਏ ਸਾਨੂੰ ਬਖ਼ਸ਼ਿਆ ਜੇ ਐਵੇਂ ਪਏ ਹਾਂ ਵਿਚ ਪਵਾਰਿਆਂ ਦੇ॥ ਵੇਲਾ

ਯਾਦਕਰੇਤੁਸਾਂ ਤੁੱਕਿਆਸੀਜਦੋਂ ਵਿਚਮਹੱਲਮੁਨਾਰਿਆਂਦੇ॥ ਇਮਾਰਕੇਤੀਰਨਿਗਾਹਵਾਲਾਦਮਦੂਰਕੀਤੇ ਦਮਵਾਰਿਆਂ ਦੇ॥ ਸ਼ੀਰੀਂ ਆਖਿਆਮੇਹਰਦੀਨਜ਼ਰਕਰੀਏਅਸੀਨਫ਼ਰਹਾਂ ਸਾਈਂ ਸਵਾਰਿਆਂਦੇ॥ ਤੇਰੇਦਰਸ ਦੀਦਾਰਦੇਦੇਖਣੇਨੂੰਛੋੜ ਆਏਹਾਂ ਸੁਖ ਚੁਬਾਰਿਆਂਦੇ॥ ਕਿਸ਼ਨਸਿੰਘਸਵਾਲਜਵਾਬ ਹੋਏ ਰਲ ਮਿਲਕੇ ਬਹੁਤ ਪਿਆਰਿਆਂ ਦੇ॥ ੧੯੩ ॥

ਬਾਗ਼ ਵਿੱਚੋਂ ਜਾਨਾ ਸ਼ੀਰੀਂ ਦਾ

ਸ਼ੀਰੀਂ ਸੱਈਆਂ ਦੇ ਨਾਲ ਤਿਆਰ ਹੋਈ ਹੱਥ ਜੋੜਸਲਾਮ ਬੁਲਾਇਆ ਸੂ॥ ਕਿਹਾ ਫੇਰ ਫ਼ਰਿਹਾਦਨੇਖੇਰਹੇਵੇਕੁਲਹੋਸ਼ ਹਵਾਸ ਭੁਲਾਇਆ ਸੂ॥ਗੋਇਆਚੌਧਵੀਂ ਦਾ ਚੰਦਗੁੰਮ ਹੋਯਾ ਆਸ਼ਕ ਵਾਂਗ ਚਕੋਰ ਚੁਕਾਇਆਸੂ॥ਸ਼ੀਰੀਂਗਈਤਾਂਗੋਇਆ ਅੰਧੇਰ ਹੋਇਆਸੂਰਜਬੱਦਲਾਂਹੇਠਛਪਾਇਆਸੂ॥ਚਲੀ ਛੋੜ ਮਹਿਬੂਬ ਦੀ ਫ਼ਤਹਕਰਕੇਡੇਰਾ ਲੁਟਕੇਗਾਲ ਬਨਾਇਆਸੂ॥ ਸਬਰ ਸ਼ੁਕਰ ਕਰਕੇ ਰਿਹਾ ਬੈਠ ਆਸ਼ਕ ਸੱਚੇ ਰਬਦਾਨਾਮ ਧਿਆਇਆ ਸੂ॥ਕਿਹਾ ਆਵਨਾ ਜਾਵਨਾਂਜੱਗਅੰਦਰਜੇਹਜ਼ਾ ਆਇਆਅੰਤ ਸਿਧਾਇਆ ਸੂ॥ਬਿਜਲੀਚਮਕਕੇਫੇਰ ਅਲੋਪ ਹੋਈ ਰਾਹ ਰਾਹੀਆਂਨੂੰ ਵਿਖਲਾਇਆਸੂ॥ ਕਿਸ਼ਨਸਿੰਘਨਾਂ ਇਸ਼ਕਦੇਰਾਹਜਾਵੀਂ ਦੁਖਦੇਕੇਸਬਕ ਪੜ੍ਹਾਇਆਸੂ॥੧੯੪॥

ਖ਼ਬਰ ਹੋਵਨੀ ਬਾਦਸ਼ਾਹ ਨੂੰ ਫ਼ਰਿਹਾਦ ਦੇ ਆਵਨੇ ਦੀ

ਬਾਦਸ਼ਾਹ ਅਜ਼ੀਜ਼ ਨੂੰ ਖ਼ਬਰ ਹੋਈ ਪਰਬਤ ਚੀਰਕੇਨੀਰ ਵਗਾਇਦਿਤਾ॥ ਆਸਨ ਬਾਗ਼ਦੇ ਵਿਚਲਗਾਇਆਸੂਪਾਨੀ

ਬੂਰਿਆਂ ਨੂੰ ਫਿਸਲਾਇ ਦਿੱਤਾ ॥ ਕੀਤਾ ਆਪਣਾ ਕੌਲ ਕਰਾਰ ਪੂਰਾ ਅਸਾਂ ਕਿਹਾ ਸੋ ਉਸ ਪੁਗਾਇ ਦਿੱਤਾ॥ ਕੀਤੇ ਸਭ ਅਮੀਰ ਵਜ਼ੀਰ ਕੱਠੇ ਅਤੇ ਖੂਬ ਦੀਵਾਨ ਲਗਾਇ ਦਿੱਤਾ॥ ਕਿਹਾ ਸ਼ਾਹ ਨੇ ਵਾਹ ਸਲਾਹ ਕੀਤੀ ਸਾਡਾ ਨੰਗ ਨਾਮੂਸ ਗਵਾਇ ਦਿੱਤਾ॥ ਅੱਗੇ ਜਾਣਦਾ ਕੋਈ ਨਾ ਜਾਣਦਾ ਸੀ ਹੁਣ ਸਾਰੇ ਹੀ ਢੋਲ ਵਜਾਇ ਦਿੱਤਾ॥ ਤੀਰੀਂ ਲੇਖ ਹੋਵੇ ਤੁਸਾਂ ਸਾਰਿਆਂ ਦਾ ਪਰ ਖ਼ੌਫ਼ ਖੁਦਾਇ ਡਰਾਇ ਦਿੱਤਾ ॥ ਆਖੇ ਆਫ਼ਰੀਂ ਅਕਲ ਤੁਸਾਡੜੀ ਦੇ ਮੇਰਾ ਨਾਮ ਮਜ਼ਬੂਨ ਕਰਾਇ ਦਿੱਤਾ॥ ਅੱਗੇ ਕੋਈ ਭੀ ਭੇਦ ਨਾ ਜਾਣਦਾ ਸੀ ਹੁਣ ਦੇਸ ਬਿਦੇਸ ਧੁਮਾਇ ਦਿੱਤਾ॥ ਓਹ ਤਾਂ ਚੀਰ ਪਹਾੜ ਨੂੰ ਨਹਿਰ ਲਿਆਂਦਾ ਤੁਸਾਂ ਆਖਿਆ ਉਸ ਨਿਭਾਇ ਦਿੱਤਾ ॥ ਹੁਣ ਦਿਧਾਂ ਬੇਟੀ ਉਸ ਕਿ ਮਲੇ ਨੂੰ ਅਦਲ ਨਾਲ ਅਸ਼ੋਜ਼ ਸੁਣਾਇ ਦਿੱਤਾ ॥ ਇਕੇ ਕੱਟ ਜ਼ਬਾਨ ਜਹਾਨ ਵਿਚੋਂ ਕਰਾਂ ਦੂਰ ਜ਼ਰੂਰ ਸਮਝਾਇ ਦਿੱਤਾ ॥ ਜਹਿੰਦਾ ਬੋਲ ਤੇ ਤੋਲ ਨਾ ਹੋਏ ਪੂਰਾ ਸੋਈ ਬੋਲ ਜੋ ਬੋਲ ਬਤਾਇ ਦਿੱਤਾ॥ ਜੈਂਦਾ ਬੋਲ ਤੇ ਤੋਲ ਦਰੁਸਤ ਹੋਵੇ ਸੋਈ ਆਦਮੀ ਚਿੱਤ ਚਿਤਾਇ ਦਿੱਤਾ॥ ਹਥ ਬੰਨ੍ਹ ਵਜ਼ੀਰਾਂ ਨੇ ਅਰਜ਼ ਕੀਤੀ ਕੋਈ ਕਹਿਰ ਖੁਦਾ ਵਰਤਾਇ ਦਿੱਤਾ॥ ਸਾਨੂੰ ਖ਼ਬਰ ਨਹੀਂ ਸੀ ਏਸ ਗੱਲ ਦੀ ਜੀ ਜੇਹੜਾ ਕਿਮ ਖ਼ੁਦਾਇ ਫ਼ਰਮਾਇ ਦਿੱਤਾ ॥ ਅਸਾਂ ਆਖਿਆ ਸੀ ਮਰ ਜਾਗ ਉਥੇ ਜੰਗਲ ਪਰਬਤਾਂ ਵਿੱਚ ਭਜਾਇ ਦਿੱਤਾ॥ ਨਹਿਰ ਕੱਟ ਪਹਾੜ ਨਾ ਲਿਆਵਸੀ ਏਹ ਦੇਖੋ ਮੂਸ਼ਨੇ ਮਹਿਲ ਗਿਰਾਇ ਦਿੱਤਾ ॥ ਐਸੇ ਸਖ਼ਤ ਪਹਾੜ ਨੂੰ ਚੀਰਿਆ ਸੂ ਨਹਿਰ ਕੱਟ ਕੇ ਬਹਿਰ ਵਗਾਇ ਦਿੱਤਾ॥ ਫੁੜੀਵਾਂ ਬਲ ਪੇਟ

ਪਹਾੜਭਾਈਂ ਕਿਤੇ ਦੂਰ ਹੀ ਦੂਰ ਚਲਾਇਦਿੱਤਾ॥ਚੀਤਾਸ਼ੇਰ ਪਹਾੜ ਚਾਮ੍ਰਿਗਪੰਛੀ ਕਿਤੇ ਮਾਰਕੇ ਸਭ ਨਸਾਇ ਦਿੱਤਾ ॥ ਕੋਈਆਫ਼ਤਾਂਵਿੱਚ ਪਹਾੜਹੇਸਨਦੇਖੇਜੰਗਲਦਾਤੁਖਮਉਠਾਇ ਦਿੱਤਾ॥ ਸ਼ਇਦ ਆਨ ਛਰਿਸ਼ਤਿਆਂ ਨਹਿਰਚੀਰੀ ਤੁਰਤ ਫੁਰਤ ਹੀ ਨੀਰ ਚਲਾਇਦਿੱਤਾ॥ਕੋਈਦੋਸ਼ਨਾਹੀਂਸਾਡੇਵਿਚ ਸ਼ਾਹਾਐਵੇਂਦੋਸ਼ ਅਸਾਂਪਰ ਲਾਇਦਿੱਤਾ॥ਬਾਦਸ਼ਾਹ ਦੇ ਨਾਲ ਬਰਾਬਰੀ ਕੀ ਘੁਟ ਵੱਟ ਕੇ ਵਕਤ ਲੰਘਾਇ ਦਿੱਤਾ॥ ਕੈਹਾ ਬਾਦਸ਼ਾਹਬੱਸ ਹੁਨ ਚੁਪ ਕਰੀਏ ਅੱਗੇਤੁਸਾਂਨੇ ਬਹੁਤਦਗਾ ਦਿੱਤਾ॥ ਜਾਨਬੂਝ ਵਜ਼ੀਰ ਖ਼ਾਮੋਸ਼ਹੋਏਉਂਧੀਪਾਇਕੇ ਸੀਸ ਝੁਕਾਇਦਿੱਤਾ॥ਆਪੋਵਿੱਚਸਾਲਾਹਵਿਚਾਰੀਓਨੇਸਾਨੂੰਅਕਲ ਨੇ ਬਹੁਤ ਵਡਾਇ ਦਿੱਤਾ॥ ਕੈਹਾਬਾਦਸ਼ਾਹ ਏਹਨਾਂ ਨੂੰਕੈਦ ਕਰੀਏ ਹੋਏ ਕੈਦ ਜਾਂ ਸ਼ਾਹ ਫ਼ਰਮਾਇ ਦਿੱਤਾ॥ ਸਾਡਾਨਾਸ ਕੀਤਾਏਹਨਾਂਆਕਲਾਂਨੇ ਕੁਝ ਹੋਰਦਾ ਹੋਰਦਿਖਾਇਦਿੱਤਾ॥ ਕਿਸ਼ਨ ਸਿੰਘ ਵਜ਼ੀਰ ਲਾਚਾਰ ਹੋਏ ਆਖਣ ਰੱਬਨੇਕਹਿਰ ਕਰਾਇ ਦਿੱਤਾ॥ ੧੬੫॥

ਸਲਾਹ ਕਰਨੀ ਵਜ਼ੀਰਾਂਦੀ ਆਪਸ ਵਿਚ ਬੈਠਕੇ

ਬੈਠਸਾਰਿਆਂਇਕਸਲਾਹਕੀਤੀਜਦੋਂਨੱਕਉਤੇਸਾਸਆਇਓਨੇ॥ਦਗ਼ੇਬਾਜ਼ਵਜ਼ੀਰਤਦਬੀਰਕਰਕੇਦਗ਼ਾਨਾਲਫ਼ਕੀਰਕਮਾਇਓਨੇ॥ਬੰਦੋਬਸਤਕੀਤਾ ਰਲ ਸਾਰਿਆਂਨੇ ਦੇਖੋਹੋਰਫਰੇਬ ਬਨਾਇਓਨੇ॥ਮੋਇਆਂਬਾਝਨਾਛੱਡੇਗਾਸ਼ਹਿਰਸ਼ੀਰੀਂ ਸ਼ੁਹਰਤ ਪਾਇਕੇ ਬਹੁਤ ਦੁਖਾਇਓਨੇ॥ਰੱਬਾ ਨਾਸ ਹੋਵੇਏਨ੍ਹਾਂਵੈਰੀਆਂ

ਦਾ ਜਿਨਾਂ ਧਾਰ ਤੋਂ ਧਾਰ ਗਵਾਇਓਨੇ ॥ ਨਾਲ ਮੇਹਨਤਾਂਦੇ ਫ਼ਰਦਰਫ਼ੁਕੀਤਾ ਅੱਗਲਾਇਕੇ ਸੱਭ ਜਲਾਇਓ ਨੇ ॥ ਓਹ- ਦੀਆਂ ਮੇਹਨਤਾਂ ਵੱਲਨਾ ਦੇਖਿਓ ਨੇ ਹਾਇਜ਼ਾਲਮਾਂ ਜ਼ੁਲਮ ਕਰਾਇਓਨੇ ॥ ਫਫੇਕੁਟਨੀ ਸੀ ਇੱਕ ਸ਼ਹਿਰ ਅੰਦਰ ਓਹਨੂੰ ਲਿਖਕੇਖ਼ਤਪਹੁਚਾਇਓਨੇ॥ਕਿਵੇਂ ਮਾਰ ਫ਼ਰਿਹਾਦਨੂੰ ਮਕਰ ਕਰਕੇ ਭੇਜਆਦਮੀ ਤੁਰਤ ਸਿਧਾਇਓਨੇ ॥ ਥੇੜ੍ਹਾਨਾਲ ਕਿ- ਨਾਰੇਦੇ ਆਨ ਲੱਗਾ ਧੱਕਾ ਮਾਰਕੇ ਤੁਰਤ ਰੁੜ੍ਹਾਇਓ ਨੇ ॥ ਕੇਹਾ ਦੋਸ਼ ਦੇਨਾਕਿਸੇ ਆਦਮੀ ਨੂੰ ਲੇਖ ਆਪਨਾ ਲਿਖਿਆ ਪਾਇਓਨੇ॥ਕਿਸ਼ਨਸਿੰਘਨਾਹੀਂ ਵੱਸਥੇਂਦਿਆਂਦੇਸੋਈਹੋਇਆ ਜੋ ਰੱਬ ਬਨਾਇਓਨੇ ॥ ੧੯੬ ॥

### ਆਵਨਾ ਫਫੇਕੁਟਨੀ ਦਾ

ਇਸਤੇਬੋਲਦੇਵਿੱਚਮੱਕਾਰਐਸੀ ਦਗੇ ਬਾਜ਼ਅੱਯਾਰਕਹਾਂਵਦੀ ਸੀ ॥ ਬੜੇ ਫ਼ੰਨ ਫ਼ਰੇਬ ਤੇ ਕਸਬ ਜਾਨੇ ਸ਼ੈਤਾਨ ਨੂੰ ਸਬਕ ਪੜ੍ਹਾਂਵਦੀ ਸੀ ॥ ਹੈਸੀ ਖ਼ੂਬ ਉਸਤਾਦ ਜਨਾਨੀਆਂਦੀ ਅਤੇ ਸਿੱਖਿਆ ਬਹੁਤ ਸਿਖਾਂਵਦੀ ਸੀ ॥ ਪਰਦੇ ਵਿੱਚ ਸ਼ਾਗਿਰਦ ਹਜ਼ਾਰ ਓਹਦੇ ਉਸਤਾਕਾਰ ਮਜ਼ਬੂਤ ਸਦਾਂਵਦੀ ਸੀ ॥ ਵੱਡੀ ਸ਼ਰਮ ਹਿਯਾਉਤੇ ਇਲਮ ਵਾਲੀ ਘਰੋਂ ਬਾਹਰ ਨਾ ਕਦਮ ਟਿਕਾਂਵਦੀਸੀ ॥ ਭੋਲੀਭਾਲੜੀ ਦਿੱਸਦੀਸਾਧਮੂਰਤਪਰਬਤ ਪਰਬਤਾਂ ਨਾਲ ਭਿੜਾਂਵਦੀ ਸੀ ॥ ਅੰਦਰ ਸਤਰ ਦੇ ਬੈਠ ਹਰਾਮਜ਼ਾਦੀ ਆਸਮਾਨ ਨੂੰ ਟਾਕੀਆਂ ਲਾਂਵਦੀ ਸੀ ॥ਬੁਰਕਾ ਪਹਿਨਕੇ ਨਿੱਕਲੇ ਮਹਿਲ ਵਿੱਚੋਂ ਵੱਡਾਕੱਢਕੇਘੁੰਡਦਿਖਾਂਵਦੀ

ਸੀ ॥ ਨਾਲ ਔਰਤਾਂ ਦੇ ਸਦਾ ਮੇਲ ਰੱਖੇ ਅਤੇ ਮਰਦ ਨੂੰਦੇਖ ਸ਼ਰਮਾਂਵਦੀ ਸੀ॥ ਚੋਰੀ ਖੋਤਿਆਂਦੇ ਨਾਲਰਾਤਵੇਲੇਲੁਕਛਿਪ ਸ਼ਨਾਹਿ ਕਮਾਂਵਦੀ ਸੀ॥ ਕਿਸ਼ਨਸਿੰਘ ਮੱਕਾਰ ਛਿਨਾਰ ਜੈਸੇ ਦੇਖੋ ਕਿਹਾ ਪਖੰਡ ਕਮਾਂਵਦੀ ਸੀ ॥੧੯੭॥

ਮਾਕੂਲਾ ਐਜ਼ਨ

ਖ਼ਤ ਵਾਚ ਮੱਕਾਰਤਿਆਰਹੋਈਕਿਹਾ ਆਇਸਲਾਮ ਸੁਲਤਾਨ ਤਾਈਂ ॥ ਆਖੇ ਬਾਦ ਸ਼ਾਹ ਫ਼ਿਕਰ ਨਾ ਕਰੋ ਕੋਈ ਕਟਾਂਦੂਰ ਮੈਂ ਏਸ ਤੂਫ਼ਾਨ ਤਾਈਂ ॥ ਐਸਾ ਕਰਾਂਗੀ ਫੰਦ ਫਰੇਬ ਕੋਈ ਨਿਕਲ ਜਾਵਸੀਓਹ ਬੀਆਬਾਨਤਾਈਂ॥ਸੈਨਤ ਮਾਰਵਜ਼ੀਰਾਂ ਨੇ ਆਖਦਿੱਤਾਤਨੋਂ ਦੂਰ ਕਰਨਾਓਹਦੀ ਜਾਨ ਤਾਈਂ॥ਕਿਹਾ ਬਾਦਸ਼ਾਹ ਜ਼ੁਲਮ ਨਾਕਰੀਂ ਕੋਈ ਅਤੇ ਅਸਾਂਦੇ ਰਖ ਈਮਾਨ ਤਾਈਂ॥ਕੁਟਨੀ ਹੱਸਕੇ ਆਖਿਆਖੈਰ ਹੋਵੇ ਤੇਰੇ ਮਾਲਔਲਾਦ ਰਵਾਨ ਤਾਈਂ॥ ਅੱਗ ਲਾਇ ਸਮੁੰਦਰ ਨੂੰ ਸਾੜ ਸੁਟਾਂ ਤਾਰੇ ਤੋੜ ਚੜਾਂ ਆਸਮਾਂਨ ਤਾਈਂ॥ ਐਸੇਲਖ ਹਜ਼ਾਰ ਬੇਹੋਸ਼ਕਮਲੇ ਦੇਵਾਂਭੇਜਮੈਂ ਤੁਰਤ ਖ਼ਬਾਨ ਤਾਈਂ ॥ ਕਿਸ ਵਾਸਤੇਤੁਸਾਂ ਨੇ ਕੈਦਕੀਤਾ ਐਵੇਂ ਮੀਰ ਵਜ਼ੀਰ ਦੀਵਾਨ ਤਾਈਂ ॥ ਕਿਹਾਬਾਦ ਸ਼ਾਹ ਜਾਇ ਕੁਛਕਰੋਹੀਲਾ ਤੁਸੀ ਆਪਨੇ ਸਾਜ਼ਸਮਨ ਤਾਈਂ ॥ ਰਹੇ ਸ਼ਰਮ ਸਾਡੀ ਕਿਵੇਂ ਜਗ ਅੰਦਰ ਅਤੇ ਵੇਖੀਏ ਏਸ ਜਹਾਨ ਤਾਈਂ॥ਲੈਕੇ ਹੁਕਮ ਪਿਛਾਂਹ ਨੂੰ ਉਠ ਦੌੜੀ ਦਿਲੋਂ ਕੱਸਕੇਕਹਿਰਕਮਾਨਤਾਈਂ ॥ ਤਮਾ ਵਾਸਤੇ ਤੁਰਤ ਤਿਆਰ ਹੋਈ ਦੇਖੋ ਪਕੜ ਤਲਵਾਰ ਮੈਦਾਨ ਤਾਈਂ ॥ ਫਿਰੀਓਗਨੂੰ

ਵੇਖਕੇ ਫਸੀ ਜਾਲ਼ੀ ਦਿਤਾ ਆਪਨੇ ਧਰਮ ਈਮਾਨਤਾਈਂ॥ ਕੁੰਡੀ ਨਾਲ ਜਿਉਂ ਮੱਛਲੀ ਕੈਦ ਹੋਈ ਤਿਵੇਂ ਲੋਭ ਮਾਰੇ ਇਨਸਾਨ ਤਾਈਂ ॥ ਘਰ ਆਇਕੇਮੱਕੇਦੀਬਨੀਹਾਜਨਗਲ ਪਾਇਕੇ ਨੀਲ ਪੈਰਾਨ ਤਾਈਂ ॥ ਟੋਪੀ ਸੀਸਤੇਹੱਥਦੇਵਿਚ ਤਸਬੀ ਲਿਆ ਬਗ਼ਲਦੇਵਿਚ ਕੁਰਾਨ ਤਾਈਂ॥ਸੋਹਲੀਲੱਕ ਤੇ ਸ਼ੱਕ ਨੂੰ ਦੂਰ ਕਰਕੇ ਆਸਾ ਹੱਥ ਦੇਵਿਚਐਸਾਨਤਾਈਂ॥ ਹਲਵਾ ਨਾਨ ਪਕਾਇਕੇ ਪੂਤਰਾਲ਼ੀ ਚੱਲੀ ਝੱਬ ਓਹਬਾਗ ਬੁਸਤਾਨ ਤਾਈਂ ॥ ਕਾਲੇ ਕੱਪੜੇਪਹਿਨਕੇ ਰਵਾਂਹੋਈ ਜਿਵੇਂ ਛੱਡਕੇ ਤੇਗ ਮਿਆਨ ਤਾਈਂ ॥ ਬੈਠੀਜਾਇਫ਼ਰਿਹਾਦਦੇਕੋਲ ਐਵੇਂ ਜਿਵੇਂ ਡੈਨ ਆਈ ਜਿਗਰ ਖਾਨ ਤਾਈਂ॥ ਲੱਗੀਰੋਨ ਓਹ ਦਰਦ ਫ਼ਿਰਾਕਸਤੀਕਿਹਾਸੀਸਹਿਲਾਇਜ਼ਵਾਨਤਾਈਂ ॥ ਏਹ ਜਗ ਹੈ ਖ਼੍ਵਾਬ ਖ਼ਿਆਲ ਵਾਂਗੂ ਨਹੀਂ ਕੀਜੀਏ ਸ਼ਾਨ ਗੁਮਾਨ ਤਾਈਂ ॥ ਨਹੀਂ ਕੁਝ ਵਿਸਾਹਹੈਜ਼ਿੰਦਗੀ ਦਾਓੜਕ ਜਾਵਨਾਂ ਕਬਰ ਅਸਤਾਨ ਤਾਈਂ।ਨਹੀਂ ਛੱਡਦੀਕਿਸੇਨੂੰਮੌਤ ਭੈੜੀ ਮਾਰ ਦੇ ਗਰੀਬ ਸੁਲਤਾਨਤਾਈਂ॥ਬੰਦਾਭੁਲਿਆਕੁਝ ਨਾ ਜਾਨਦਾ ਹੈ ਐਵੇਂ ਕੂੜ ਏਹ ਕਰੇ ਗੁਮਾਨ ਤਾਈਂ॥ਅੱਗੋਂ ਕਿਹਾ ਫ਼ਰਿਹਾਦਨੇ ਦੱਸਮਾਈਦੇਸਸ਼ਹਿਰਦੀ ਬਾਤਗਿਆਨ ਤਾਈਂ॥ ਮੈਂ ਹਾਂਅੱਜਆਯਾ ਪਿੱਛੋਂ ਮੁਦਤਾਂਦੇਨਹੀਂਸਮਝਿਆ ਏਸ ਗਿਆਨ ਤਾਈਂ ॥ ਹੈਂ ਤੂੰ ਕੌਨ ਤੇਕਿਧਰੋਂ ਮੇਹਰਕੀਤੀ ਅਤੇ ਜਾਵਨਾਂ ਕਿਸ ਅਸਤਾਨ ਤਾਈਂ॥ ਕਿਹਾ ਆਈਸਾਂ ਮੱਕਿਓ ਅੱਜ ਮੈਂ ਭੀ ਬੜੇ ਵੇਖਕੇ ਦੇਸ਼ ਸ਼ਾਨਤਾਈਂ॥ਏਸ

ਸ਼ਹਿਰ ਮੇਂ ਕਹਿਰ ਮੈਂ ਆਨ ਦੇਖਾਦਿਲਚਾਹੇ ਨਾਖਾਨਥਰ ਪਾਨ ਤਾਈਂ ॥ ਸ਼ੀਰੀਂ ਨਾਮ ਬੇਟੀ ਇਕ ਸ਼ਾਹਿ ਦੀ ਸੀ ਦੀਆ ਓਸਨੇ ਅਜ ਪ੍ਰਾਨ ਤਾਈਂ ॥ ਏਸੇ ਸੋਗ ਮੇਂ ਲੋਗ ਸਭ ਰੋਗ ਧਾਰੀ ਲਿਆ ਦੇਖ ਮੈਂ ਹਲਵਾ ਤੇ ਨਾਨ ਤਾਈਂ ॥ ਹਮ ਫ਼ਕਰ ਖ਼ੁਦਾਉ ਕੇ ਸਾਚ ਕਹਿਤੇ ਨਹੀਂ ਲਿਆਂਵਦੇ ਝੂਠ ਜ਼ਬਾਂਨ ਤਾਈਂ ॥ ਕਿਸ਼ਨਸਿੰਘ ਫ਼ਨਾਹ ਜਹਾਨ ਸਾਰਾ ਛੋੜ ਦੀਜੀਏ ਏਸ ਗੁਮਾਨ ਤਾਈਂ ॥ ੧੯੮ ॥

## ਕਲਾਮ ਕੁਟਨੀ ਬਜ਼ੁਬਾਨ ਉਰਦੂ

ਐਸੇ ਲੋਗ ਹੈਂ ਭੇਗ ਮੇਂ ਮਸਤਫ਼ਾ ਫ਼ਲ ਭੂਲਾਉਨੇਂ ਕੇ ਯਾਦ ਖ਼ੁਦਾਇ ਦੇਖੋ ॥ਤਾਲਬਦੁਨੀਆਕੀਤਲਬਸੇਛੀਨਹੋਏਦਧਾ ਧਰਮ ਈਮਾਨ ਭੁਲਾਇ ਦੇਖੋ ॥ ਕਰੇਮਕਰਫ਼ਰੇਬਬਦਜ਼ੇਬ ਜ਼ਾਲਮ ਰੱਖੇਂ ਐਬਔਰੈਬ ਛਿਪਾਇ ਦੇਖੋ॥ਨਹੀਂਮੌਤਕਾਖੌਫ਼ ਹੈ ਜ਼ਾਲਮੋਂ ਕੋ ਕਰੇਂ ਜ਼ਿਤਮ ਔਰਜ਼ੋਰ ਜਫ਼ਾ ਦੇਖੋ॥ਕੋਈਰੋਜ ਜੀਨਾ ਨਹੀਂਜਾਨਤੇਹੈਂ ਬੋਲੈਂਝੂਠ ਤੂਫ਼ਾਨਬਲਾਦੇਖੋ॥ਭਰਕੇ ਪੇਟਜੈਸੇਗਧੇਲੇਟਰਹਿਤੇਖਾਵੇਂ ਮੁਫ਼ਤਹਰਾਮਚੁਰਾਇ ਦੇਖੋ॥ ਹਾਜੀਮੌਲਵੀਸਾਧਅਤੀਤਜ਼ ਹਿਰ ਚੋਰੀਕਰੇਬਦਫ਼ੈਲ ਜ਼ਨਾ ਦੇਖੋ ॥ ਬਗ਼ਲ ਬੀਚ ਕੁਰਾਂਨਈਮਾਨਭਿਸਮਿਸਮੁਸਲਮਾਨ ਹੈਵਾਨ ਅਦਾਦੇਖੋ ॥ਤਸਬੀ ਹਾਥ ਮੇਂ ਵਿਰਦਜ਼ਬਾਨਊਪਰ ਦਿਲ ਦੌੜਤਾਰਹੇਸਦਾ ਦੇਖੋ॥ਮੂਏਬਾਦਭੀ ਹੂਰਗ਼ਿਲਮਾਨ ਮਾਂਗੇਂ ਐਸੇ ਬੀਚ ਬਹਿਸ਼ਤ ਤੇਜਾਇਦੇਖੋ ॥ ਕਰੇਂ ਦੂਸਰੇਂ ਕੋ ਪੰਦੋ ਵਾਜ਼ ਆਲਮਔਰ ਅਪਨਾਏਕਕਮਾਇਦੇਖੋ॥ਕਰੇਂ ਔਰ

ਕਹੇਂ ਕੁਛ ਔਰ ਮੂੰਹ ਸੇ ਲੂਟੇਂ ਲੋਗ ਫ਼ਰੇਬ ਬਨਾਇ ਦੇਖੋ॥ ਹਮ
ਤੋ ਆਏ ਹੈਂ ਮੱਕੇ ਕਾ ਹੱਜ ਕਰਕੇ ਬਾਤ ਕਹੇਂਗੇ ਸਾਚ ਸਫ਼ਾ ਦੇਖੋ
॥ ਨਹੀਂ ਜਾਨਤੇ ਝੂਠ ਖ਼ਿਲਾਫ਼ ਹਰਗਿਜ਼ ਕਭੀ ਕੀਆ ਨ ਮਕਰ
ਦਗ਼ਾ ਦੇਖੋ ॥ ਸਾਰੀ ਰਾਤ ਜਾਗੇਂ ਕਰੇਂ ਯਾਦ ਰਬ ਕੋ ਅੱਲਾਹੂ ਕੀ
ਸਦਾ ਸਦਾ ਦੇਖੋ ॥ ਨੀਲੇ ਕਪੜੇ ਮਾਤਮੀ ਪਹਿਨ ਲੀਏ ਜੀਤੇ
ਮੂਏ ਹੈਂ ਜਗ ਮੇਂ ਆਦੇ ॥ ਤੱਸਬੀ ਹਾਥ ਔਰ ਮੂੰਹ ਮੇਂ ਨਾਮ
ਮੌਲਾ ਵੌਲਾ ਦੂਸਰਾ ਦੀਆ ਹਵਾ ਦੇਖੋ॥ ਦੁਨੀਆਂ ਦਾਰੋਂ ਕੇ ਸਾਥ
ਨਾਕਾਮ ਕੋਈ ਦੀਏ ਜਾਮ ਮਹਬੂਬ ਪਿਲਾ ਦੇਖੋ॥ ਏਕ ਹੱਕ ਹੀ
ਹੱਕ ਕੋ ਦੇਖਤੇ ਹੈਂ ਔਰ ਪੀਰ ਮੁਰਸ਼ਦ ਮੁਸਤਫ਼ਾ ਦੇਖੋ॥ ਹਮੇਂ
ਮੀਰ ਫ਼ਕੀਰ ਸਭ ਏਕ ਹੂਏ ਲਾਲਚ ਲੋਭ ਨਾਹੀਂ ਇਲਤਿਜਾ
ਦੇਖੋ॥ ਮੁਸਲਮਾਨ ਹਿੰਦੂ ਕਾਫ਼ਰ ਔਰ ਮੋਮਨ ਦੇਵੇਂ ਸਭੋਂ ਕੋ ਨੇਕ
ਦੁਆ ਦੇਖੋ ॥ ਸੁਲਾਹ ਜੰਗ ਨਾ ਕਿਸੇ ਕੇ ਸਾਥ ਰੱਖੇਂ ਦੇਖੇਂ ਕੁਲ
ਕੇ ਬੀਚ ਖੁਦਾ ਦੇਖੋ॥ ਜੀਨਾ ਨਹੀਂ ਹਮੇਸ਼ ਜਹਾਨ ਭੀਤਰ ਕਾਹੇ
ਕਿਸੀ ਕੋ ਖੀਦ ਦੁਖਾ ਦੇਖੋ ॥ ਜੈਸਾ ਮਿਲੇ ਖ਼ਾਨਾ ਖੁਸ਼ੀ ਹੋਇ ਖਾਨਾ
ਸੋਨਾ ਸਭੋਂ ਸੇ ਹੋਇ ਜੁਦਾ ਦੇਖੋ ॥ ਸ਼ੀਰੀਂ ਮੂਈ ਕਾ ਫ਼ਿਕਰ ਹੈ
ਬਹੁਤ ਹਮਕੋ ਬਾਬੂ ਸੱਚ ਹੈ ਜਗਤ ਫ਼ਨਾਹ ਦੇਖੋ॥ ਆਸ਼ਕ ਸ਼ੀਰੀਂ
ਕਾ ਸਨਾਵਰਿਹਾਦ ਮੈਨੇ ਯੇਹ ਭੀ ਲੀਜੀਏ ਜ਼ਰਾ ਅਜ਼ਮਾ ਦੇਖੋ
॥ ਜੀਨਾ ਯਾਰ ਬਿਨ ਮਾਰ ਤਲਵਾਰ ਮਰਨਾ ਯੇਹੀ ਕਾਮ ਹੀ
ਬਹੁਤ ਭਲਾ ਦੇਖੋ ॥ ਏਕ ਰੋਜ ਮਰਨਾ ਨਹੀਂ ਉਜ਼ਰ ਕਰਨਾ
ਕਾਹੇ ਫੇਰ ਡਰਨਾ ਦਿਲ ਲਾ ਦੇਖੋ ॥ ਹਿਜਰ ਜ਼ਹਿਰ ਖਾਕਰ
ਕੌਨ ਜੀਵਤਾ ਹੈ ਰਹਾ ਜੀਵਤਾ ਮਿਸਲ ਮੂਆ ਦੇਖੋ॥ ਕਿਸ਼ਨ

ਸਿੰਘ ਸੋ ਖੂਬ ਜੇ ਕਰੇ ਮੌਲਾ ਨਹੀਂ ਹਾਥ ਇਨਸਾਨ ਕੇ ਕਾਦ ਵੇਖੋ ॥ ੧੯੯ ॥

## ਅਹਿਵਾਲ ਫ਼ਰਿਹਾਦ ਆਜ਼ਾਦ

ਸ਼ੀਰੀਂ ਮੋਈ ਦਾ ਨਾਮ ਸੁਨ ਮਰਦ ਆਸ਼ਕ ਧੁਰ ਵੱਟਕੇ ਦੰਗ ਹੈਰਾਨ ਹੋਯਾ ॥ ਗ਼ਸ਼ ਖਾਇਕੇ ਢੈ ਪਿਆ ਧਰਤ ਉੱਤੇ ਸੀਨਾ ਚਾਕ ਗ਼ਮਨਾਕ ਗ਼ਲਤਾਨ ਹੋਯਾ ॥ ਹੈਸੀ ਬਾਤ ਝੂਠੀ ਸੱਚ ਜਾਨ ਬੈਠਾ ਮਰਨ ਠਾਨ ਬੈਠਾ ਪਰੇਸ਼ਾਨ ਹੋਯਾ ॥ ਕਹਿੰਦਾ ਜੀਵਨਾ ਜਾਨੀਆਂ ਬਾਝ ਕੂੜਾ ਕਿਸ ਕੰਮ ਜੁੱਸਾ ਬਿਨਾਂ ਜਾਨ ਹੋਯਾ ॥ ਮੇਰੀ ਜਾਨ ਸ਼ੀਰੀਂ ਦਿਤੀ ਜਾਨ ਸ਼ੀਰੀਂ ਅਤੇ ਅੱਜ ਮੈਂ ਠੀਕ ਬੇਜਾਨ ਹੋਯਾ ॥ ਨੇਹੁ ਲਾਯਾ ਸੁਖ ਦੇ ਵੇਖਣੇ ਨੂੰ ਰੱਬੋਂ ਦੁਖ ਦੇ ਨਾਲ ਬੇਜਾਨ ਹੋਯਾ ॥ ਗੱਲਾਂ ਕੀਤੀਆਂ ਕਦੇ ਨਾ ਰੱਜ ਕੇ ਮੈਂ ਆਸ਼ਕ ਵੱਜ ਕੇ ਨਸ਼ਰ ਜਹਾਨ ਹੋਇਆ ॥ ਪੱਥਰ ਚੀਰ ਕੇ ਨੀਰ ਵਹੀਰ ਪਾਯਾ ਲੱਗਾ ਤੀਰ ਤੇ ਲੱਕ ਕਮਾਨ ਹੋਯਾ ॥ ਕਦੇ ਅੰਗ ਦੇ ਨਾਲ ਨਾ ਅੰਗ ਲਾਯਾ ਭੁਜ ਵਾਂਗ ਪ ਂਗ ਮਸਾਨ ਹੋਯਾ ॥ ਰੋਹਾਰੋਂ ਵਦਾ ਅੱਖੀਆਂ ਧੋਂ ਵਦਾ ਾ ਂਧਾਰ ਨਾਲ ਨਾਕ ਦੇ ਬਿਆਨ ਹੋਯਾ ॥ ਨਾਲ ਦਰਦ ਫ਼ਿਰਾਕ ਦੇ ਖਾਕ ਹੋ ਕੇ ਘਰੋਂ ਬਾਹਿਰੋਂ ਨਿਕਲ ਵਰਾਨ ਹੋਯਾ ॥ ਹਾਇ ਹਾਇ ਰੱਬਾ ਮੇਰਾ ਯਾਰ ਮੋਯਾ ਮੈਨੂੰ ਜੀਵਨਾ ਜੱਗ ਸੈਲਾਨ ਹੋਯਾ ॥ ਆਸ਼ਕ ਹੋਇ ਕੇ ਕੋਈ ਨਾ ਸੁਖ ਡਿੱਠਾ ਐਵੇਂ ਜੰਮ ਕੇ ਆਨ ਜਵਾਨ ਹੋਯਾ ॥ ਨਿਕਲ ਫੂਕ ਗਈ ਮੈਨੂੰ ਫੂਕ ਗਈ ਕਹਿੰਦਾ ਫੂਕ ਕੇ ਯਾਰ ਮਹਿਮਾਨ ਹੋਯਾ ॥ ਤੇਸ਼ਾ ਮਾਰ ਕੈ ਮਰਾਂਗਾ ਇਸੇ ਵੇਲੇ ਮੇਰਾ ਜੀਵਨਾ ਜੱਗ ਕੁਰਬਾਨ ਹੋਯਾ ॥ ਜਹਿੰਦੇ ਆਸਰੇ ਸਾਂ ਸੋਈ ਫੌਤ ਹੋਈ ਮੇਰੀ ਾ ਤ ਹੋਛੀ ਕੇਹਾ

ਮਾਨ ਹੋਇਆ॥ ਸ਼ੀਰੀਂ ਬਾਝ ਹੋਈ ਤਲਖ਼ਜ਼ਿੰਦਗਾਨੀਸ਼ਹਿਰ ਵੱਸਦਾਹੀਬੀਆਬਾਨਹੋਇਆ॥ ਏਹੋ ਕੰਮਚੰਗਾਹੋਯਾ ਇਸ਼ਕ ਪੂਰਾ ਨਾਲਯਾਰਦੇ ਕਬਰ ਅਸਤਾਂਨ ਹੋਯਾ॥ ਕਿਸ਼ਨਸਿੰਘਨਾ ਜੀਂਵਦਾਰਿਹਾਕੋਈਜੇੜ੍ਹਾਜੱਗਦੇਵਿਚਇਨਸਾਨਹੋਯਾ੧੯੯

ਮਕੂਲਾ ਮੁਸੱਨਫ਼

ਸਾਰਾ ਜਗਝੂਠਾ ਇਕੋਰੱਬ ਸੱਚਾ ਜੇਹੜਾ ਸਾਰਿਆਂ ਵਿਚ ਸਮਾਇ ਰਿਹਾ॥ ਪੱਤਪੱਤਦੇ ਵਿਚ ਜਿਉਂਰਸ ਰਚਿਆਬਾਗ ਬੂਟਿਆਂ ਨਾਲ ਸੁਹਾਇ ਰਿਹਾ॥ ਅੱਗਲੱਕੜੀ ਸ਼ਹਿਰ ਘਰ ਰੁਖ ਜੰਗਲ ਤਾਂਬਾਪੈਸਿਆਂ ਵਿਚ ਵਿਕਾਇ ਰਿਹਾ॥ ਘੜੇ ਕੋਠਿਆਂ ਵਿਚ ਆਕਾਸ਼ਇਕੋ ਪਾਨੀਬੁਲਬੁਲੇ ਹੋਇ ਦਿਖਾਇ ਰਿਹਾ॥ ਇਕ ਬੀਜ ਜਿਉਂਬੋਹੜਦਾਰੂਪ ਹੋਇਕੇ ਫਲਫੁਲ ਡਾਲੀ ਪੱਤ ਆਇ ਰਿਹਾ॥ ਸੁਪਨੇ ਵਿਚ ਸੁਤੇ ਹੋਏ ਹੋਰਦੇਖਨ ਅਤੇਜਾਗਿਆ ਆਪਅਲਾਇਰਿਹਾ॥ ਕਿਸ਼ਨਸਿੰਘਨਾਦੂਸਰਾ ਨਜ਼ਰ ਆਇਆ ਜਦੋਂ ਆਪਨੂੰਆਪਹੀਪਾਇ ਰਿਹਾ॥੨੦੦॥

ਸੁਨਨਾ ਫ਼ਰਿਹਾਦ ਨੇ ਮਰਨਾ ਸ਼ੀਰੀਂ ਦਾ ਜ਼ਬਾਨੀ ਮੱਕਾਰਾ ਬੁੱਢੀ ਦੀ

ਸੁਨਿਆ ਜਦੋਂ ਫ਼ਰਿਹਾਦ ਬੇਦਾਦ ਕੋਲੋਂ ਸ਼ੀਰੀਂ ਜੱਗਤੋਂ ਆਜ ਸਿਧਾਰਗਈ॥ ਕੇਹਾਕਹਿਰਹੋਇਆਬੜਾ ਸ਼ਹਿਰਅੰਦਰ ਅਤੇ ਮੁਝ ਗਰੀਬਨੂੰਮਾਰਗਈ॥ ਲਗੀ ਅੱਗ ਫ਼ਿਰਾਕ ਦੀ ਖ਼ਾਕ ਹੋਇਆਕੱਖਾਂ ਵਾਂਗ ਸ਼ਰੀਰ ਨੂੰ ਜਾਰ ਗਈ॥ ਖ਼ਬਰ ਯਾਰਦੇ ਮਰਨ ਦੀਕੰਨ ਪਈ ਸੀਨਾ ਚੀਰ ਜਿਵੇਂ ਤਲਵਾਰ ਗਈ॥

ਕਿਸ਼ਨਸਿੰਘ ਏਹ ਮੌਤ ਮਹਬੂਬ ਵਾਲੀ ਵੇਖੋ ਆਸ਼ਕਾਂ ਮਾਰ ਕਟਾਰ ਗਈ ॥੨੦੧॥

ਅਫ਼ਸੋਸ ਕਰਨਾ ਫ਼ਰਿਹਾਦ ਆਜ਼ਾਦ ਕਾ

ਤੇਰੇ ਵਾਸਤੇ ਜਾਨ ਕੁਰਬਾਨ ਕੀਤੀ ਹਾਇ ਹਾਇ ਪਿਆਰਿਆ ਮੇਰਿਆ ਓਇ॥ ਨਹਿਰ ਚੀਰ ਪਹਾੜ ਰਵਾਨ ਕੀਤੀ ਹਾਇ ਹਾਇ ਪਿਆਰਿਆ ਮੇਰਿਆ ਓਇ॥ ਮੇਰੀ ਨਿੰਦਿਆ ਕੁਲ ਜਹਾਨ ਕੀਤੀ ਹਾਇ ਹਾਇ ਪਿਆਰਿਆ ਮੇਰਿਆ ਓਇ॥ ਤੇਰੀ ਬਿਰਹੋਂ ਨੇ ਜਾਨ ਹੈਰਾਨ ਕੀਤੀ ਹਾਇ ਹਾਇ ਪਿਆਰਿਆ ਮੇਰਿਆ ਓਇ। ਕੋਈ ਨਹੀਂ ਸੀ ਗੱਲ ਏਸ਼ਾਨ ਕੀਤੀ ਹਾਇ ਹਾਇ ਪਿਆਰਿਆ ਮੇਰਿਆ ਓਇ॥ ਸਾੜ ਬਾਲ ਕੇ ਜਿੰਦ ਮਸਾਨ ਕੀਤੀ ਹਾਇ ਹਾਇ ਪਿਆਰਿਆ ਮੇਰਿਆ ਓਇ॥ ਨਹਿਰ ਲਿਆਇ ਕੇ ਵਿਚ ਬੁਸਤਾਨ ਕੀਤੀ ਹਾਇ ਹਾਇ ਪਿਆਰਿਆ ਮੇਰਿਆ ਓਇ॥ ਤੇਰੇ ਨਾਲ ਕਿਉਂ ਪ੍ਰੀਤ ਮੈਂ ਆਨ ਕੀਤੀ ਹਾਇ ਹਾਇ ਪਿਆਰਿਆ ਮੇਰਿਆ ਓਇ॥ ਅੱਜ ਵੱਸਦੀ ਖ਼ਲਕ ਵੈਰਾਨ ਕੀਤੀ ਹਾਇ ਹਾਇ ਪਿਆਰਿਆ ਮੇਰਿਆ ਓਇ॥ ਤੇਰੇ ਇਸ਼ਕ ਦੇ ਨਾਲ ਗੁਜ਼ਰਾਨ ਕੀਤੀ ਹਾਇ ਹਾਇ ਪਿਆਰਿਆ ਮੇਰਿਆ ਓਇ॥ ਜਾਇ ਝੌਂਪੜੀ ਮੈਂ ਬੀਆਬਾਨ ਕੀਤੀ ਹਾਇ ਹਾਇ ਪਿਆਰਿਆ ਮੇਰਿਆ ਓਇ॥ ਤੇਰਿਆਂ ਮਾਪਿਆਂ ਤੇਗ ਬੇਮਿਆਨ ਕੀਤੀ ਹਾਇ ਹਾਇ ਪਿਆਰਿਆ ਮੇਰਿਆ ਓਇ॥ ਤੇਰੇ ਵਾਸਤੇ ਸੱਭ ਪਰਵਾਨ ਕੀਤੀ ਹਾਇ ਹਾਇ ਪਿਆਰਿਆ ਮੇਰਿਆ ਓਇ॥ ਦੌਲਤ ਜੱਗ ਦੀ ਖ਼ਾਕ ਸਮਾਨ ਕੀਤੀ ਹਾਇ ਹਾਇ ਪਿਆਰਿਆ ਮੇਰਿਆ ਓਇ॥

ਛੱਲੀਸੀਸਜੋ ਸ਼ਾਹਿਸੁਲਤਾਨ ਕੀਤੀ ਹਾਇਹਾਇ ਪਿਆਰਿਆ ਮੇਰਿਆ ਓਇ॥ਅਸਾਂ ਨਾਲ ਕੀ ਰੱਬ ਨੇ ਆਨ ਕੀਤੀ ਹਾਇ ਹਾਇਪਿਆਰਿਆਮੇਰਿਆਓਇ ॥ ਮੇਰੀਜਿੰਦ ਆਜਾਨਬੇਜਾਨ ਕੀਤੀ ਹਾਇ ਹਾਇ ਪਿਆਰਿਆ ਮੇਰਿਆ ਓਇ॥ਨਹੀਂ ਗੱਲ ਭੀਨਾਲਜ਼ਬਾਨਕੀਤੀ ਹਾਇਹਾਇਪਿਆਰਿਆ ਮੇਰਿਆਓਇ ॥ਖ਼ੰਜਰ ਖਿੱਚ ਕੇ ਵਿੱਚ ਮੈਦਾਨਕੀਤਾਹਾਇਹਾਇਪਿਆਰਿਆ ਮੇਰਿਆ ਓਇ ॥ ਮੇਰੀ ਜਾਨ ਤੇਂ ਬਾਜ ਐਸਾਨ ਕੀਤੀ ਹਾਇ ਹਾਇਪਿਆਰਿਆਮੇਰਿਆ ਓਇ॥ਮੇਧਾ ਬਾਪਨਾਕੁਝ ਗਿਲਾਨ ਕੀਤੀ ਹਾਇਹਾਇ ਪਿਆਰਿਆ ਮੇਰਿਆਓਇ ॥ ਤੇਰੀ ਬ੍ਰਿਹੋਂ ਨੇਬ੍ਰਰੀਜ਼ਮਾਨਕੀਤੀਹਾਇਹਾਇਪਿਆਰਿਆ ਮੇਰਿਆਓਇ ॥ ਰੋਰੋ ਧਰਤ ਮੈਂ ਲਹੂ ਲੁਹਾਨ ਕੀਤੀ ਹਾਇਹਾਇਪਿਆਰਿਆ ਮੇਰਿਆ ਓਇ॥ ਤੜਫ਼ ਤੜਫ਼ਕੇ ਜਾਨ ਬੇਜਾਨ ਕੀਤੀ ਹਾਇ ਹਾਇਪਿਆਰਿਆਮੇਰਿਆਓਇ॥ਨਹੀਂ ਕਿਸੇ ਨੂੰ ਦੋਸ਼ ਸੁਜਾਨ ਕੀਤੀ ਹਾਇਹਾਇ ਪਿਆਰਿਆ ਮੇਰਿਆ ਓਇ॥ ਜਾਨ ਵਿੱਚ ਤਨੂਰ ਜਿਉਂ ਨਾਨ ਕੀਤੀ ਹਾਇਹਾਇਪਿਆਰਿਆ ਮੇਰਿਆ ਓਇ॥ ਕਿਸ਼ਨਸਿੰਘ ਦਿਲ ਜਾਨ ਦਿਲ ਜਾਨ ਕੀਤੀਹਾਇ ਹਾਇਪਿਆਰਿਆ ਮੇਰਿਆਓਇ॥ ੨੦੨॥

ਮਰ ਜਾਣਾ ਫ਼ਰਿਹਾਦ ਦਾ ਅਫ਼ਸੋਸ ਸ਼ੀਰੀਂ
ਦੇ ਮਰਨੇ ਦਾ ਸੁਨਕੇ

ਸੁਨੀਗੱਲ ਫ਼ਰਿਹਾਦ ਨੇ ਕੁਟਨੀ ਤੋਂ ਦੇਖ ਝੂਠਨੂੰ ਸੱਚ ਵਿਚਾਰਿਆ ਸੂ॥ ਹਾਇ ਹਾਇ ਕਰਕੇ ਕੈਹਾ ਮੋਈ ਸ਼ੀਰੀਂ ਬਡਾਨਾਲ

ਦਰੇਗ ਪੁਕਾਰਿਆ ਸੂ ॥ ਆਖੇ ਜੀਵਨਾ ਬਾਝਪਿਆਰਿਆਂਦੇ ਜੇਹਾ ਨਰਕ ਦੇਵਿੱਚਉਤਾਰਿਆ ਸੂ ॥ ਜੁਸਾਜਾਨਬਾਝੋਂ ਕਿਸੇ ਕੰਮ ਨਾਹੀਂ ਤਿਵੇਂ ਜਾਨੀਆਂਬਾਝਉ ਭਾਰਿਆਸੂ॥ ਪੰਛੀਜਾਲ ਦੇ ਵਿੱਚ ਜਿਉਂ ਤੜਫੜਦਾਏ ਤੜਫ ਤੜਫ ਕੇ ਜਾਨ ਨੂੰ ਡਾਰਿਆਸੂ ॥ ਤੇਸ਼ਾ ਪਿਆ ਸੀ ਪਾਸ ਫਰਿਹਾਦ ਆਸ਼ਕ ਤੁਰਤ ਪਕੜ ਕੇ ਸਿਰੇ ਤੇ ਮਾਰਿਆ ਸੂ ॥ ਤੇਸ਼ਾ ਲਗਦਿਆਂ ਜਾਨ ਵਿਹਾਇ ਗਈ ਇਸ਼ਕਆਪਨਾਠੀਕ ਨਿਤਾਰਿਆਸੂ॥ ਪਿੱਛੇ ਯਾਰ ਦੇ ਮੌਤ ਕਬੂਲਕੀਤੀ ਵੇਖੇ ਆਪਨਾਆਪਗੁਜ਼ਾ-ਰਿਆ ਸੂ ॥ ਬਾਗਬਾਨ ਜਾਂ ਆਇਕੇ ਹਾਲ ਡਿੱਠਾਹਾਲਹਾਲ ਕਰਕੇ ਦਿਲ ਸਾਰਿਆ ਸੂ ॥ ਆਖੇ ਕੁਟਨੀਨੂੰਏਹਕੀ ਕਹਿਰ ਕੀਤੇ ਕੇਹਾ ਆਇਕੇ ਮਕਰ ਪਸਾਰਿਆਸੂ ॥ ਹੋਏ ਲੋਕ ਕੱਠੇ ਪਿਆ ਸ਼ੋਰ ਡਾਢਾ ਆਖਨ ਯਾਰ ਤੋਂ ਸੀਸ ਚਾ ਵਾਰਿਆਸੂ॥ ਖ਼ਬਰ ਜਾਂ ਹੋਈ ਬਾਦਸ਼ਾਹ ਤਾਈਂ ਕਿਹਾ ਕੁਟਨੀ ਕਹਿਰ ਗੁਜ਼ਾਰਿਆ ਸੂ ॥ ਬਿਨਾਂ ਦੋਸ ਤਕਸੀਰ ਫ਼ਕੀਰ ਮੋਯਾ ਤੇਰਾ ਕੰਮਕੀ ਓਸ ਵਿਗਾਰਿਆ ਸੂ ॥ ਐਵੇਂਘੱਲਿਓਈਫਫੇਕੁਟਨੀ ਨੂੰ ਕਿਹਾ ਜਾਇਕੇ ਕੰਮ ਸਵਾਰਿਆ ਸੂ ॥ ਬਾਦਸ਼ਾਹਭੀਬਡਾ ਅਫ਼ਸੋਸ ਕਰਦਾ ਹਾਇ ਹਾਇ ਕਿਉਂ ਓਸ ਨੂੰ ਮਾਰਿਆਸੂ॥ ਹਾਇ ਮਾਰਿਆ ਓਸ ਯਤੀਮ ਤਾਈਂ ਦੋਸ ਅਸਾਂਦੇ ਸੀਸ ਤੇ ਧਾਰਿਆਸੂ ॥ ਕੀਤਾ ਹੁਕਮ ਤਾਂ ਕੁਟਨੀ ਨੂੰ ਪਕੜ ਲਿਆਏ ਖੰਡਾ ਮਾਰਕੇ ਸੀਸਉਤਾਰਿਆਸੂ ॥ ਕੀਤੀ ਕਬਰ ਫ਼ਰਿਹਾਦ ਦੀ ਬਾਗ ਅੰਦਰ ਗੁੰਬਜ਼ ਗਚਦੇਨਾਲਉਸਾਰਿਆਸੂ॥ਖ਼ਬਰ

ਹੋਈ ਫ਼ਰਿਹਾਦ ਦੀ ਮਾਉਂ ਭਾਈਂ ਰੋਇਰੋਇ ਰੰਗ ਵਟਾਰਿਆ ਸੂ ॥ ਦਰਦ ਦਰਦੀਆਂ ਦੇ ਕਰੇ ਕੌਣ ਕਟੇ ਕੋਈ ਸਿਰ ਆਧਾ ਸੋ ਆਪ ਸਹਾਰਿਆ ਸੂ॥ ਪਈ ਧੁੰਮ ਏਹ ਸ਼ਹਿਰ ਦੇ ਵਿਚ ਸਾਰੇ ਆਖਨ ਲੋਕ ਕੀ ਕਹਿਰ ਕਹਾਰਿਆ ਸੂ॥ ਕੋਈ ਆਖਦੇ ਏਸ ਨੂੰ ਇਸ਼ਕ ਕਹਿੰਦੇ ਵਿਚੇ ਇਸ਼ਕ ਦੇ ਸਿਦਕ ਨੂੰ ਧਾਰਿਆ ਸੂ ॥ ਔਰਤ ਮਰਦ ਫ਼ਰਿਹਾਦ ਦੇ ਗਿਰਦ ਹੋਏ ਚੇਹਰਾ ਜ਼ਰਦ ਤੇ ਦਰਦ ਪੁਆਰਿਆ ਸੂ॥ ਕੋਈ ਆਖਦੇ ਸਾਬਤੀ ਰਹੀ ਇਸ ਦੀ ਪਿੱਛੇ ਯਾਰ ਦੇ ਸੀਸ ਨੂੰ ਵਾਰਿਆ ਸੂ॥ ਨਾਮ ਸ਼ੀਰੀਂ ਦਾ ਲੈ ਲੈ ਜੀਂਵਦਾ ਸੀ ਸ਼ੀਰੀਂ ਵਾਸਤੇ ਜੱਗ ਵਿਸਾਰਿਆ ਸੂ॥ ਕਿਸ਼ਨ ਸਿੰਘ ਕੀ ਇਸ਼ਕ ਦੀ ਗੱਲ ਕਰੀਏ ਲੱਗਾ ਜਿਸ ਨੂੰ ਖ਼ਾਕ ਕਰ ਡਾਰਿਆ ਸੂ ॥੨੦੩॥

## ਮਰਨਾ ਸ਼ੀਰੀਂ ਦਾ ਵਿਚ ਫ਼ਿਰਾਕ ਫ਼ਰਿਹਾਦ ਦੇ

ਸੁਣਿਆ ਸ਼ੀਰੀਂ ਫ਼ਰਿਹਾਦ ਖ਼ਰਾਬ ਹੋਯਾ ਤੇਸ਼ਾ ਮਾਰ ਕੇ ਜਾਨ ਗਵਾਇ ਦਿੱਤੀ॥ ਹੋਰ ਬਾਤ ਜੋ ਮਕਰ ਮੱਕਾਰ ਵਾਲੀ ਸੱਈਆਂ ਆਨ ਕੇ ਸਭ ਸੁਣਾਇ ਦਿੱਤੀ॥ ਸੁਣੀ ਗੱਲ ਤੇ ਸੱਲ ਪੈ ਗਿਆ ਸੀਨੇ ਹਾਇ ਹਾਇ ਕਰ ਹੋਸ਼ ਵੰਞਾਇ ਦਿੱਤੀ॥ ਮੁਠੀ ਮੀਟ ਕੇ ਆਖਦੀ ਹਾਇ ਮੁਠੀ ਕਹੀ ਕਹਿਰ ਦੀ ਤੇਗ ਵਗਾਇ ਦਿੱਤੀ॥ ਝੂਠਾ ਠਦੀ ਗਲ ਸੁਣ ਕੁੱਟਨੀ ਤੋਂ ਸੱਚ ਜਾਨ ਕੇ ਜਾਨ ਵਿਹਾਇ ਦਿੱਤੀ ॥ ਪਜਾਰ ਪਾਇ ਕੇ ਨਾਲ ਦਿਵਾਨਿਆਂ ਦੇ ਹਾਇ ਹਾਇ ਮੈਂ ਗੱਲ ਗਵਾਇ ਦਿੱਤੀ॥ ਮੇਰੀ ਜਾਨ ਸਦੱਕੜੇ ਸੋਹਿਣੇ ਤੋਂ ਮੇਰੇ ਵਾਸਤੇ ਜਾਨ ਜਲਾਇ ਦਿੱਤੀ॥ ਵਾਹ ਵਾਹ ਮੈਂ ਓਸ ਦੇ ਇਸ਼ਕ ਪਿੱਛੇ ਜਾਨ ਆਪਣੀ ਘੋਲ ਘੁਮਾਇ ਦਿੱਤੀ ॥ ਜਗਜੀਵਨਾ

ਬਾਝ ਪਿਆਰਿਆਂ ਦੇ ਐਸੀ ਜ਼ਿੰਦਗੀਖੂਹਵਿਚਪਾਇਦਿੱਤੀ॥ ਨੈਨੀਂ ਨੀਰ ਜਾਵੇ ਜ਼ਾਰੋ ਜ਼ਾਰ ਰੋਵੇ ਸੂਰਤ ਹੋਰ ਦੀ ਹੋਰ ਵਟਾਇਦਿੱਤੀ॥ ਸੜੀ ਇਸ਼ਕ ਦੀ ਢਿਖਾ ਤੇ ਬੈਠਗਈ ਹੇਠ ਅੱਗਫਿਰਾਕ ਦੀਲਾਇਦਿੱਤੀ॥ਸੱਈਆਂਦੇਨ ਦਿਲਾਸੜੇਹੋਇ ਸਿਆਨੀ ਹਾਇ ਹਾਇ ਕੀਧੁੰਮ ਪਵਾਇਦਿੱਤੀ॥ ਅਨੀਮੋਯਾ ਦੀਵਾਨੜਾਬਾਵਰਾਸੀਕੈਂਦੇਵਾਸਤੇਜਾਨਸੁਕਾਇਦਿੱਤੀ॥ਮਾਉ ਆਖਦੀਬੱਚੀਏਹੋਸ਼ਕਰਤੂੰਤੇਰੀਕਿਸੇਨੇਹੋਸ਼ਉਡਾਇਦਿੱਤੀ॥ ਤੇਰਾ ਸਾਕ ਨਾ ਅੰਗਨਾ ਸੈਨਕੋਈਜੈਂਦੇਵਾਸਤੇਜਾਨਤਪਾਇ ਦਿੱਤੀ॥ ਪਿਛੇ ਕਮਲਿਆਂ ਖ਼ਫਤੀਆਂ ਨਾਕਸਾਂ ਦੇਹਾਇਹਾਇ ਕਿਉਂ ਜਾਨ ਜਰਾਇ ਦਿੱਤੀ॥ਹੱਥੋਂਮੋਯਾਣੇਪਾਪਲਹਿਗਿਆ ਸਾਡਾ ਤੁਰੇਬਾਪ ਦੀਖ਼ਫਤਮਿਟਾਇਦਿੱਤੀ॥ ਸ਼ੀਰੀਂਆਖਿਆ ਹੋਸ਼ ਕਰ ਕਮਲੀਏਨੀਏਹਕੀ ਬਾਤਬੇਤੋਰਬਤਾਇ ਦਿੱਤੀ॥ ਬੁਰਾ ਸਮਝ ਜ਼ਬਾਨਤੋਂ ਬੋਲਮਾਏਮਾਰ ਆਸ਼ਕਾਂਧਰਤਉਲ-ਟਾਇ ਦਿੱਤੀ॥ਮੈਨੂੰਓਸਤੋਂ ਹੋਰਨਾ ਕੋਈ ਚੰਗਾ ਮੇਰੇ ਵਾਸਤੇ ਜਾਨ ਉਸ ਚਾਇ ਦਿੱਤੀ॥ ਮੇਰੇ ਵਾਸਤੇ ਖਾਸਫ਼ਕੀਰਹੋਯਾ ਪਰਬਤ ਚੀਰ ਕੇ ਨਹਿਰ ਚਲਾਇ ਦਿੱਤੀ॥ਗੱਲ ਕਰਦਿਆਂ ਪੇਟ ਵਿਚ ਸੂਲ ਹੋਯਾ ਲੇਟ ਲੇਟ ਕੇ ਜਾਨਦੇਵਾਇਦਿੱਤੀ॥ ਪਿਆ ਸ਼ੋਰ ਏਹ ਹੋਰ ਕੀ ਕਹਿਰ ਹੋਯਾਖ਼ਬਰ ਬਾਦਸ਼ਾਹਨੂੰ ਕਿਸੇ ਜਾਇ ਦਿੱਤੀ॥ਰੋਵਨ ਮਾਈਆਂ ਦਾਈਆਂਸਭਸੱਈਆਂ ਹੋਇ ਰੋਇਕੇ ਨਦੀ ਵਹਾਇ ਦਿੱਤੀ॥ ਓਸੇ ਬਾਗਦੇਵਿੱਚਲੈ ਜਾਇਕੇ ਤੇ ਕਬਰ ਸ਼ੀਰੀਂ ਦੀ ਖ਼ੂਬ ਬਨਾਇ ਦਿੱਤੀ॥ਆਸ਼ਕ

ਨਾਲ ਮਾਸੂਕ ਦੇ ਰਲ ਗਿਆ ਵਿੱਚੋਂ ਦੂਈਦੀ ਹੱਦ ਉਠ ਇ
ਵਿੱਤੀ॥ਖਿਸਰੋ ਬਾਤ ਸੁਣਕੇ ਬੜਾ ਦੰਗ ਹੋਯਾ ਕਹੇ ਰੱਬ: ਕ-
ਦੀਰ ਵਿਖਾਇ ਦਿੱਤੀ ॥ ਜਾਨੀ ਯਾਰ ਮੈਂ ਜਾਨ ਜਹਾਨ ਅੰ ਰ
ਜਿਨ੍ਹਾਂ ਜਾਨ ਮਹਬੂਬ ਤੋਂ ਚਾਇ ਦਿੱਤੀ॥ਕ੍ਰਿਸ਼ਨ ਸਿੰਘ ਸਈਆਂ
ਪਿੱਛੇ ਸਾਬਤੀ ਦੇ ਵਾਰ ਜਗ ਦੇ ਵਿਚ ਹੁਮਾਇ ਦਿੱਤੀ॥੨੦੪॥

ਮਾਕੂਲਾ ਮੁਸੱਨਫ਼

ਵਾਹਵਾਹ ਹੈ ਸਾਬਤੀ ਆਸ਼ਕਾਂ ਦੀ ਪਿਛੇ ਸਾਬਤੀ ਦੇ ਮਸ਼ਹੂਰ
ਹੋਏ ॥ ਰਿਹਾ ਨਾਮ ਜਹਾਨ ਦੇ ਵਿਚ ਰੌਸ਼ਨ ਦੀਨ ਦੂਨੀ ਅੰਦਰ
ਮਨਜ਼ੂਰ ਹੋਏ ॥ ਜਿਨ੍ਹਾਂ ਸਾਬਤੀ ਰੱਬ ਦੇ ਨਾਲ ਕੀਤੀ ਮਿਲ ਰੱਬ
ਨੂੰ ਰੱਬ ਦਾ ਨੂਰ ਹੋਏ ॥ ਲੂਣ ਵਾਂਗ ਦਰਿਆ ਦੇ ਵਿਚ ਗਲਕੇ
ਫੇਰ ਆਪ ਦਰਯਾ ਭਰਪੂਰ ਹੋਏ॥ਖੱਲਾਂ ਲੱਥੀਆਂ ਇਸ਼ਕ ਨਾ
ਛੱਡਿਓਨੇ ਚੜ੍ਹ ਸੂਲੀਆਂ ਤੇ ਮਨਸੂਰ ਹੋਏ ॥ਆਰੀ ਨਾਲ ਚੀਰੇ
ਅੱਗਾਂ ਵਿਚ ਸਾੜੇ ਮਾਰੇ ਇਸ਼ਕ ਦੇ ਭੁਜ ਮਨੂਰ ਹੋਏ॥ਪੱਛੇ
ਨੇਕ ਵੇਲੇ ਆਹੇ ਲੋਕ ਚੰਗੇ ਸਿਦਕ ਸਬਰ ਦੇ ਵਿਚ ਜ਼ਰੂਰ ਹੋਏ
॥ਹੁਨ ਲੋਕ ਐਸੇ ਨਹੀਂ ਕਿਹਾ ਜਾਂਦਾ ਦਗੇਦਾਰ ਡੇ ਅਹਿਲ
ਗ਼ਰੂਰ ਹੋਏ॥ਇੱਕ ਰਾਤ ਦੇ ਵਿਚ ਸੌ ਯਾਰ ਕਰਦੇ ਦਿਨ ਹੋਯਾ
ਤਾਂ ਯਾਰ ਕੋਂ ਦੂਰ ਹੋਏ॥ਯਾਰ ਗਰਜ਼ ਦੇ ਮਤਲਬੀ ਜਾਨ ਲੀਤੇ
ਦਗ਼ਾ ਵੇਖਕੇ ਆਨ ਹਜ਼ੂਰ ਹੋਏ॥ਜੇਹੜੇ ਲਾਇ ਪ੍ਰੀਤ ਅਲੀਤ
ਹੋਵਨ ਸੋਈ ਜਾਨੀਏ ਜਗ ਤੋਂ ਸੂਰ ਹੋਏ ॥ ਨੇਹੁ ਲਾਇ ਕੇ ਪੈਰ
ਹਟਾਵਨਾ ਕੀ ਵਿਚ ਇਸ਼ਕ ਦੇ ਕੌਨ ਕਸੂਰ ਹੋਏ॥ ਯਾਰ ਸੋਈ
ਜੋ ਯਾਰ ਤੋਂ ਹਟੇ ਨਾਹੀਂ ਜਿਵੇਂ ਪਾਣੀਆਂ ਦੇ ਉੱਤੇ ਬੂਰ ਹੋਏ ॥

ਨੇਹੁ ਜੋੜੀਏ ਤੋੜੀਏ ਮੂਲ ਨਾਹੀ ਜਿਵੇਂ ਸੂਤ ਦੀ ਤੰਦ ਫਤੂਰ ਹੋ
॥ ਬੜੇ ਜਾਨੀਆਂ ਜੀਵਨਾ ਨਹੀਂ ਚੰਗਾ ਜਾਨ ਬੁਝ ਜੁਸੇ ਜਿਵੇਂ ਕੂ
ਹੋਏ ॥ ਬੁਰਾ ਭਲਾ ਕਿਆ ਕਿਸੇ ਨੂੰ ਆਖਨਾ ਹੈ ਅਸੀਂ ਆਪ
ਵਿਚ ਸਰੂਰ ਹੋਏ ॥ ਇਸ਼ਕ ਰੱਬ ਦਾ ਰੱਬ ਨੂੰ ਮੇਲਦਾ ਹੈ ਮੂ
ਵਾਸਤੇ ਨੂਰ ਕੋਹਤੂਰ ਹੋਏ ॥ ਏਹ ਕੰਮ ਹੈ ਆਸ਼ਕਾਂ ਸਾਦਕ
ਦਾ ਕਹਿਨਾ ਮੱਰਝਾਵੇਂ ਸਿਰ ਦੂਰ ਰਹੋਏ ॥ ਗਏ ਮੁਸਤਫ਼ਾ ਐ
ਮੇਰਾਜ ਅੰਦਰ ਵਲੀ ਅੰਬੀਆ ਹੱਕ ਹਜ਼ੂਰ ਹੋਏ ॥ ਜਿਨ੍ਹ
ਕੀਤੀਆਂ ਮਰਤਬਾ ਹੱਕ ਆਪਾ ਹੋਏ ਰੱਦ ਜੋ ਬਹੁਤ ਮਗ਼ਰੂਰ
ਹੋਏ ॥ ਬ੍ਰਹਮਾ ਬਿਸ਼ਨ ਮਹੇਸ਼ ਗਨੇਸ਼ ਸਾਰੇ ਰਾਮ ਕ੍ਰਿਸ਼ਨ
ਅੰਦਰ ਅਹਿਲੇ ਨੂਰ ਹੋਏ ॥ ਸਾਧ ਸੰਤ ਮਹੰਤ ਤੇ ਜੋ ਕਧਾਰੀ
ਨਾਲ ਕਰਨੀਆਂ ਦੇ ਮਨਜ਼ੂਰ ਹੋਏ ॥ ਕਿਸ਼ਨ ਸਿੰਘ ਹੈ ਜਿਨ੍ਹਾਂ
ਦਾ ਨਾਮ ਰੋਸ਼ਨ ਸੋਈ ਜੀਂਵਦੇ ਨਿੱਤ ਮਾਮੂਰ ਹੋਏ ॥੨੦੫॥

### ਐਲਨ ਖ਼ਾਤਮਾ ਕਿਤਾਬ

ਇਹ ਜੱਗ ਸਰਾ ਮੁਸਾਫ਼ਰਾਂ ਦੀ ਆਵਨ ਜਾਵਨਾ ਨਿਤ ਵਿਹਾਰ ਹੈ
ਜੀ ॥ ਕਈ ਆਂਵਦੇ ਤੇ ਕਈ ਜਾਂਵਦੇ ਨੀ ਜਿਵੇਂ ਦੇਖ ਹਾਰ ਬਾਜ਼ਾਰ
ਹੈ ਜੀ ॥ ਬੰਦੇ ਬੁਦਬੁਦੇ ਹੋਨ ਤੇ ਛਿਪ ਜਾਵਨ ਭਰਿਆ ਰਹੇ ਸਮੁੰਦ
ਸੰਸਾਰ ਹੈ ਜੀ ॥ ਬਾਦਸ਼ਾਹ ਗ਼ਰੀਬ ਹਬੀਬ ਦੁਸ਼ਮਨ ਜੇਹੜਾ
ਆਇਆ ਜਾਊ ਇਕਵਾਰ ਹੈ ਜੀ ॥ ਸੁਪਨੇ ਵਾਂਗ ਜਹਾਨ ਦੀ
ਖੇਡ ਸਾਰੀ ਕੌਨ ਫ਼ਕਰ ਤੇ ਕੌਨ ਸਰਦਾਰ ਹੈ ਜੀ ॥ ਕੋਈ ਰੋਜ਼
ਦਾ ਜੱਗ ਤਮਾਸ਼ੜਾ ਹੈ ਕੌਨ ਜਿਤਨਾ ਤੇ ਕੈਂਹ ਦੀ ਹਾਰ ਹੈ ਜੀ ॥
ਕੌਣ ਬਾਪ ਮਾਈ ਬੇਟਾ ਔਰ ਦੁਖਤਰ ਕੌਨ ਵੈਰ ਵਾਲਾ ਕੌਨ

ਧਾਰਹੈਜੀ॥ਸੁੱਤਾਪਿਆ ਜਹਾਨ ਨਾਜਾਨਦਾਹੈਸੋਈ ਜਾਨਦਾ
ਜੋਈਬੇਦਾਰ ਹੈਜੀ ॥ ਸੂਰਤ ਯਾਰ ਦੀ ਵੇਖਬੇਦਾਰਹੋਕੇਹਰ
ਤਰਫ਼ ਮਹਬੂਬ ਦਿਲਦਾਰ ਹੈਜੀ ॥ ਸੂਰਜਦਿੱਸਦਾਹੈਨੈਨਾਂ
ਵਾਲਿਆਂਨੂੰ ਅਤੇ ਅੰਧਿਆਂ ਅੰਧ ਅੰਧਾਰਹੈਜੀ॥ ਕੋਈਖ਼ਬਰ
ਨਾਮੂਰਖਾਂ ਉੱਲੂਆਂਨੂੰਆਫ਼ਤਾਬ ਦੋਪਹਿਰ ਇਜ਼ਹਾਰਹੈਜੀ॥
ਸਾਈਂਬਾਝਨਾਸੁਰਤਸਰੀਰਹੋਵੇਜਿਵੇਂਅੱਗਦੇਵਿਚਅੰਗਾਰਹੈ
ਜੀ॥ਸੋਨਾ ਗਹਿਨਿਓਂ ਵੱਖਰਾਨਹੀਂ ਹੋਈ।ਇਕਸੂਤ ਹੋਵੇਕਈ
ਤਾਰਹੈਜੀ ॥ ਆਪੇਸੂਤਤੇਆਪੇਹੈਉਨਨ ਵਾਲਾਗਹਿਨੇਆਪ
ਤੇਆਪ ਸਿੰਗਾਰ ਹੈ ਜੀ॥ਆਪੇ ਆਪਨੂੰ ਜਾਨ ਖ਼ਮੋਸ਼ ਹੋਦਾ
ਅਤੇ ਆਪਫੁੱਲੇ ਜੰਗਲ ਬਾਰ ਹੈਜੀ ॥ ਆਪੇ ਘਰਤੇਆਪ
ਹੀ ਬਾਹਰ ਸਾਰੇ ਆਪੇ ਨਰ ਹੋਦਾ ਆਪੇ ਨਾਰਹੈਜੀ॥ਕਿੱਸਾ
ਸ਼ੀਰੀਂ ਫ਼ਰਿਹਾਦਦਾਖ਼ਤਮਹੋਦਾਦਿੱਤਾਅੱਜਮੈਂਸ਼ੁਕਰ ਗੁਜ਼ਾਰ
ਹੈਜੀ ॥ਸਾਰੇ ਜੱਗ ਦੇਵਿਚ ਅਲਗ ਆਪੇਜਿਵੇਂ ਅੱਗਕਾਠੀ
ਅਨਵਾਰ ਹੈਜੀ ॥ ਜੇਹੜਾ ਪੜ੍ਹੇਵੇਖੇ ਲਿਖੇ ਸੁਨੇਭਾਵੇਂ ਸੋਈ
ਪਾਇ ਲਵੇਫਲਚਾਰਹੈਜੀ॥ਜੇਹੀ ਹੋਸ਼ਹੈਸੀਤੇਹਾਆਖਿਆਮੈਂ
ਆਪੇਆਪਤਾਂਸੱਭਹੁਸ਼ਿਆਰਹੈਜੀ।ਗੁਣਔਗਣਾਂਬਾਝਨਾਕੋਈ
ਖ਼ਾਲੀਜਿੱਥੇਫੁਲਹੋਵੇਨਾਲ ਖ਼ਾਰਹੈਜੀ॥ ਕ੍ਰਿਸ਼ਨਸਿੰਘਫ਼ਰਜ਼ੰਦ
ਨਾਰੈਨ ਸਿੰਘ ਇਸ਼ਕ ਰੱਬਦੇ ਨਾਲ ਸਵਾਰਹੈਜੀ ॥੨੦੬॥

ਕਿਸਾ ਸ਼ੀਰੀਂ ਫ਼ਰਿਹਾਦ ਸੰਪੂਰਣੰ

